ਪਹਿਲਾ ਭਾਰਤੀ ਵਿਗਿਆਨੀ ਕੌਣ ਸੀ ਜਿਹੜਾ ਆਪਣੇ ਤੌਰ 'ਤੇ ਮੌਸਮ ਦੀ ਭਵਿੱਖਬਾਣੀ ਕਰਿਆ ਕਰਦਾ ਸੀ? ਕਾਸਮਿਕ ਕਿਰਨਾਂ ਉੱਤੇ ਕੰਮ ਕਰਨ ਵਾਲਾ ਪਹਿਲਾ ਭਾਰਤੀ ਵਿਗਿਆਨੀ ਕੌਣ ਸੀ? ਐਰਨੈਸਟ ਰੂਦਰਫ਼ੋਰਡ ਨਾਲ ਕੰਮ ਕਰਨ ਵਾਲਾ ਪਹਿਲਾ ਭਾਰਤੀ ਵਿਗਿਆਨੀ ਕੌਣ ਸੀ? ਉਹ ਕਿਹੜੇ ਵਿਅਕਤੀ ਸਨ ਜਿਨ੍ਹਾਂ ਨੇ ਭਾਰਤੀ ਭਾਸ਼ਾਵਾਂ ਦੀ ਵਰਤੋਂ ਕਰਦਿਆਂ ਭਾਰਤ ਵਿਚ ਵਿਗਿਆਨ ਨੂੰ ਹਰਮਨ-ਪਿਆਰਾ ਬਣਾਉਣ ਲਈ ਮੁੱਢਲੇ ਯਤਨ ਕੀਤੇ ਸਨ? ਇਹਨਾਂ ਸਾਰੇ ਸਵਾਲਾਂ ਦਾ ਜਵਾਬ ਹੈ **ਰੁਚੀ ਰਾਮ ਸਾਹਨੀ**। ਕੀ ਅੱਜ ਤੁਹਾਡੇ ਸ਼ਹਿਰ ਜਾਂ ਕਸਬੇ ਵਿਚ ਕੋਈ ਦੁਕਾਨਦਾਰ ਜਾਂ ਦਫ਼ਤਰ ਦਾ ਬਾਬੂ ਹੈ ਜਿਹੜਾ ਇਕ ਜਾਂ ਦੋ ਰੁਪਏ ਦੇ ਕੇ ਕਿਸੇ ਕਾਲਜ ਅਧਿਆਪਕ ਤੋਂ ਵਿਗਿਆਨ ਬਾਰੇ ਜਨਤਕ ਲੈਕਚਰ ਸੁਣਨ ਲਈ ਤਿਆਰ ਹੋਵੇ? ਤੁਹਾਡਾ ਇਕਦਮ ਜਵਾਬ ਹੋਵੇਗਾ ਕਿ "ਨਹੀਂ, ਬਿਲਕੁਲ ਨਹੀਂ।" ਜਾਂ ਫੇਰ ਤੁਸੀਂ ਇਹ ਸਵਾਲ ਸੁਣ ਕੇ ਏਨੇਂ ਹੈਰਾਨ ਹੋ ਜਾਉਂਗੇ ਕਿ ਤੁਹਾਡੇ ਕੋਲੋਂ ਜਵਾਬ ਹੀ ਨਹੀਂ ਦਿੱਤਾ ਜਾਵੇਗਾ। ਪਰ ਤੁਸੀਂ ਮੰਨੋ ਚਾਹੇ ਨਾ ਮੰਨੋ, ਇਹ ਗੱਲ ਸੱਚ ਹੈ ਕਿ ਮਗਰਲੇ 1880ਵਿਆਂ ਵਿਚ ਦੁਕਾਨਦਾਰ ਅਤੇ ਦਫਤਰਾਂ ਵਿਚ ਕੰਮ ਕਰਨ ਵਾਲੇ ਅੰਗਰੇਜ਼ੀ ਦਾ ਗਿਆਤਾ ਲੋਕ ਇਕ ਆਨਾ ਜਾਂ ਦੋ ਆਨੇ ਦਿੰਦੇ ਸਨ ਅਤੇ ਰੁਚੀ ਰਾਮ ਸਾਹਨੀ ਦੇ ਜਨਤਕ ਵਿਗਿਆਨਕ ਲੈਕਚਰ ਸੁਣਦੇ ਸਨ ਅਤੇ ਵਿਗਿਆਨਕ ਉਪਕਰਣਾਂ ਦੀ ਪ੍ਰਦਰਸ਼ਨੀ ਵੇਖਦੇ ਸਨ। ਇਸ ਪੁਸਤਕ ਨੇ ਪਹਿਲੀ ਵਾਰ ਭਾਰਤ ਦੇ ਭੁੱਲੇ-ਵਿਸਰੇ, ਪਰ ਮਹਾਨ ਸਪੂਤ ਦੇ ਜੀਵਨ ਅਤੇ ਵਿਗਿਆਨਕ ਕੰਮ ਬਾਰੇ ਬਹੁਤ ਘੱਟ ਜਾਣੇ ਜਾਂਦੇ ਤੱਥਾਂ ਅਤੇ ਜਾਣਕਾਰੀ ਨੂੰ ਸਾਹਮਣੇ ਲਿਆਂਦਾ ਹੈ। ਉਹ ਇਕ ਬਹੁਮੁਖੀ ਸ਼ਖ਼ਸੀਅਤ ਸਨ : ਉਹ ਮਹਾਨ ਅਧਿਆਪਕ, ਮਹਾਨ ਵਿਗਿਆਨੀ ਅਤੇ ਮਹਾਨ ਦੇਸ਼ਭਗਤ ਸਨ।

**Ruchi Ram Sahni Dian Yaadan**

[ Punjabi version of 'Memoirs of Ruchi Ram Sahni : The Pioneer of Science Popularisation in Punjab' (English) ]

Editor : Narender K. Sehgal
Subodh Mahanti

Translated by : Narinder Bhullar



Published by : Vigyan Prasar
C-24, Institutional Area,
New Delhi - 110 016

(Regd. Office : Technology Bhavan, New Mehrauli Road,
New Delhi - 110 016

Phones : 6965980, 6967532, 6866675
Fax : 91-11-6965986

I S B N : 81-7480-016-6

Typeset at : Shabadkar, Chandigarh

Printed by : UNIVAC SERVICES PVT. LTD., New Delhi

# ਤਤਕਰਾ

# ਭੂਮਿਕਾ

ਨੰਦਨ ਕੁਧਿਆੜੀ ਨੇ ਮੈਨੂੰ ਟਾਈਪ ਕੀਤੇ ਹੋਏ 32 ਪੰਨਿਆਂ ਦੀਆਂ ਫੋਟੋ ਕਾਪੀਆਂ ਫੜਾਉਂਦਿਆਂ ਕਿਹਾ ਕਿ "ਇਹਨਾਂ ਪੰਨਿਆਂ 'ਚ ਬੜੇ ਕੰਮ ਦੀ ਸਮੱਗਰੀ ਹੈ। ਮੇਰਾ ਖ਼ਿਆਲ ਹੈ ਕਿ ਇਹਨਾਂ ਪੰਨਿਆਂ ਨੂੰ ਤੁਸੀਂ ਬੜੀ ਦਿਲਚਸਪੀ ਨਾਲ ਪੜ੍ਹੋਗੇ।" ਇਹਨਾਂ ਪੰਨਿਆਂ ਵਿੱਚ ਬੀਰਬਲ ਸਾਹਨੀ ਦੇ ਪਿਤਾ ਦੀ ਸਵੈ-ਜੀਵਨੀ ਅੰਕਿਤ ਸੀ। ਫਿਲਮਸਾਜ਼ ਨੰਦਨ ਉਸ ਵੇਲੇ (ਸਤੰਬਰ 1990) ਐਨ ਸੀ ਐਸ ਟੀ ਸੀ (ਨੈਸ਼ਨਲ ਕੌਂਸਲ ਫਾਰ ਸਾਇੰਸ ਐਂਡ ਟੈਕਨਾਲੋਜੀ ਕਮਿਊਨੀਕੇਸ਼ਨ, ਭਾਰਤ ਸਰਕਾਰ) ਲਈ ਇਕ ਵੀਡਿਉ ਪ੍ਰੋਗਰਾਮ ਤਿਆਰ ਕਰਨ ਲਈ ਖੋਜ ਦੇ ਕੰਮ ਵਿਚ ਰੁੱਝੇ ਹੋਏ ਸਨ। ਇਹ ਪ੍ਰੋਗਰਾਮ ਉਹਨਾਂ ਭਾਰਤ 'ਚ ਪਥਰਾਟ ਬਨਸਪਤੀ-ਵਿਗਿਆਨ ਦੇ ਪਿਤਾਮਾ ਪ੍ਰੋ: ਬੀਰਬਲ ਸਾਹਨੀ ਦੇ ਜੀਵਨ ਅਤੇ ਕੰਮ ਬਾਰੇ ਤਿਆਰ ਕਰਨਾ ਸੀ ਕਿਉਂਕਿ ਪ੍ਰੋ: ਸਾਹਨੀ ਦੀ ਜਨਮ ਸ਼ਤਾਬਦੀ ਅਗਲੇ ਵਰ੍ਹੇ ਮਨਾਈ ਜਾਣੀ ਸੀ। ਉਸ ਵੇਲੇ ਅਸੀਂ ਇਹਨਾਂ ਪੰਨਿਆਂ ਬਾਰੇ ਕੋਈ ਵਿਚਾਰ-ਚਰਚਾ ਨਾ ਕਰ ਸਕੇ, ਕਿਉਂਕਿ ਉਹ ਕਾਹਲੀ ਵਿਚ ਸਨ ਤੇ ਉਹਨਾਂ ਛੇਤੀ-ਛੇਤੀ ਬੰਬਈ ਪਰਤਣਾ ਸੀ।

ਮੈਂ ਸਿਰਲੇਖ "ਪੰਜਾਬ ਸਾਇੰਸ ਇੰਸਟੀਚਿਊਟ" ਪੜ੍ਹਿਆ, ਪੰਨਿਆਂ ਨੂੰ ਉਲਟਿਆ-ਪੁਲਟਿਆ ਤੇ ਇਹਨਾਂ ਨੂੰ ਇਹ ਸੋਚ ਕੇ ਬਰੀਫ਼ਕੇਸ ਵਿਚ ਰੱਖ ਦਿੱਤਾ ਕਿ ਕਿਸੇ ਦਿਨ ਦਫਤਰ ਜਾਂਦਾ ਹੋਇਆ ਰਸਤੇ ਵਿਚ ਪੜ੍ਹਾਂਗਾ। ਇਸ ਗੱਲ ਦਾ ਕਿਸਨੂੰ ਪਤਾ ਸੀ ਕਿ ਇਹਨਾਂ ਪੰਨਿਆਂ ਨਾਲ ਸੱਚਮੁੱਚ ਹੀ ਮਹਾਨ ਮਨੁੱਖ ਰੁਚੀ ਰਾਮ ਸਾਹਨੀ ਨਾਲ ਸਾਂਝ ਪੈ ਜਾਵੇਗੀ ਜਿਨ੍ਹਾਂ ਬਾਰੇ ਹੁਣ ਤੱਕ ਕਿਸੇ ਨੇ ਇਕ ਅੱਖਰ ਵੀ ਨਹੀਂ ਸੀ ਲਿਖਿਆ।

ਕਈ ਦਿਨਾਂ ਬਾਅਦ ਮੈਂ ਦਫਤਰ ਜਾਂਦਿਆਂ ਰਸਤੇ ਵਿਚ ਇਹ ਪੰਨੇ ਪੜ੍ਹਨੇ ਸ਼ੁਰੂ ਕਰ ਦਿੱਤੇ। ਇਹਨਾਂ ਪੰਨਿਆਂ ਵਿਚ ਅੰਕਿਤ ਸਮੱਗਰੀ 'ਚ ਏਨੀਂ ਮਿਕਨਾਤੀਸੀ ਖਿੱਚ ਸੀ ਕਿ ਮੈਂ ਇਕੋ ਬੈਠਕ ਵਿਚ ਸਾਰੇ ਦੇ ਸਾਰੇ ਪੰਨੇ ਪੜ੍ਹ ਕੇ ਹੀ ਹਟਿਆ। ਮੈਂ ਨੰਦਨ ਨੂੰ ਬੰਬਈ ਫੋਨ ਕੀਤਾ ਅਤੇ ਉਹਨਾਂ ਨੂੰ 19ਵੀਂ ਸਦੀ ਦੇ ਆਖਰੀ 15 ਵਰ੍ਹਿਆਂ ਦੌਰਾਨ ਵਿਗਿਆਨ ਨੂੰ ਹਰਮਨਪਿਆਰਾ ਬਣਾਉਣ ਲਈ ਰੁਚੀ ਰਾਮ ਸਾਹਨੀ ਵੱਲੋਂ ਕੀਤੇ ਗਏ ਕੰਮ ਬਾਰੇ ਆਪਣੇ ਪ੍ਰਭਾਵ ਦੱਸੇ ਅਤੇ ਬੇਨਤੀ ਕੀਤੀ ਕਿ ਉਹ ਰੁਚੀ ਰਾਮ ਸਾਹਨੀ ਦੀ ਸਮੁੱਚੀ ਸਵੈ-ਜੀਵਨੀ ਮੇਰੇ ਪੜ੍ਹਨ ਲਈ ਭੇਜਣ। ਇਸੇ ਦੌਰਾਨ ਮੈਂ ਰੁਚੀ ਰਾਮ ਸਾਹਨੀ ਉਤੇ "ਐਨ. ਸੀ. ਐਸ ਟੀ. ਸੀ ਕਮਿਊਨੀਕੇਸ਼ਨਜ਼" ਵਿਚ ਦੋ ਲੇਖ ਲਿਖੇ। ਇਹ ਲੇਖ ਵਿਗਿਆਨ ਨੂੰ ਹਰਮਨਪਿਆਰਾ ਬਣਾਉਣ ਲਈ ਪੰਜਾਬੀ ਭਾਸ਼ਾ ਵਿਚ ਉਹਨਾਂ ਵੱਲੋਂ ਕੀਤੇ ਗਏ ਕੰਮ ਬਾਰੇ ਅਤੇ ਉਹਨਾਂ ਦੀ ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ ਬਾਰੇ

ਸਨ, ਜਿਸ ਵਰਕਸ਼ਾਪ ਵਿਚ ਉਹਨਾਂ ਸਾਧਾਰਨ ਵਿਗਿਆਨਕ ਯੰਤਰਾਂ ਅਤੇ ਪ੍ਰਯੋਗਸ਼ਾਲਾ ਦੇ ਸਾਜ਼ੋ-ਸਾਮਾਨ ਨੂੰ ਮੁਰੰਮਤ ਕਰਨ ਤੋਂ ਕੰਮ ਸ਼ੁਰੂ ਕੀਤਾ ਸੀ। ਇਹ ਦੋਵੇਂ ਲੇਖ ਪੰਜਾਬ ਵਿਚ ਕੁਝ ਲੋਕਾਂ ਨੇ ਪੜ੍ਹੇ ਅਤੇ ਪੰਜਾਬੀ ਵਿਚ ਅਨੁਵਾਦ ਕਰ ਕੇ ਵੱਡੇ ਪੱਧਰ ਉਤੇ ਲੋਕਾਂ ਵਿਚ ਵੰਡ ਦਿੱਤੇ। ਚੰਡੀਗੜ੍ਹ ਤੋਂ ਛਪਦੇ ਰੋਜ਼ਾਨਾ ਹਿੰਦੀ ਅਖਬਾਰ "ਜਨ-ਸੱਤਾ" ਨੇ ਵੀ ਆਪਣੇ ਐਤਵਾਰੀ ਅੰਕ ਵਿਚ ਦੋ ਕਿਸ਼ਤਾਂ 'ਚ ਇਕ ਲੇਖ ਛਾਪਿਆ।

ਅਸੀਂ ਇਸ ਗੱਲ ਦਾ ਸ਼ਾਇਦ ਕਦੇ ਵੀ ਪਤਾ ਨਹੀਂ ਲਾ ਸਕਦੇ ਕਿ ਕਿਉਂ ਕੁਝ ਮਹਾਨ ਮਨੁੱਖ ਸਦਾ ਲਈ ਅਣਗੌਲੇ ਪਏ ਰਹਿੰਦੇ ਹਨ। ਜਦੋਂ ਕਦੇ ਉਹਨਾਂ ਬਾਰੇ ਪਤਾ ਲੱਗ ਵੀ ਜਾਂਦਾ ਹੈ ਤਾਂ ਵੀ ਉਹਨਾਂ ਦੇ ਨਾਂ ਅਤੇ ਪ੍ਰਸਿੱਧੀ ਦੀ ਖੁਸ਼ਬੋ ਬਹੁਤ ਦੂਰ-ਦੂਰ ਤੱਕ ਨਹੀਂ ਫੈਲਦੀ। ਰੁਚੀ ਰਾਮ ਸਾਹਨੀ ਇਕ ਅਜਿਹੀ ਸ਼ਖ਼ਸੀਅਤ ਸਨ ਜਿਹੜੇ ਆਪਣੇ ਕੰਮਾਂ ਕਰਕੇ ਸਾਰੇ ਦੇਸ਼ ਵਿਚ ਇਕ ਮਹਾਨ ਮਨੁੱਖ ਵਜੋਂ ਪ੍ਰਸਿੱਧ ਹੋਣੇ ਚਾਹੀਦੇ ਸਨ ਅਤੇ ਜਿਨ੍ਹਾਂ ਬਾਰੇ ਦੇਸ਼-ਭਰ ਵਿਚ ਲਿਖਿਆ ਤੇ ਵਿਚਾਰਿਆ ਜਾਣਾ ਚਾਹੀਦਾ ਸੀ। ਬਰਤਾਨਵੀ ਰਾਜ ਦੌਰਾਨ ਮੁਸ਼ਕਲ ਤੇ ਸਹਿਯੋਗ-ਵਿਹੂਣੇ ਸਮਿਆਂ ਵਿਚ ਉਹਨਾਂ ਵੱਲੋਂ ਕੀਤੇ ਗਏ ਅਣਥੱਕ ਅਤੇ ਸਮਰਪਿਤ ਯਤਨ ਵਿਗਿਆਨ ਦੇ ਅਧਿਆਪਕਾਂ, ਵਿਗਿਆਨ ਦਾ ਪ੍ਰਚਾਰ ਕਰਨ ਵਾਲੇ ਕਾਰਕੁਨਾਂ ਅਤੇ ਭਾਰਤ ਦੀ ਸਵੈ-ਨਿਰਭਰਤਾ ਦੇ ਸਮਰਥਕਾਂ ਦੀਆਂ ਕਈ ਪੀੜ੍ਹੀਆਂ ਲਈ ਪ੍ਰੇਰਨਾ ਦਾ ਸੋਮਾ ਬਣ ਸਕਦੇ ਸਨ। ਪਰ ਉਹ ਤਾਂ ਗੁਮਨਾਮੀ ਦੀ ਧੂੜ ਵਿਚ ਹੀ ਰੁਲੇ ਰਹੇ। ਉਹਨਾਂ ਦੀ ਲੱਭਤ ਕੁਝ ਸਾਲ ਪਹਿਲਾਂ ਹੀ ਹੋਈ ਤੇ ਉਹ ਵੀ ਅਚਾਨਕ ਹੀ, ਐਵੇਂ ਸਬੱਬ ਨਾਲ। ਉਹਨਾਂ ਬਾਰੇ ਪਤਾ ਲੱਗਣ ਤੋਂ ਬਾਅਦ ਕੁਝ ਅਖਬਾਰਾਂ ਅਤੇ ਰਸਾਲਿਆਂ ਵਿਚ ਉਹਨਾਂ ਬਾਰੇ ਲਿਖਿਆ ਗਿਆ। ਉਹਨਾਂ ਦੇ ਨਾਂ ਉਤੇ ਪੰਜਾਬ ਵਿਚ ਇਕ ਟਰੱਸਟ ਕਾਇਮ ਕੀਤਾ ਗਿਆ ਹੈ ਅਤੇ ਇਸ ਟਰੱਸਟ ਨੇ ਵਿਗਿਆਨ ਨੂੰ ਹਰਮਨਪਿਆਰਾ ਬਣਾਉਣ ਵਾਲਿਆਂ ਲਈ ਦੋ ਸਾਲਾਨਾ ਪੁਰਸਕਾਰ ਕਾਇਮ ਕੀਤੇ ਹਨ ਜਿਨ੍ਹਾਂ ਵਿਚੋਂ ਇਕ ਇਹ ਸਤਰਾਂ ਲਿਖਣ ਤੱਕ ਦਿੱਤਾ ਵੀ ਜਾ ਚੁੱਕਿਆ ਹੈ।

ਇਸ ਪੁਸਤਕ ਦਾ ਮੰਤਵ ਰੁਚੀ ਰਾਮ ਸਾਹਨੀ ਦੇ ਜੀਵਨ ਅਤੇ ਵਿਗਿਆਨਕ ਘਾਲਣਾ ਦੇ ਵੇਰਵਿਆਂ ਤੇ ਤੱਥਾਂ ਤੋਂ ਲੋਕਾਂ ਨੂੰ ਜਾਣੂ ਕਰਾਉਣਾ ਹੈ- ਇਹਨਾਂ ਵੇਰਵਿਆਂ ਤੇ ਤੱਥਾਂ ਨੂੰ ਉਹਨਾਂ ਆਪ ਹੀ ਅੰਕਿਤ ਕੀਤਾ ਹੈ। ਇਹ ਪੁਸਤਕ ਉਹਨਾਂ ਦੇ ਮੂਲ ਆਚਰਣ, ਸ਼ਖ਼ਸੀਅਤ, ਜੀਵਨ ਬਾਰੇ ਦ੍ਰਿਸ਼ਟੀਕੋਣ ਤੇ ਜੀਵਨ-ਫਲਸਫ਼ੇ ਦੀ ਅਤੇ ਇਸ ਗੱਲ ਦੀ ਭਰਵੀਂ ਤਸਵੀਰ ਪੇਸ਼ ਕਰਦੀ ਹੈ ਕਿ ਉਹਨਾਂ ਦੀਆਂ ਕਹਿਣੀਆਂ ਅਤੇ ਕਰਨੀਆਂ ਵਿਚ ਕਿੰਨਾ ਵੱਡਾ ਸੁਮੇਲ ਸੀ। ਕੇਵਲ ਇਹੀ ਨਹੀਂ, ਇਹ ਪੁਸਤਕ ਖੋਜਕਾਰਾਂ ਨੂੰ ਅਹਿਮ ਸੰਕੇਤ ਮੁਹੱਈਆ ਕਰਾਉਂਦੀ ਹੈ ਜਿਨ੍ਹਾਂ ਦੀ ਮਦਦ ਨਾਲ ਉਹ ਹੋਰ ਵੇਰਵਿਆ ਦੀ ਤਲਾਸ਼ ਕਰ ਸਕਦੇ ਹਨ, ਅਗਲੇਰੀ ਜਾਂਚ-ਪੜਤਾਲ ਕਰ ਸਕਦੇ ਹਨ

ਅਤੇ ਦੂਜੀਆਂ ਸ਼ਖ਼ਸੀਅਤਾਂ, ਕੁਝ ਬਹੁਤ ਪ੍ਰਸਿੱਧ ਤੇ ਕੁਝ ਘੱਟ ਪ੍ਰਸਿੱਧ ਸ਼ਖ਼ਸੀਅਤਾਂ ਨਾਲ ਉਹਨਾਂ ਦੇ ਸਬੰਧਾਂ ਦੀ ਪੈੜ ਨੱਪ ਸਕਦੇ ਹਨ।

ਰੁਚੀ ਰਾਮ ਸਾਹਨੀ ਬਾਰੇ ਵੱਧ ਤੋਂ ਵੱਧ ਲੋਕਾਂ ਨੂੰ ਜਾਗਰੂਕ ਕਰਨ ਤੋਂ ਇਲਾਵਾ ਇਸ ਪੁਸਤਕ ਦਾ ਅਸਲ ਵਿਚ ਇਕ ਹੋਰ ਏਨਾਂ ਹੀ ਅਹਿਮ ਮੰਤਵ ਹੈ। ਇਹ ਮੰਤਵ ਹੈ ਹੋਰ ਖੋਜਕਾਰਾਂ ਨੂੰ ਪ੍ਰੇਰਨਾ ਕਿ ਉਹ ਦੇਸ਼ ਵਿਚ ਅਤੇ ਵਿਦੇਸ਼ ਵਿਚ ਵੱਖ-ਵੱਖ ਥਾਵਾਂ, ਜਿੱਥੇ-ਜਿੱਥੇ ਰੁਚੀ ਰਾਮ ਸਾਹਨੀ ਗਏ ਤੇ ਜਿੱਥੇ-ਜਿੱਥੇ ਉਹਨਾਂ ਕੰਮ ਕੀਤਾ, ਤੋਂ ਉਹਨਾਂ ਬਾਰੇ ਹੋਰ ਸਮੱਗਰੀ ਤੇ ਜਾਣਕਾਰੀ ਲੱਭਣ ਤੇ ਇਕੱਤਰ ਕਰਨ ਵਿਚ ਮਦਦ ਕਰਨ ਅਤੇ ਦੇਸ਼ ਦੇ ਹੋਰ ਹਿੱਸਿਆਂ ਵਿਚੋਂ ਪੂਰਵ-ਆਜ਼ਾਦੀ-ਦੌਰ ਦੇ ਅਜਿਹੇ ਮਹਾਨ ਪੁਰਸ਼ਾਂ ਦੀ ਭਾਲ ਕਰਨ ਵਿਚ ਮਦਦ ਕਰਨ ਜਿਨ੍ਹਾਂ ਦੀਆਂ ਵਿਗਿਆਨਕ ਰਚਨਾਵਾਂ ਤੇ ਘਾਲਣਾਵਾਂ ਰੁਚੀ ਰਾਮ ਸਾਹਨੀ ਵਾਂਗ ਹੀ ਕਿਤੇ ਦਬੀਆਂ, ਭੁੱਲੀਆਂ-ਵਿਸਰੀਆਂ ਤੇ ਅਣਗੌਲੀਆਂ ਪਈਆਂ ਹਨ।

ਅਸੀਂ ਆਸ ਕਰਦੇ ਹਾਂ ਕਿ ਪਾਠਕਾਂ ਨੂੰ ਇਹ ਪੁਸਤਕ ਪਸੰਦ ਆਵੇਗੀ ਅਤੇ ਉਹ ਰੁਚੀ ਰਾਮ ਸਾਹਨੀ ਬਾਰੇ ਕਿਸੇ ਨਵੀਂ ਜਾਣਕਾਰੀ, ਸਮੱਗਰੀ ਨੂੰ ਸਾਡੇ ਨਾਲ ਜ਼ਰੂਰ ਸਾਂਝੀ ਕਰਨਗੇ। ਅਸੀ ਇਸ ਸਬੰਧ ਵਿਚ ਪਾਠਕਾਂ ਦਾ ਅਗਾਊਂ ਹੀ ਧੰਨਵਾਦ ਕਰਦੇ ਹਾਂ।

ਨਵੀਂ ਦਿੱਲੀ
1 ਨਵੰਬਰ 1994

**ਨਰਿੰਦਰ ਕੇ. ਸਹਿਗਲ**

# ਧੰਨਵਾਦ

ਰੁਚੀ ਰਾਮ ਸਾਹਨੀ ਬਾਰੇ ਇਸ ਪੁਸਤਕ ਉਤੇ ਕੰਮ ਕਰਨਾ ਸਾਡੇ ਲਈ ਖੁਸ਼ੀ ਦਾ ਮੁਕਾਮ ਸਿੱਧ ਹੋਇਆ ਹੈ। ਇਸ ਸੋਚ ਨੇ ਹੀ ਸਾਡੀ ਖੁਸ਼ੀ ਵਿਚ ਹੋਰ ਵਾਧਾ ਕਰ ਦਿੱਤਾ ਹੈ ਕਿ ਇਸ ਪੁਸਤਕ ਨੂੰ ਭਰਵਾਂ ਹੁੰਗਾਰਾ ਮਿਲੇਗਾ। ਇਹਦੇ ਲਈ ਅਸੀਂ ਸਭ ਤੋਂ ਪਹਿਲਾਂ ਬੰਬਈ ਦੇ ਨੌਜਵਾਨ ਫਿਲਮਸਾਜ਼ ਸ੍ਰੀ ਨੰਦਨ ਕੁਧਿਆੜੀ ਦਾ ਧੰਨਵਾਦ ਕਰਦੇ ਹਾਂ ਜੋ ਰੁਚੀ ਰਾਮ ਸਾਹਨੀ ਦੀ ਸਵੈ-ਜੀਵਨੀ ਦੇ ਕੁਝ ਅਹਿਮ ਪੰਨੇ ਲੈ ਕੇ ਸਾਡੇ ਕੋਲ ਆਏ ਸਨ। ਪੰਜਾਬ ਸਟੇਟ ਕੌਂਸਲ ਆਫ ਸਾਇੰਸ ਐਂਡ ਟੈਕਨਾਲੋਜੀ (ਚੰਡੀਗੜ੍ਹ) ਨੇ ਪੂਰਨ ਸਵੈ-ਜੀਵਨੀ ਦੀ ਫੋਟੋਕਾਪੀ ਪ੍ਰਾਪਤ ਕਰਨ ਵਿਚ ਸਾਡੀ ਮਦਦ ਕੀਤੀ। ਕੌਂਸਲ ਵੀ ਸਾਡੇ ਹਾਰਦਿਕ ਧੰਨਵਾਦ ਦੀ ਪਾਤਰ ਹੈ।

ਇਸ ਪੁਸਤਕ ਦਾ ਮੁਖਬੰਦ ਲਿਖਣ ਵਿਚ ਰੁਚੀ ਰਾਮ ਸਾਹਨੀ ਦੇ ਤਕਰੀਬਨ ਸਾਰੇ ਵਾਰਸਾਂ ਤੇ ਰਿਸ਼ਤੇਦਾਰਾਂ ਨੇ, ਵਿਸ਼ੇਸ਼ ਕਰਕੇ ਪ੍ਰੋ: ਅਸ਼ੋਕ ਸਾਹਨੀ (ਚੰਡੀਗੜ੍ਹ) ਅਤੇ ਸ੍ਰੀ ਕੇ. ਸੀ. ਸਾਹਨੀ (ਦੇਹਰਾਦੂਨ) ਨੇ ਸਾਨੂੰ ਪੂਰਨ ਸਹਿਯੋਗ ਦਿੱਤਾ। ਸਾਡੇ ਵਿਚੋਂ ਇਕ ਨੇ, ਭਾਵ ਨਰਿੰਦਰ ਕੇ. ਸਹਿਗਲ ਨੇ ਦੇਸ਼ ਦੇ ਕਈ ਅਖ਼ਬਾਰਾਂ ਦੇ "ਸੰਪਾਦਕ ਦੀ ਡਾਕ" ਕਾਲਮ ਵਿਚ ਇਕ ਚਿੱਠੀ ਲਿਖੀ ਸੀ ਅਤੇ ਪਾਠਕਾਂ ਨੂੰ ਅਪੀਲ ਕੀਤੀ ਸੀ ਕਿ ਉਹ ਰੁਚੀ ਰਾਮ ਸਾਹਨੀ ਦੇ ਵਿਗਿਆਨਕ ਕੰਮ ਬਾਰੇ ਜਾਂ ਹੋਰ ਕਿਸੇ ਵੀ ਸ਼ਖ਼ਸੀਅਤ ਬਾਰੇ ਕਿਸੇ ਵੀ ਕਿਸਮ ਦੀ ਜਾਣਕਾਰੀ ਸਾਡੇ ਤੱਕ ਪੁਜਦੀ ਕਰਨ ਜਿਸ ਨੇ 19ਵੀਂ ਸਦੀ ਵਿਚ ਜਾਂ ਆਜ਼ਾਦੀ ਤੋਂ ਪਹਿਲਾਂ 20 ਵੀਂ ਸਦੀ ਵਿਚ ਦੇਸ਼ ਦੇ ਕਿਸੇ ਵੀ ਭਾਗ ਵਿਚ ਰਹਿ ਕੇ ਰੁਚੀ ਰਾਮ ਸਾਹਨੀ ਦੀ ਤਰਜ਼ ਦਾ ਕੰਮ ਕੀਤਾ ਹੋਵੇ। ਇਸ ਚਿੱਠੀ ਦਾ ਅਨੇਕ ਪਾਠਕਾਂ ਨੇ ਹੁੰਗਾਰਾ ਭਰਿਆ। ਆਪਣੇ ਰੁਝੇਵਿਆਂ ਵਿਚੋਂ ਵਕਤ ਕੱਢ ਕੇ ਸਾਨੂੰ ਹੁੰਗਾਰਾ ਦੇਣ ਵਾਲੇ ਪਾਠਕਾਂ ਦੇ ਵੀ ਅਸੀਂ ਧੰਨਵਾਦੀ ਹਾਂ।

ਅਸੀਂ ਸ੍ਰੀ ਮਨਮੋਹਨ ਸ਼ਰਮਾ ਦੇ ਵੀ ਮਸ਼ਕੂਰ ਹਾਂ ਜਿਨ੍ਹਾਂ ਨੇ ਰੁਚੀ ਰਾਮ ਸਾਹਨੀ ਬਾਰੇ ਪੰਜਾਬ ਵਿਚ ਜਾਗਰੂਕਤਾ ਪੈਦਾ ਕਰਨ ਦੀ ਪਹਿਲ-ਕਦਮੀ ਕੀਤੀ ਅਤੇ "ਐਨ. ਸੀ. ਐਸ ਟੀ. ਸੀ. ਕੰਮਿਊਨੀਕੇਸ਼ਨਜ਼" ਵਿਚ ਛਪੇ ਨਰਿੰਦਰ ਕੇ. ਸਹਿਗਲ ਦੇ ਮੂਲ ਲੇਖ ਨੂੰ ਪੰਜਾਬੀ ਵਿਚ ਅਨੁਵਾਦ ਕਰਵਾ ਕੇ ਤੇ ਛਪਵਾ ਕੇ ਪੰਜਾਬ ਵਿਚ ਵੱਖ-ਵੱਖ ਸੰਸਥਾਵਾਂ ਤੇ ਵਿਅਕਤੀਆਂ ਨੂੰ ਭੇਜਿਆ। ਰੁਚੀ ਰਾਮ ਸਾਹਨੀ ਦੇ ਕੰਮ, ਯਾਦਾਂ ਅਤੇ ਆਦਰਸ਼ਾਂ ਨੂੰ ਦੇਸ਼ ਵਿਚ, ਵਿਸ਼ੇਸ਼ ਕਰਕੇ ਪੰਜਾਬ ਵਿਚ, ਪ੍ਰਚਾਰਨ ਤੇ ਫੈਲਾਉਣ ਲਈ ਬਾਅਦ ਵਿਚ ਉਹਨਾਂ "ਰੁਚੀ ਰਾਮ ਸਾਹਨੀ ਮੈਮੋਰੀਅਲ ਟਰੱਸਟ " ਕਾਇਮ ਕੀਤਾ।

# ਸਾਡੀ ਆਪਣੀ ਗੱਲ

ਰੁਚੀ ਰਾਮ ਸਾਹਨੀ ਦੀ ਸਵੈ-ਜੀਵਨੀ ਦੇ ਟਾਈਪ ਕੀਤੇ ਹੋਏ ਸਮੁੱਚੇ ਖਰੜੇ (ਜਿਸ ਵਿਚ ਰੁਚੀ ਰਾਮ ਸਾਹਨੀ ਨੇ ਆਪਣੇ ਹੱਥਾਂ ਨਾਲ ਗ਼ਲਤੀਆਂ ਠੀਕ ਕੀਤੀਆਂ ਹੋਈਆਂ ਸਨ) ਦੀ ਫੋਟੋਕਾਪੀ ਪ੍ਰਾਪਤ ਕਰਨ ਲਈ ਸਾਨੂੰ ਕਾਫੀ ਯਤਨ ਕਰਨੇ ਪਏ । ਅੰਤ ਨੂੰ 1991 ਦੇ ਸ਼ੁਰੂ ਵਿਚ ਸਾਡੇ ਵਿਚੋਂ ਇਕ (ਨਰਿੰਦਰ ਕੇ. ਸਹਿਗਲ) ਇਸ ਖਰੜੇ ਤੱਕ ਪਹੁੰਚ ਹੀ ਗਿਆ। ਖਰੜੇ ਨੂੰ ਬੜੇ ਧਿਆਨ ਨਾਲ ਪੜ੍ਹਨ ਤੋਂ ਬਾਅਦ ਅਸੀਂ ਵੇਖਿਆ ਕਿ ਇਹਦੇ ਵਿਚੋਂ ਕਈ ਪੰਨੇ ਤੇ ਕਈ ਅੰਸ਼ ਗਾਇਬ ਹਨ ਜਿਸ ਕਾਰਨ ਪੂਰੇ ਪਾਠ 'ਚ ਕਈ ਖੱਪੇ ਦਿਖਾਈ ਦਿੰਦੇ ਸਨ। ਸ਼ਾਇਦ ਇਹਨਾਂ ਗਾਇਬ ਪੰਨਿਆਂ ਕਾਰਨ ਹੀ ਸੀ ਕਿ ਕੁਝ ਆਮ ਜਾਣੇ ਜਾਂਦੇ ਤੱਥ ਵੀ ਇਸ ਖਰੜੇ ਵਿਚ ਦਰਜ ਨਹੀਂ ਸਨ, ਜਿਵੇਂ ਅਰਨੈਸਟ ਰੂਦਰਫੋਰਡ ਨਾਲ ਮਿਲ ਕੇ ਉਹਨਾਂ ਵੱਲੋਂ ਕੀਤੇ ਕੰਮ ਦਾ ਇਹਦੇ ਵਿਚ ਕੋਈ ਜ਼ਿਕਰ ਨਹੀਂ ਸੀ। ਇਹਨਾਂ ਗਾਇਬ ਅੰਸ਼ਾ ਨੂੰ ਲੱਭਣ ਅਤੇ ਖੱਪੇ ਭਰਨ ਲਈ ਅਸੀਂ ਕਾਫੀ ਯਤਨ ਕੀਤੇ, ਪਰ ਸਫਲ ਨਾ ਹੋਏ। ਇਸ ਸੂਰਤ ਵਿਚ ਜਿਹੜੀ ਸਮੱਗਰੀ ਸਾਡੇ ਹੱਥ ਵਿਚ ਸੀ, ਉਸੇ ਨੂੰ ਹੀ ਪੂਰਨ ਜਾਣ ਕੇ ਛਾਪਣ ਤੋਂ ਇਲਾਵਾ ਸਾਡੇ ਕੋਲ ਕੋਈ ਚਾਰਾ ਨਹੀਂ ਸੀ।

ਹਾਂ, ਪ੍ਰਾਪਤ ਸਮੱਗਰੀ ਨੂੰ ਵੱਧ ਤੋ ਵੱਧ ਪੂਰਨ ਰੂਪ ਦੇਣ ਲਈ ਅਤੇ ਇਹਦੀ ਵੱਧ ਤੇ ਵੱਧ ਵਰਤੋਂ ਕਰਨ ਲਈ ਅਸੀਂ ਥੋੜ੍ਹੀ ਜਿਹੀ ਖੁੱਲ੍ਹ ਲੈ ਲਈ। ਅਸੀਂ ਕੁਝ ਸਮੱਗਰੀ, ਜਿਸ ਦਾ ਉਹਨਾਂ ਦੇ ਵਿਗਿਆਨਕ ਕੰਮਾਂ ਨਾਲ ਸਿੱਧਾ ਸਬੰਧ ਨਹੀਂ ਸੀ, ਕੱਟ ਦਿੱਤੀ ਜਾਂ ਸੰਖੇਪ ਕਰ ਦਿੱਤੀ, ਵੱਖ ਵੱਖ ਭਾਗਾਂ ਨੂੰ ਸਿਰਲੇਖ ਤੇ ਉਪ ਸਿਰਲੇਖ ਦਿੱਤੇ ਅਤੇ ਸਮੁੱਚੀ ਸਮੱਗਰੀ ਨੂੰ ਨਵੀਂ ਤਰਤੀਬ ਦਿੱਤੀ। ਇਸ ਸਭ ਕਾਸੇ ਦਾ ਮੰਤਵ ਇਹਨੂੰ ਪੜ੍ਹਨਯੋਗ ਤੇ ਸੁਭਾਵਿਕ ਬਣਾਉਣਾ ਸੀ। ਇਹ ਸਭ ਕੁਝ ਕਰਨ ਤੋਂ ਬਾਅਦ ਅਸੀਂ ਉਹਨਾਂ ਦੀ ਲਿਖਤ(ਪਾਠ)ਨੂੰ ਵੱਧ ਤੋ ਵੱਧ ਅਛੋਹ ਤੇ ਮੌਲਿਕ ਰੱਖਣ ਦਾ ਸੁਚੇਤ ਯਤਨ ਕੀਤਾ ਤਾਂ ਜੋ ਉਹਨਾਂ ਦੀ ਸ਼ੈਲੀ ਤੇ ਭਾਸ਼ਾ ਦਾ ਰਸ ਕਾਇਮ ਰਹੇ ਅਤੇ ਉਹਨਾਂ ਦੀ ਸਮੁੱਚੀ ਸ਼ਖ਼ਸੀਅਤ ਪਾਠਕ ਸਾਹਮਣੇ ਮੌਲਿਕ ਰੂਪ ਵਿਚ ਉਭਰੇ।

ਤਸਵੀਰਾਂ ਅਤੇ ਹੋਰ ਚਿੱਤਰ ਮੂਲ ਪਾਠ ਦਾ ਹਿੱਸਾ ਨਹੀਂ ਹਨ। ਤਸਵੀਰਾਂ ਰੁਚੀ ਰਾਮ ਸਾਹਨੀ ਦੇ ਵਾਰਿਸਾਂ ਤੇ ਰਿਸ਼ਤੇਦਾਰਾਂ ਤੋਂ ਪ੍ਰਾਪਤ ਕੀਤੀਆਂ ਹਨ, ਜਦੋਂ ਕਿ ਚਿੱਤਰ ਸ੍ਰੀ ਅਮਿਤਾਭ ਪਾਂਡੇ ਨੇ ਮੂਲ ਖਰੜੇ ਨੂੰ ਪੜ੍ਹ ਕੇ ਅਤੇ ਰੁਚੀ ਰਾਮ ਸਾਹਨੀ ਦੇ ਜੀਵਨ ਸੰਕਲਪ ਨੂੰ ਆਪਣੇ ਮਨ ਵਿਚ ਵਸਾ ਕੇ ਤਿਆਰ ਕੀਤੇ ਹਨ। ਇਹ ਚਿੱਤਰ ਉਹਨਾਂ ਦੇ ਜੀਵਨ ਦੀਆਂ ਦਿਲਚਸਪ ਘਟਨਾਵਾਂ ਨੂੰ ਪੇਸ਼ ਕਰਦੇ ਹਨ। ਇਹ ਚਿੱਤਰ

ਇਸ ਪੁਸਤਕ ਵਿਚ ਸ਼ਾਮਲ ਕਰਨ ਦਾ ਮੰਤਵ ਇਹ ਹੈ ਕਿ ਪਾਠਕ ਪੁਸਤਕ ਪੜ੍ਹਦਾ ਹੋਇਆ ਕੁਝ ਪਲ ਰੁਕੇ ਤੇ ਉਹਨਾਂ ਸਥਿਤੀਆਂ ਦੀ ਕਲਪਨਾ ਕਰੇ ਜਿਨ੍ਹਾਂ ਵਿਚ ਰਹਿਕੇ ਰੁਚੀ ਰਾਮ ਸਾਹਨੀ ਨੇ ਕੰਮ ਕੀਤਾ।

ਅਹਿਮ ਸ਼ਖ਼ਸੀਅਤਾਂ, ਜਿਨ੍ਹਾਂ ਦਾ ਮੂਲ ਪਾਠ ਵਿਚ ਜ਼ਿਕਰ ਕੀਤਾ ਗਿਆ ਹੈ, ਦੇ ਸ੍ਰੀ ਅਮਿਤਾਬ ਪਾਂਡੇ ਵੱਲੋ ਤਿਆਰ ਕੀਤੇ ਗਏ ਸਕੈੱਚ ਵੀ ਅਸੀਂ ਆਪ ਸ਼ਾਮਲ ਕੀਤੇ ਹਨ। ਇਹ ਸਕੈੱਚ ਸ਼ਾਮਲ ਕਰਨ ਦੇ ਅਸੀਂ ਦੋ ਆਧਾਰ ਰੱਖੇ। ਇਕ ਤਾਂ ਕੇਵਲ ਉਹ ਸਕੈੱਚ ਸ਼ਾਮਲ ਕੀਤੇ ਗਏ ਜਿਹੜੇ ਸੌਖਿਆਂ ਹੀ ਮਿਲ ਗਏ। ਦੂਜਾ, ਇਹ ਵੇਖਿਆ ਗਿਆ ਕਿ ਮੂਲ-ਪਾਠ ਵਿਚ ਸਬੰਧਿਤ ਸ਼ਖ਼ਸੀਅਤ ਦਾ ਜ਼ਿਕਰ ਕਿੰਨੇ ਕੁ ਵੇਰਵੇ ਨਾਲ ਕੀਤਾ ਗਿਆ ਹੈ।

**ਨਰਿੰਦਰ ਕੇ. ਸਹਿਗਲ**
**ਸੁਬੋਧ ਮਹੰਤੀ**

# ਮੁੱਖ ਬੰਦ*

ਪ੍ਰੋ: ਰੁਚੀ ਰਾਮ ਸਾਹਨੀ ਇਕ ਬਹੁ-ਪੱਖੀ ਸ਼ਖ਼ਸੀਅਤ ਸਨ। ਉਹ ਇਕ ਵਿਗਿਆਨੀ, ਨਵੀਨਤਾਕਾਰ, ਉਤਸਾਹੀ ਸਿਖਿਆ-ਸ਼ਾਸਤਰੀ, ਜਜ਼ਬੇ-ਗੁਧੇ ਦੇਸ਼-ਭਗਤ ਅਤੇ ਸਮਰਪਿਤ ਸੋਸ਼ਲ ਵਰਕਰ ਸਨ। ਉਹ ਆਜ਼ਾਦ ਚਿੰਤਨ ਵਾਲੀ ਸ਼ਖ਼ਸੀਅਤ ਅਤੇ ਅੱਗੇ ਵਧੂ ਵਿਚਾਰਾਂ ਦੇ ਧਾਰਨੀ ਸਨ। ਉਹਨਾਂ ਨੇ ਆਪਣਾ ਜੀਵਨ-ਪੰਧ 1885 ਵਿਚ ਭਾਰਤ ਸਰਕਾਰ ਦੇ ਮੌਸਮ ਵਿਭਾਗ ਵਿਚ ਸੈਕਿੰਡ ਐਸਿਸਟੈਂਟ ਰਿਪੋਰਟਰ ਵਜੋਂ ਸ਼ੁਰੂ ਕੀਤਾ। ਉਹਨਾਂ ਨੇ ਸਰ ਐਚ. ਐਫ. ਬਲੈਨਫੋਰਡ, ਐਫ. ਆਰ. ਐਸ., ਜੋ ਭਾਰਤ ਦੇ ਮੌਸਮ ਵਿਭਾਗ ਦੇ ਇਕ ਮੋਢੀ ਸਨ, ਦੀ ਸਿੱਧੀ ਨਿਗਰਾਨੀ ਹੇਠ ਕੰਮ ਕੀਤਾ। 1887 ਵਿਚ ਉਹ ਸਰਕਾਰੀ ਕਾਲਜ ਲਾਹੌਰ ਵਿਚ ਕੈਮਿਸਟਰੀ ਅਤੇ ਫ਼ਿਜ਼ਿਕਸ ਦੇ ਐਸਿਸਟੈਂਟ ਪ੍ਰੋਫੈਸਰ ਬਣ ਗਏ ਅਤੇ ਇਸੇ ਕਾਲਜ ਵਿਚੋਂ 5 ਅਪ੍ਰੈਲ 1918 ਨੂੰ ਕੈਮਿਸਟਰੀ ਦੇ ਸੀਨੀਅਰ ਪ੍ਰੋਫੈਸਰ ਵਜੋਂ ਸੇਵਾ-ਮੁਕਤ ਹੋਏ।

ਰੁਚੀ ਰਾਮ ਸਾਹਨੀ ਨੇ ਆਪਣਾ ਵਿਗਿਆਨਕ ਜੀਵਨ-ਪੰਧ 19ਵੀਂ ਸਦੀ ਦੀ ਆਖਰੀ ਚੁਥਾਈ ਵਿਚ ਸ਼ੁਰੂ ਕੀਤਾ ਸੀ। ਉਹ ਸਮਾਂ ਆਧੁਨਿਕ ਭਾਰਤ ਦੇ ਇਤਿਹਾਸ ਵਿਚ ਬਹੁਤ ਅਹਿਮ ਸਮਾਂ ਸੀ। ਬੌਧਿਕ ਪੁਨਰ-ਜਾਗਰਿਤੀ ਦਾ ਯੁੱਗ ਸ਼ੁਰੂ ਹੋਣ ਵਾਲਾ ਸੀ। ਰਾਜਨੀਤਕ ਚੇਤਨਾ ਅਤੇ ਕੌਮਪ੍ਰਸਤੀ ਦੀ ਭਾਵਨਾ ਨੇ ਦੇਸ ਵਿਚ ਜੜ੍ਹਾਂ ਫੜਨੀਆਂ ਸ਼ੁਰੂ ਕਰ ਦਿੱਤੀਆਂ ਸਨ, ਭਾਵੇਂ ਇਹ ਸਮਾਂ ਬਰਤਾਨਵੀ ਸਾਮਰਾਜ ਦੀ ਚੜ੍ਹਤ ਦਾ ਵੀ ਸਮਾਂ ਸੀ।

---

* ਰੁਚੀ ਰਾਮ ਸਾਹਨੀ ਭਾਰਤ ਵਿਚ ਆਧੁਨਿਕ ਵਿਗਿਆਨ ਦੀ ਰਵਾਇਤ ਕਾਇਮ ਕਰਨ ਵਾਲੇ ਮੋਢੀ ਵਿਗਿਆਨੀਆਂ ਵਿਚੋਂ ਇਕ ਹਨ, ਇਸ ਦੇ ਬਾਵਜੂਦ ਉਹਨਾਂ ਦੀਆਂ ਖੋਜਾਂ ਅਤੇ ਵਿਗਿਆਨ ਨੂੰ ਲੋਕਾਂ ਵਿਚ ਹਰਮਨ-ਪਿਆਰਾ ਬਣਾਉਣ ਲਈ ਉਹਨਾਂ ਵੱਲੋਂ ਕੀਤੇ ਗਏ ਯਤਨ ਬਹੁਤਾ ਕਰ ਕੇ ਅਣਗੌਲੇ ਹੀ ਰਹੇ ਹਨ। ਉਹਨਾਂ ਦਾ ਬਹੁਤਾ ਜ਼ਿਕਰ ਉਹਨਾਂ ਦੇ ਪੁੱਤਰ ਮਹਾਨ ਪਥਰਾਟ-ਬਨਸਪਤੀ ਵਿਗਿਆਨੀ ਬੀਰਬਲ ਸਾਹਨੀ ਦੇ ਪ੍ਰਸੰਗ ਵਿਚ ਹੀ ਹੋਇਆ ਹੈ। ਇਸ ਗੱਲ ਦੀ ਰੌਸ਼ਨੀ ਵਿਚ ਨੈਸ਼ਨਲ ਕੌਂਸਲ ਫਾਰ ਸਾਇੰਸ ਐਂਡ ਟੈਕਨਾਲੋਜੀ ਕਮਿਊਨੀਕੇਸ਼ਨ (ਐਨ ਸੀ ਐਸ ਟੀ ਸੀ) ਰੁਚੀ ਰਾਮ ਸਾਹਨੀ ਨੂੰ ਮੁੜ ਖੋਜ ਲੈਣ ਦਾ ਦਾਅਵਾ ਕਰ ਸਕਦੀ ਹੈ ਕਿਉਂਕਿ ਇਹਨੂੰ ਉਹਨਾਂ ਦੀ ਸਵੈ-ਜੀਵਨੀ ਦੀ ਟਾਈਪ ਕੀਤੀ ਹੋਈ ਇਕ ਕਾਪੀ ਪ੍ਰਾਪਤ ਹੋ ਗਈ ਹੈ, ਭਾਵੇਂ ਕਿ ਇਹਦੇ ਵਿਚੋਂ ਕਈ ਅੰਸ਼ ਗ਼ਾਇਬ ਹਨ। ਰੁਚੀ ਰਾਮ ਸਾਹਨੀ ਵੱਲੋਂ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਲਈ ਕੀਤੇ ਗਏ ਕੰਮਾਂ ਬਾਰੇ ਵਿਸਤਰਿਤ ਲੇਖ ਹਾਲ ਹੀ ਵਿਚ ਨਰਿੰਦਰ ਕੇ ਸਹਿਗਲ ਨੇ ਲਿਖਿਆ ਸੀ ਜਿਹੜਾ ਐਨ ਸੀ ਐਸ ਟੀ ਸੀ ਦੇ ਰਸਾਲੇ "ਐਨ ਸੀ ਐਸ ਟੀ ਸੀ ਕਮਿਊਨੀਕੇਸ਼ਨਜ" (ਨਵੀਂ ਦਿੱਲੀ) ਦੇ ਨਵੰਬਰ 1991 ਅਤੇ ਜਨਵਰੀ 1992 ਦੇ ਅੰਕਾਂ ਵਿਚ ਦੋ ਭਾਗਾਂ 'ਚ ਛਪਿਆ ਸੀ।

ਜਿਵੇਂ ਸਾਨੂੰ ਪਤਾ ਹੀ ਹੈ, ਭਾਰਤ ਵਿਚ ਵਿਗਿਆਨ ਉਹਨਾਂ ਸਮਿਆਂ ਵਿਚ ਬਚਪਨੇ ਦੀ ਹਾਲਤ ਵਿਚ ਸੀ। ਭਾਰਤੀ ਸਭਿਆਚਾਰ ਵਿਚ ਆਧੁਨਿਕ ਵਿਗਿਆਨਕ ਚੇਤਨਾ ਦੇ ਕੁਝ ਚਿੰਨ੍ਹ ਤਾਂ ਦਿਖਾਈ ਦੇ ਰਹੇ ਸਨ, ਪਰ ਆਮ ਰੂਪ ਵਿਚ ਭਾਰਤੀ ਆਧੁਨਿਕ ਵਿਗਿਆਨ ਨੂੰ ਵਰਤੋਂ-ਵਿਹਾਰ ਵਿਚ ਲਿਆਉਣ ਤੋਂ ਕੋਹਾਂ ਦੂਰ ਸਨ। ਰੁਚੀ ਰਾਮ ਸਾਹਨੀ ਭਾਰਤੀ ਵਿਗਿਆਨੀਆਂ ਦੀ ਪਹਿਲੀ ਪੀੜ੍ਹੀ ਵਿਚੋਂ ਸਨ ਜਿਨ੍ਹਾਂ ਦੇ ਕੰਮ ਸਦਕਾ ਦੇਸ਼ ਵਿਚ ਆਧੁਨਿਕ ਵਿਗਿਆਨਕ ਰਵਾਇਤਾਂ ਸਥਾਪਤ ਹੋਈਆਂ। ਜੇ ਸੀ. ਬੋਸ (1858-1937) ਨੇ 1885 ਵਿਚ ਕਲਕੱਤਾ ਵਿਖੇ ਪ੍ਰੈਜ਼ੀਡੈਂਸੀ ਕਾਲਜ 'ਚ ਨੌਕਰੀ ਸ਼ੁਰੂ ਕੀਤੀ। ਪੀ. ਸੀ. ਰੇਅ (1861-1944) 1888 ਵਿਚ ਐਡਿਨਬਰਗ ਤੋਂ ਭਾਰਤ ਆਏ ਅਤੇ 1889 ਵਿਚ ਪ੍ਰੈਜ਼ੀਡੈਂਸੀ ਕਾਲਜ ਵਿਚ ਆਰਜ਼ੀ ਐਸਿਸਟੈਂਟ ਪ੍ਰੋਫ਼ੈਸਰ ਲੱਗ ਗਏ। 1887 ਵਿਚ ਮਹਿੰਦਰ ਲਾਲ ਸਰਕਾਰ ਨੇ "ਇੰਡੀਅਨ ਐਸੋਸੀਏਸ਼ਨ ਫਾਰ ਕਲਟੀਵੇਸ਼ਨ ਆਫ ਸਾਇੰਸ" ਨਾਂ ਦੀ ਜਥੇਬੰਦੀ ਕਾਇਮ ਕੀਤੀ ਜੋ ਵਿਗਿਆਨਕ ਖੋਜ ਨੂੰ ਸੰਸਥਾਗਤ ਰੂਪ ਦੇਣ ਦਾ ਸ਼ਾਇਦ ਪਹਿਲਾ ਦੇਸੀ ਯਤਨ ਸੀ। 19ਵੀਂ ਸਦੀ ਦੇ ਅੰਤ ਤੱਕ ਇਹਦੀਆਂ ਸਰਗਰਮੀਆਂ ਮੁੱਖ ਤੌਰ ਉੱਤੇ ਫ਼ਿਜ਼ਿਕਸ ਅਤੇ ਕੈਮਿਸਟਰੀ ਬਾਰੇ ਜਨਤਕ ਲੈਕਚਰ ਕਰਾਉਣ ਤੱਕ ਸੀਮਿਤ ਸਨ। ਸੀ. ਵੀ. ਰਮਨ 1907 ਵਿਚ ਇਸ ਐਸੋਸੀਏਸ਼ਨ ਵਿਚ ਸ਼ਾਮਲ ਹੋਏ। ਕਲਕੱਤਾ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਅਸੁਤੋਸ਼ ਮੁਕਰਜੀ (1864-1924) ਨੇ ਆਧੁਨਿਕ ਵਿਗਿਆਨ ਨੂੰ ਭਾਰਤ ਵਿਚ ਸੰਸਥਾਗਤ ਰੂਪ ਦੇਣ 'ਚ ਅਹਿਮ ਭੂਮਿਕਾ ਨਿਭਾਈ।* ਉਹ ਉਸ ਵੇਲੇ ਪ੍ਰੈਜ਼ੀਡੈਂਸੀ ਕਾਲਜ ਵਿਚ ਪੜ੍ਹਦੇ ਸਨ ਜਦੋਂ ਰੁਚੀ ਰਾਮ ਸਾਹਨੀ ਨੇ ਕਾਲਜ ਵਿਚ ਐਮ. ਏ. ਦੇ ਅੰਸ਼ਕਾਲੀ ਵਿਦਿਆਰਥੀ ਵਜੋਂ ਦਾਖ਼ਲਾ ਲਿਆ। ਇੰਡੀਅਨ ਸਾਇੰਸ ਕਾਂਗਰਸ ਦਾ ਪਹਿਲਾ ਸਮਾਗਮ 1914 ਵਿਚ ਅਸੁਤੋਸ਼ ਮੁਕਰਜੀ ਦੀ ਪ੍ਰਧਾਨਗੀ ਹੇਠ ਹੋਇਆ। ਸੋ ਜਦੋਂ ਰੁਚੀ ਰਾਮ ਸਾਹਨੀ ਨੇ ਕੰਮ ਸ਼ੁਰੂ ਕੀਤਾ ਉਦੋਂ ਦੇਸ਼ ਵਿਚ ਬਹੁਤ ਥੋੜ੍ਹੀਆਂ ਸੰਸਥਾਵਾਂ ਸਨ ਜਿੱਥੇ ਵਿਗਿਆਨਕ ਖੋਜ ਕੀਤੀ ਜਾ ਸਕਦੀ ਸੀ। ਤੇ ਇਹਨਾਂ ਸੰਸਥਾਵਾਂ ਵਿਚ ਵੀ ਆਧਾਰੀ ਢਾਂਚੇ ਵਾਲੀਆਂ ਸਹੂਲਤਾਂ ਨਹੀਂ ਸਨ। ਭਾਰਤੀਆਂ ਲਈ ਇਹਨਾਂ ਸੰਸਥਾਵਾਂ ਵਿਚ ਦਾਖ਼ਲ ਹੋਣਾ ਅਤਿਅੰਤ ਮੁਸ਼ਕਲ ਸੀ।

ਉਹਨਾਂ ਸਮਿਆਂ ਵਿੱਚ ਵਿਦਿਅਕ ਸੇਵਾ ਦੀਆਂ ਦੋ ਪਰਤਾਂ ਸਨ। ਉਪਰਲੀ ਪਰਤ - ਇੰਡੀਅਨ ਐਜੂਕੇਸ਼ਨ ਸਰਵਿਸ (ਆਈ ਈ ਐਸ) - ਕੇਵਲ ਤੇ ਕੇਵਲ ਅੰਗਰੇਜ਼ਾਂ ਲਈ ਹੀ ਸੀ। ਜਦੋਂ ਰੁਚੀ ਰਾਮ ਸਾਹਨੀ ਪੰਜਾਬ ਸਿਖਿਆ ਵਿਭਾਗ ਵਿਚ

---

* *'ਓਰੀਜਨਜ਼ ਆਫ ਮਾਡਰਨ ਇੰਡੀਅਨ ਸਾਇੰਸ'*, ਦੇਬੀ ਪੀ ਬਰਮਾ ਤੇ ਸੁਬੋਧ ਮਹੰਤੀ, *ਸਾਇੰਸ ਰਿਪੋਰਟਰ* (ਨਵੀਂ ਦਿੱਲੀ ਅਪ੍ਰੈਲ 1990)

ਭਰਤੀ ਹੋਏ ਉਦੋਂ ਦੇਸ਼ ਭਰ ਵਿਚ ਕੇਵਲ ਤਿੰਨ ਭਾਰਤੀ ਆਈ ਈ ਐਸ ਵਿਚ ਸਨ। ਇਸ ਤਰ੍ਹਾਂ ਦੀਆਂ ਅਸੁਖਾਵੀਆਂ ਅਤੇ ਵਿਰੋਧੀ ਹਾਲਤਾਂ ਦੇ ਬਾਵਜੂਦ ਰੁਚੀ ਰਾਮ ਸਾਹਨੀ ਨੇ ਭਾਰਤ ਵਿਚ ਆਧੁਨਿਕ ਵਿਗਿਆਨ ਦੀ ਰਵਾਇਤ ਸਥਾਪਤ ਕਰਨ ਵਿਚ ਅਹਿਮ ਦੇਣ ਦਿੱਤੀ। ਉਹ ਬਿਨਾਂ ਸ਼ੱਕ ਮੁਢਲੀਆਂ ਪੈੜਾਂ ਪਾਉਣ ਵਾਲੇ ਸਨ। ਐਟਮੀ ਨਿਊਕਲੀਅਸ ਉਤੇ ਕੰਮ ਕਰਨ ਵਾਲੇ ਰੁਚੀ ਰਾਮ ਸਾਹਨੀ ਪਹਿਲੇ ਭਾਰਤੀ ਸਨ। ਉਹਨਾਂ ਨੂੰ ਅਰਨੈਸਟ ਰੂਦਰਫ਼ੋਰਡ (1871-1937) ਨਾਲ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਹਨਾਂ ਦੇ ਚੰਗੇ ਭਾਗ ਸਨ ਕਿ ਉਹਨਾਂ ਨੂੰ ਨੀਲਜ਼ ਬੋਹਰ (1885-1962) ਤੋਂ ਵੀ ਅਗਵਾਈ ਪ੍ਰਾਪਤ ਹੋਈ ਜਿਹੜੇ ਉਸ ਵੇਲੇ ਰੂਦਰਫ਼ੋਰਡ ਨਾਲ ਕੰਮ ਕਰ ਰਹੇ ਸਨ। ਰੂਦਰਫੋਰਡ ਦੀ ਪ੍ਰਯੋਗਸ਼ਾਲਾ ਵਿਚ ਆਉਣ ਤੋਂ ਪਹਿਲਾਂ ਰੁਚੀ ਰਾਮ ਸਾਹਨੀ ਕਾਸੀਮੀਰ ਫੈਜਨਜ਼ (1887-1975) ਨਾਲ ਮਿਲ ਕੇ ਰੇਡੀਓਐਕਟਿਵਿਟੀ 'ਤੇ ਕੰਮ ਕਰਨ ਲਈ ਜਰਮਨੀ ਚਲੇ ਗਏ ਸਨ, ਪਰ ਅਜੇ ਉਹ ਆਪਣਾ ਕੰਮ ਸ਼ੁਰੂ ਕਰਨ ਦਾ ਯਤਨ ਕਰ ਹੀ ਰਹੇ ਸਨ ਕਿ ਪਹਿਲੀ ਸੰਸਾਰ ਜੰਗ ਛਿੜ ਪਈ। ਇਸ ਕਾਰਨ ਉਹਨਾਂ ਨੂੰ ਜਰਮਨੀ ਤੋਂ ਪਰਤਣਾ ਪਿਆ।

ਉਹਨਾਂ ਦੀ ਇਕ ਮੁੱਖ ਪ੍ਰਾਪਤੀ ਇਹ ਸੀ ਕਿ ਉਹਨਾਂ ਨੇ ਪੰਜਾਬ ਦੇ ਆਮ ਲੋਕਾਂ ਵਿਚ ਵਿਗਿਆਨਕ ਚੇਤਨਾ ਪੈਦਾ ਕੀਤੀ। ਉਹਨਾਂ ਦਿਨਾਂ ਦੇ ਪੰਜਾਬ ਵਿਚ ਵਰਤਮਾਨ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਪਾਕਿਸਤਾਨ ਵਿਚਲੇ ਪੰਜਾਬ ਦੇ ਕੁਝ ਹਿੱਸੇ ਸ਼ਾਮਲ ਸਨ। ਬੰਗਾਲ ਵਿੱਚ ਵੀ ਇਸ ਤਰ੍ਹਾਂ ਦੇ ਯਤਨ ਹੋ ਰਹੇ ਸਨ, ਪਰ ਪੰਜਾਬ ਵਿਚ ਵਿਗਿਆਨ ਨੂੰ ਹਰਮਨ-ਪਿਆਰਾ ਬਣਾਉਣ ਲਈ ਉਹਨਾਂ ਸਭ ਤੋਂ ਪਹਿਲਾਂ ਕਦਮ ਚੁੱਕਿਆ। ਵਿਗਿਆਨ ਨੂੰ ਲੋਕਾਂ ਤੱਕ ਪੁਚਾਉਣ ਲਈ ਉਹ ਸਾਰੀਆਂ ਸਰਗਰਮੀਆਂ ਪੰਜਾਬ ਸਾਇੰਸ ਇੰਨਸਟੀਚਿਊਟ ਦੀ ਸਰਪ੍ਰਸਤੀ ਹੇਠ ਕਰਿਆ ਕਰਦੇ ਸਨ, ਜਿਸ ਨੂੰ ਉਹਨਾਂ ਪ੍ਰੋਫੈਸਰ ਜੇ. ਕੈਂਪਬੈੱਲ ਓਮੈਨ ਨਾਲ ਮਿਲ ਕੇ ਕਾਇਮ ਕੀਤਾ ਸੀ। ਪੰਜਾਬ ਸਾਇੰਸ ਇੰਸਟੀਚਿਊਟ ਦੀ ਸਰਪ੍ਰਸਤੀ ਹੇਠ ਵਿਗਿਆਨ ਦੇ ਵੱਖ-ਵੱਖ ਪੱਖਾਂ ਬਾਰੇ ਕਰਾਏ ਗਏ ਜਨਤਕ ਲੈਕਚਰਾਂ ਨੇ ਲੋਕਾਂ ਵਿਚ ਬੇਮਿਸਾਲ ਉਤਸ਼ਾਹ ਪੈਦਾ ਕਰ ਦਿੱਤਾ। ਲੋਕ ਲੈਕਚਰ ਕਰਨ ਵਾਲੇ ਮਾਹਿਰਾਂ ਨੂੰ ਫ਼ੀਸ ਦੇਣ ਲਈ ਤਿਆਰ ਰਹਿੰਦੇ ਸਨ। ਵਿਗਿਆਨ ਬਾਰੇ ਜਨਤਕ ਲੈਕਚਰ ਸੁਣਨ ਲਈ ਆਮ ਲੋਕਾਂ ਵੱਲੋਂ ਅਦਾਇਗੀ ਕਰਨ ਦੀ ਭਾਰਤ ਵਿਚ ਇਹ ਪਹਿਲੀ ਉਦਾਹਰਨ ਸੀ।

ਰੁਚੀ ਰਾਮ ਸਾਹਨੀ ਨੇ ਸਕੂਲਾਂ ਅਤੇ ਕਾਲਜਾਂ ਵਿਚ ਵਿਗਿਆਨ ਦੀ ਸਿੱਖਿਆ ਨੂੰ ਬਿਹਤਰ ਬਣਾਉਣ ਲਈ ਬਹੁਤ ਸਖ਼ਤ ਮਿਹਨਤ ਕੀਤੀ। ਉਹਨਾਂ ਸ਼ੁਰੂ ਵਿਚ ਹੀ ਇਹ ਗੱਲ ਸਮਝ ਲਈ ਸੀ ਕਿ ਜੇ ਸਕੂਲਾਂ ਅਤੇ ਕਾਲਜਾਂ ਵਿੱਚ ਵਰਤੇ ਜਾਂਦੇ ਸਾਧਾਰਨ ਵਿਗਿਆਨਕ ਯੰਤਰਾਂ ਦੀ ਮੁਰੰਮਤ ਲਈ ਸਹੂਲਤਾਂ ਮੌਜੂਦ ਨਹੀਂ ਹਨ ਤਾਂ

ਵਿਗਿਆਨ ਦੀ ਪੜ੍ਹਾਈ ਨਹੀਂ ਕਰਾਈ ਜਾ ਸਕਦੀ। ਇਸ ਲਈ ਉਹਨਾਂ ਸਕੂਲਾਂ ਤੇ ਕਾਲਜਾਂ ਵਿਚ ਵਰਤੇ ਜਾਂਦੇ ਵਿਗਿਆਨਕ ਯੰਤਰਾਂ ਦੀ ਮੁਰੰਮਤ ਅਤੇ ਨਿਰਮਾਣ ਲਈ ਪੰਜਾਬ ਸਾਇੰਸ ਇੰਸਟੀਚਿਊਟ ਦੇ ਇਕ ਅੰਗ ਵਜੋਂ ਇਕ ਵਰਕਸ਼ਾਪ ਕਾਇਮ ਕੀਤੀ। ਇਸ ਵਰਕਸ਼ਾਪ ਨੂੰ ਕਾਇਮ ਕਰਨ ਲਈ ਆਇਆ ਖ਼ਰਚਾ ਉਹਨਾਂ ਆਪਣੀ ਜੇਬ ਵਿਚੋਂ ਕੀਤਾ। ਇਸ ਵਰਕਸ਼ਾਪ ਵਿਚ ਨੌਜਵਾਨਾਂ ਨੂੰ ਸਿਖਲਾਈ ਵੀ ਦਿੱਤੀ ਜਾਂਦੀ ਸੀ ਅਤੇ ਇਵੇਂ ਉਹਨਾਂ ਨੂੰ ਆਪਣੀ ਰੋਟੀ-ਰੋਜ਼ੀ ਇੱਜ਼ਤ-ਮਾਣ ਨਾਲ ਕਮਾਉਣ ਦੇ ਯੋਗ ਬਣਾਇਆ ਜਾਂਦਾ ਸੀ। ਉਹ ਦੇਸ਼ ਦੇ ਸਨਅਤੀ ਵਿਕਾਸ ਲਈ ਵੀ ਬਹੁਤ ਫਿਕਰਮੰਦ ਸਨ। ਉਹਨਾਂ ਲਾਹੌਰ ਦੇ ਨੇੜੇ ਸਲਫਿਊਰਿਕ ਏਸਿਡ ਫੈਕਟਰੀ ਲਾਈ ਸੀ ਜੋ ਕਈ ਸਾਲਾਂ ਤੱਕ ਚੱਲਦੀ ਰਹੀ। ਇਸ ਪਰਾਜੈਕਟ ਵਿਚ ਪੀ. ਸੀ. ਰੇਅ ਨੇ ਉਹਨਾਂ ਦੀ ਬਹੁਤ ਮਦਦ ਕੀਤੀ।

ਰੁਚੀ ਰਾਮ ਸਾਹਨੀ ਨੇ ਸੁਤੰਤਰਤਾ ਸੰਗਰਾਮ ਵਿਚ ਸਰਗਰਮ ਭੂਮਿਕਾ ਨਿਭਾਈ। ਜਲ੍ਹਿਆਂਵਾਲਾ ਬਾਗ਼ ਦੇ ਸਾਕੇ ਤੋਂ ਬਾਅਦ ਇੰਡੀਅਨ ਨੈਸ਼ਨਲ ਕਾਂਗਰਸ ਵੱਲੋਂ ਕੀਤੀ ਗਈ ਪੰਜਾਬ ਜਾਂਚ ਦੌਰਾਨ ਉਹਨਾਂ ਨੂੰ ਮੋਤੀਲਾਲ ਨਹਿਰੂ (1861-1931), ਸੀ. ਆਰ. ਦਾਸ (1870-1925), ਪੰਡਿਤ ਮਦਨ ਮੋਹਨ ਮਾਲਵੀਆ (1861-1946) ਅਤੇ ਹੋਰ ਆਗੂਆਂ ਨਾਲ ਮਿਲ ਕੇ ਕੰਮ ਕਰਨ ਦਾ ਮੌਕਾ ਮਿਲਿਆ। ਰੁਚੀ ਰਾਮ ਸਾਹਨੀ ਦੀ ਮਹਾਦੇਵ ਗੋਵਿੰਦ ਰਾਣਾਡੇ (1842-1901) ਨਾਲ ਵੀ ਨੇੜਵੀਂ ਸਾਂਝ ਸੀ। ਕਈ ਮੌਕਿਆਂ ਉਤੇ ਰੁਚੀ ਰਾਮ ਸਾਹਨੀ ਵੱਲੋਂ ਕੀਤੇ ਜਾਂਦੇ ਜਨਤਕ ਲੈਕਚਰਾਂ ਦੀ ਪ੍ਰਧਾਨਗੀ ਗੋਵਿੰਦ ਰਾਣਾਡੇ ਕਰਿਆ ਕਰਦੇ ਸਨ। ਬਰਤਾਨਵੀ ਸਰਕਾਰ ਨੇ ਉਹਨਾਂ ਨੂੰ ਜਿਹੜਾ ਖ਼ਿਤਾਬ ਦਿੱਤਾ ਸੀ ਉਹ ਉਹਨਾਂ ਨੇ "ਆਪਣੇ ਮੁਸਲਮਾਨ ਮਿੱਤਰਾਂ ਨੂੰ ਖ਼ੁਸ਼ ਕਰਨ ਲਈ" ਖਿਲਾਫ਼ਤ ਲਹਿਰ ਦੌਰਾਨ ਸਰਕਾਰ ਨੂੰ ਮੋੜ ਦਿੱਤਾ ਸੀ। ਆਪਣੀ ਸਾਰੀ ਜ਼ਿੰਦਗੀ ਉਹ ਅੰਗਰੇਜ਼ਾਂ ਦੀ ਸਰਦਾਰੀ ਦੇ ਵਿਰੁੱਧ ਲੜਦੇ ਰਹੇ। ਉਹ ਸਮਾਜ ਸੁਧਾਰ ਲਹਿਰ, ਵਿਸ਼ੇਸ਼ ਕਰਕੇ ਇਸਤਰੀਆਂ ਦੇ ਸੁਧਾਰ ਨਾਲ ਸਬੰਧਿਤ ਲਹਿਰ ਦੇ ਵੀ ਮੋਢੀਆਂ ਵਿਚੋਂ ਸਨ।

## ਪਰਿਵਾਰਕ ਪਿਛੋਕੜ ਅਤੇ ਮੁੱਢਲੀ ਸਿੱਖਿਆ *

ਰੁਚੀ ਰਾਮ ਸਾਹਨੀ ਦਾ ਜਨਮ 5 ਅਪ੍ਰੈਲ 1863 ਨੂੰ ਡੇਰਾ ਇਸਮਾਈਲ

---

* ਇਹ ਭਾਗ ਪ੍ਰੋਫੈਸਰ ਰੁਚੀ ਰਾਮ ਸਾਹਨੀ ਦੇ ਸਪੁੱਤਰ ਮੁਲਕ ਰਾਜ ਸਾਹਨੀ ਦੀ ਪੁਸਤਕ *"ਲੈਂਡਮਾਰਕਸ ਐਂਡ ਸਟਰੈਂਡਲੀਨੈਸ : ਐਨ ਆਟੋਬਾਇਉਗਰਾਫੀ"* ਉਤੇ ਅਧਾਰਿਤ ਹੈ। ਇਹ ਪੁਸਤਕ ਅਜੇ ਪ੍ਰਕਾਸ਼ਿਤ ਨਹੀਂ ਹੋਈ। ਪ੍ਰੋਫੈਸਰ ਮੁਲਕ ਰਾਜ ਸਾਹਨੀ ਨੇ ਆਪਣਾ ਕਿੱਤਾਵਰ ਜੀਵਨ ਜਿਉਲਾਜੀਕਲ ਸਰਵੇ ਆਫ਼ ਇੰਡੀਆ ਤੋਂ ਸ਼ੁਰੂ ਕੀਤਾ ਸੀ ਤੇ ਬਾਅਦ ਵਿਚ ਉਹਨਾਂ ਪੰਜਾਬ ਯੂਨੀਵਰਸਿਟੀ ਵਿਚ ਜਿਉਲਾਜੀ ਦਾ ਵਿਭਾਗ ਕਾਇਮ ਕੀਤਾ ਸੀ।

ਖ਼ਾਨ (ਪਾਕਿਸਤਾਨ) ਵਿਚ ਹੋਇਆ। ਉਹਨਾਂ ਦੇ ਪਿਤਾ ਸ੍ਰੀ ਕਰਮ ਚੰਦ ਸਾਹਨੀ ਵਪਾਰੀ ਸਨ। ਉਹਨਾਂ ਦੀ ਮਾਤਾ ਗੁਲਾਬ ਦੇਵੀ ਪਿੰਡ ਦਦਨ ਖਾਨ (ਹੁਣ ਪਾਕਿਸਤਾਨ) ਦੇ ਸ਼ਾਹੂਕਾਰਾਂ ਦੇ ਪਰਿਵਾਰ ਵਿਚੋਂ ਸੀ। ਸਾਹਨੀ ਪਰਿਵਾਰ ਜਾਂ ਸਾਹਨੀ ਕੋੜਮੇ ਦੇ ਮਰਦ ਸ਼ੁਰੂ ਵਿਚ ਫ਼ੌਜੀ ਹੋਇਆ ਕਰਦੇ ਸਨ ਜਿਨ੍ਹਾਂ ਨੂੰ *ਸੈਨਾਨੀ* ਕਿਹਾ ਜਾਂਦਾ ਸੀ।

ਰੁਚੀ ਰਾਮ ਸਾਹਨੀ 5-6 ਸਾਲ ਦੀ ਉਮਰ ਵਿਚ ਪਾਂਧੇ ਕੋਲ ਪੜ੍ਹਨ ਚਲੇ ਗਏ ਸਨ। ਉਸ ਵੇਲੇ ਵਿਦਿਆਰਥੀ ਵੱਲੋਂ ਇਕ ਪਹਾੜਾ ਯਾਦ ਕਰਨ ਉਤੇ ਅਧਿਆਪਕ ਨੂੰ ਚਾਰ ਆਨੇ ਦਿੱਤੇ ਜਾਂਦੇ ਸਨ। 9 ਸਾਲ ਦੀ ਉਮਰ ਵਿੱਚ ਕੁਝ ਮਹੀਨਿਆਂ ਲਈ ਉਹਨਾਂ ਸੇਠ ਕਲਿਆਣ ਦਾਸ ਨਾਂ ਦੇ ਇਕ ਵਿਅਕਤੀ ਕੋਲ ਕੰਮ ਕੀਤਾ। ਇਸ ਤੋਂ ਬਾਅਦ ਉਹ ਆਪਣੇ ਪਿਤਾ ਨਾਲ ਹੀ ਕੰਮ ਕਰਨ ਲੱਗ ਪਏ। ਉਹਨਾਂ ਦੇ ਪਿਤਾ ਜੀ ਦਾ ਮੁੱਖ ਕੰਮ ਥੋਕ ਵਪਾਰ ਕਰਨਾ ਤੇ ਸੂਦ ਉਤੇ ਧਨ ਦੇਣਾ ਸੀ। ਉਹਨਾਂ ਆਪਣੇ ਪਿਤਾ ਨਾਲ 11 ਸਾਲ ਦੀ ਉਮਰ ਤੱਕ ਕੰਮ ਕੀਤਾ। ਉਹਨਾਂ ਆਪਣੀ ਸਕੂਲੀ ਵਿਦਿਆ ਡੇਰਾ ਇਸਮਾਈਲ ਖ਼ਾਨ ਵਿਖੇ ਚਰਚ ਮਿਸ਼ਨ ਬਰਾਂਚ ਸਕੂਲ ਵਿਚ ਸ਼ੁਰੂ ਕੀਤੀ। ਪਰ ਜਦੋਂ ਸਕੂਲ ਦੇ ਪ੍ਰਿੰਸੀਪਲ ਟਿਕਮ ਰਾਮ- ਜੋ ਬਹੁਤ ਕਾਬਲ ਵਿਅਕਤੀ ਸਨ ਅਤੇ ਉਰਦੂ ਪੜ੍ਹਾਇਆ ਕਰਦੇ ਸਨ- ਦਾ ਤਬਾਦਲਾ ਹੋ ਗਿਆ ਤਾਂ ਰੁਚੀ ਰਾਮ ਸਾਹਨੀ ਵੀ ਮੇਨ ਚਰਚ ਸਕੂਲ ਵਿਚ ਚਲੇ ਗਏ। ਤੇ ਇਸੇ ਹੀ ਕਾਰਨ ਕਰਕੇ ਉਹਨਾਂ ਆਪਣਾ ਸਕੂਲ ਇੱਕ ਵਾਰ ਫੇਰ ਬਦਲਿਆ। ਉਹਨਾਂ ਅੱਠਵੀਂ ਜਮਾਤ 1878 ਵਿਚ ਧਰਮ ਪ੍ਰਕਾਸ਼ ਸਕੂਲ (ਜਿਸ ਨੂੰ ਬਾਅਦ ਵਿਚ "ਸਿਟੀ ਸਕੂਲ" ਦਾ ਨਾਂ ਦੇ ਦਿੱਤਾ ਗਿਆ ਸੀ) ਤੋਂ ਪਾਸ ਕੀਤੀ ਅਤੇ ਪੰਜਾਬ ਪ੍ਰਾਂਤ ਵਿਚ ਪਹਿਲਾ ਸਥਾਨ ਪ੍ਰਾਪਤ ਕੀਤਾ। ਇਸ ਸਮੇਂ ਦੌਰਾਨ ਪਰਿਵਾਰ ਦੀ ਕਿਸਮਤ ਨੂੰ ਪੁੱਠਾ ਗੇੜਾ ਆ ਗਿਆ। ਉਹਨਾਂ ਦੇ ਨਿਰਾਸ਼ ਹੋ ਚੁੱਕੇ ਪਿਤਾ ਦੀ ਮੌਤ ਹੋ ਗਈ। ਇਸ ਤੋਂ ਬਾਅਦ ਪਰਿਵਾਰ ਲਈ ਡੇਰਾ ਇਸਮਾਈਲ ਖਾਨ ਰਹਿਣਾ ਅਸੰਭਵ ਹੋ ਗਿਆ ਜਿੱਥੇ ਉਹ ਕਦੇ ਸ਼ਾਨ ਨਾਲ ਰਿਹਾ ਕਰਦਾ ਸੀ। ਪਰਿਵਾਰ ਨੇ ਭੇਰਾ* ਚਲੇ ਜਾਣ ਦਾ ਫ਼ੈਸਲਾ ਕਰ ਲਿਆ। ਪਰ ਪਰਿਵਾਰ 'ਤੇ ਕਿਸਮਤ ਦੀ ਅਚਾਨਕ ਪਈ ਮਾਰ ਰੁਚੀ ਰਾਮ ਸਾਹਨੀ ਦੇ ਸਿਰੜ ਉਤੇ ਕੋਈ ਅਸਰ ਨਾ ਪਾ ਸਕੀ। ਉਹ ਡੇਰਾ ਇਸਮਾਈਲ ਖਾਨ ਤੋਂ ਅਦੀਵਾਲ ਚਲੇ ਗਏ ਜੋ ਪਾਕਿਸਤਾਨ ਵਿਚ ਰਹਿ ਗਏ ਪੱਛਮੀ ਪੰਜਾਬ ਵਿਚ ਝੰਗ ਦੇ ਨੇੜੇ ਸਥਿਤ ਇਕ ਕਸਬਾ ਸੀ। ਇਹ ਗੱਲ ਵਰਣਨਯੋਗ ਹੈ ਕਿ

---

* "ਬੀਰਬਲ ਸਾਹਨੀ", ਲੇਖਿਕਾ ਸ਼ਕਤੀ ਐਮ. ਗੁਪਤਾ, ਨੈਸ਼ਨਲ ਬੁੱਕ ਟਰੱਸਟ ਭਾਰਤ, ਨਵੀਂ ਦਿੱਲੀ, (1989)। ਸ਼ਕਤੀ ਐਮ. ਗੁਪਤਾ ਪ੍ਰੋ: ਰੁਚੀ ਰਾਮ ਸਾਹਨੀ ਦੀ ਭਤੀਜੀ ਹੈ। ਬੀਰਬਲ ਸਾਹਨੀ ਪ੍ਰੋ: ਰੁਚੀ ਰਾਮ ਸਾਹਨੀ ਦੇ ਬੱਚਿਆਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਹਨ। ਉਹਨਾਂ ਲਖਨਊ ਵਿਖੇ ਪਥਰਾਟ ਬਨਸਪਤੀ-ਵਿਗਿਆਨ ਦੀ ਬੀਰਬਲ ਸਾਹਨੀ ਸੰਸਥਾ ਕਾਇਮ ਕੀਤੀ ਸੀ।

ਉਹਨਾਂ ਸਿਰ ਉਤੇ ਕਿਤਾਬਾਂ ਦੀ ਪੰਡ ਰੱਖ ਕੇ ਡੇਰਾ ਇਸਮਾਈਲ ਖਾਨ ਤੋਂ ਅਦੀਵਾਲ ਤੱਕ ਦਾ ਤਕਰੀਬਨ 150 ਮੀਲ ਪੈਂਡਾ ਤੁਰ ਕੇ ਹੀ ਪੂਰਾ ਕੀਤਾ। ਉਹਨਾਂ ਦੇ ਸਕੂਲ ਦੇ ਪ੍ਰਿੰਸੀਪਲ ਕਾਸ਼ੀ ਨਾਥ ਚੈਟਰਜੀ ਦੀ ਥਾਂ ਜਦੋਂ ਕੋਈ ਨਾਕਾਬਲ ਪ੍ਰਿੰਸੀਪਲ ਆ ਗਿਆ ਤਾਂ ਰੁਚੀ ਰਾਮ ਸਾਹਨੀ ਲਾਹੌਰ ਚਲੇ ਗਏ ਜਿਥੋਂ ਉਹਨਾਂ ਕਲਕੱਤਾ ਬੋਰਡ ਦਾ ਇਮਤਿਹਾਨ ਪਾਸ ਕੀਤਾ ਤੇ ਮੈਰਿਟ ਲਿਸਟ ਵਿਚ ਛੇਵਾਂ ਜਾਂ ਸੱਤਵਾਂ ਸਥਾਨ ਪ੍ਰਾਪਤ ਕੀਤਾ। ਬੋਰਡ ਦਾ ਇਮਤਿਹਾਨ ਪਾਸ ਕਰਨ ਤੋਂ ਬਾਅਦ ਉਹ ਬੀ.ਏ. ਕਰਨ ਲਈ ਸਰਕਾਰੀ ਕਾਲਜ ਲਾਹੌਰ ਵਿਚ ਦਾਖ਼ਲ ਹੋ ਗਏ। ਜਦੋਂ ਉਹ ਕਾਲਜ ਵਿਚ ਦਾਖ਼ਲ ਹੋਏ ਉਸ ਵੇਲੇ ਜੀ. ਐਲ. ਲਿਟਨਰ ਕਾਲਜ ਦੇ ਪ੍ਰਿੰਸੀਪਲ ਸਨ। 1881 ਵਿਚ ਉਹਨਾਂ ਇੰਟਰਮੀਡੀਏਟ ਦਾ ਇਮਤਿਹਾਨ ਪਾਸ ਕੀਤਾ ਤੇ ਦੂਜਾ ਸਥਾਨ ਪ੍ਰਾਪਤ ਕੀਤਾ। 1884 ਵਿਚ ਉਹਨਾਂ ਬੀ.ਏ. ਪਾਸ ਕੀਤੀ ਤੇ ਮੈਰਿਟ ਵਿਚ ਪਹਿਲੇ ਸਥਾਨ ਉਤੇ ਆਏ। ਬੀ. ਏ. ਦੇ ਇਮਤਿਹਾਨ ਲਈ ਤਿਆਰੀ ਕਰਨ ਦੌਰਾਨ ਉਹਨਾਂ ਵੱਖ-ਵੱਖ ਬਹਿਸਾਂ ਤੇ ਭਾਸ਼ਨ-ਮੁਕਾਬਲਿਆਂ ਵਿਚ ਸਰਗਰਮ ਭੂਮਿਕਾ ਨਿਭਾਈ। ਇਹਨਾਂ ਬਹਿਸਾਂ ਤੇ ਭਾਸ਼ਨ-ਮੁਕਾਬਲਿਆਂ ਵਿਚ ਉਹਨਾਂ ਦਾ ਮੁੱਖ ਵਿਰੋਧੀ ਪੰਡਿਤ ਗੁਰੂ ਦੱਤ ਹੋਇਆ ਕਰਦਾ ਸੀ। (ਗੁਰੂ ਦੱਤ ਆਪਣੇ ਛੋਟੇ ਜਿਹੇ ਜੀਵਨ-ਕਾਲ ਵਿਚ ਹੀ ਆਰੀਆ ਸਮਾਜ ਲਹਿਰ ਦੇ ਇਕ ਪ੍ਰਮੁੱਖ ਮੈਂਬਰ ਬਣ ਗਏ ਸਨ। ਅਸਲ ਵਿਚ ਪੰਡਿਤ ਗੁਰੂ ਦੱਤ ਅਤੇ ਲਾਲਾ ਲਾਜਪਤ ਰਾਇ ਸਦਕਾ ਹੀ ਆਰੀਆ ਸਮਾਜ ਲਹਿਰ ਨੂੰ ਪੰਜਾਬ ਵਿਚ ਤੇਜ਼ੀ ਨਾਲ ਸਫਲਤਾ ਮਿਲੀ। ਇਕ ਸਮੇਂ ਗੁਰੂ ਦੱਤ "ਆਰੀਆ ਇੰਟੈਲੀਜੈਂਸ" ਦੇ ਸੰਪਾਦਕ ਵੀ ਰਹੇ ਜੋ ਸਪਤਾਹਿਕ ਜਾਂ ਪੰਦਰਵਾੜਾ ਅਖ਼ਬਾਰ ਸੀ ਤੇ ਜਿਸ ਦੇ ਮਾਲਿਕ ਲਾਲਾ ਸਾਲਿਗ ਰਾਮ ਸਨ।) ਉਪਰ ਦਰਜ ਬਹਿਸਾਂ ਦੇ ਵਿਸ਼ੇ ਵੱਖ-ਵੱਖ ਹੁੰਦੇ ਸਨ: ਜਿਵੇਂ "ਅਕਬਰ ਬਨਾਮ ਔਰੰਗਜ਼ੇਬ" 'ਮਨੂੰ ਕੌਣ ਸੀ?" "ਬਿਜਲਈ ਤਰੰਗਾਂ ਜਾਂ ਹਰਟਜ਼ੀ ਤਰੰਗਾਂ", ਆਦਿ। ਉਹਨਾਂ ਦਰਸ਼ਨ ਸ਼ਾਸਤਰ ਦਾ ਵੀ ਗੰਭੀਰਤਾ ਨਾਲ ਅਧਿਐਨ ਕੀਤਾ। ਵਿਸ਼ੇਸ਼ ਤੌਰ ਉੱਤੇ ਉਹਨਾਂ ਵਿਲੀਅਮ ਹੈਮਿਲਟਨ (1788-1856), ਜੌਹਨ ਸਟੂਅਰਟ ਮਿਲ (1806-1873) ਅਤੇ ਜਰਮੀ ਬੈਂਥਮ (1748-1832) ਦੀਆਂ ਪੁਸਤਕਾਂ ਦਾ ਅਧਿਅਨ ਕੀਤਾ। ਇਸ ਸਮੇਂ ਦੌਰਾਨ ਉਹਨਾਂ ਆਰਟ ਸਕੂਲ ਵਿਚ ਵੀ ਪੜ੍ਹਾਈ ਕੀਤੀ ਜਿੱਥੇ ਉਹ ਰੁਡਯਾਰਡ ਕਿਪਲਿੰਗ ਦੇ ਪਿਤਾ ਲੌਕਵੁੱਡ ਕਿਪਲਿੰਗ ਨੂੰ ਮਿਲੇ।

## ਵਿਗਿਆਨ ਦੀ ਪੜ੍ਹਾਈ ਤੇ ਖੋਜ ਵਿਚ ਉਹਨਾਂ ਦੀ ਦੇਣ

ਮੁਢਲੇ ਦਿਨਾਂ ਵਿਚ ਉਹਨਾਂ ਦੀ ਗਣਿਤ ਵਿਚ ਭਾਵੇਂ ਡੂੰਘੀ ਦਿਲਚਸਪੀ ਸੀ, ਪਰ ਉਹਨਾਂ ਐਮ. ਏ. ਫ਼ਿਜ਼ਿਕਸ ਤੇ ਕੈਮਿਸਟਰੀ ਵਿਚ ਕੀਤੀ। ਉਹਨਾਂ ਦਿਨਾਂ

ਵਿਚ ਆਕਸਫੋਰਡ ਤੇ ਕੈਂਬਰਿਜ ਯੂਨੀਵਰਸਿਟੀਆਂ ਦੀ ਰਵਾਇਤ ਅਨੁਸਾਰ ਵਿਗਿਆਨਕ ਵਿਸ਼ਿਆਂ ਲਈ ਵੀ ਬੀ. ਏ. ਤੇ ਐਮ. ਏ. ਦੀਆਂ ਡਿਗਰੀਆਂ ਦਿੱਤੀਆਂ ਜਾਇਆ ਕਰਦੀਆਂ ਸਨ ਨਾ ਕਿ ਬੀ. ਐਸ ਸੀ. ਤੇ ਐਮ. ਐਸ ਸੀ. ਦੀਆਂ। ਸਰਕਾਰੀ ਕਾਲਜ, ਲਾਹੌਰ ਵਿਚ ਪੜ੍ਹਦਿਆਂ ਉਹ ਪ੍ਰੋਫੈਸਰ ਜੇ. ਕੈਂਪਬੈਲ ਓਮੈਨ ਤੋਂ ਬਹੁਤ ਪ੍ਰਭਾਵਿਤ ਹੋਏ। ਇਹ ਪ੍ਰੋਫੈਸਰ ਓਮੈਨ ਹੀ ਸਨ ਜਿਨ੍ਹਾਂ ਉਸ ਕਾਲਜ ਵਿਚ ਫਿਜ਼ਿਕਸ ਤੇ ਕੈਮਿਸਟਰੀ ਦੇ ਵਿਭਾਗ ਕਾਇਮ ਕੀਤੇ ਸਨ। ਉਹ ਬੜੇ ਚੰਗੇ ਪ੍ਰਯੋਗਵਾਦੀ ਸਨ ਅਤੇ ਬਹੁਤ ਵਧੀਆ ਬੁਲਾਰੇ ਸਨ। ਰੁਚੀ ਰਾਮ ਸਾਹਨੀ ਨੇ ਉਹਨਾਂ ਦੀ ਸ਼ਖ਼ਸੀਅਤ ਨੂੰ ਇਹਨਾਂ ਸ਼ਬਦਾਂ ਵਿਚ ਬੰਨ੍ਹਿਆ ਹੈ: "ਉਹਨਾਂ ਨੂੰ ਇਕ ਅਜਿਹੀ ਜੁਗਤ ਉਤੇ ਅਬੂਰ ਹਾਸਲ ਸੀ ਕਿ ਉਹ ਆਪਣੇ ਨਾਲਾਇਕ ਤੋਂ ਨਾਲਾਇਕ ਵਿਦਿਆਰਥੀਆਂ ਦੇ ਮਨਾਂ ਵਿਚ ਵੀ ਵਿਗਿਆਨ ਲਈ ਦਿਲਚਸਪੀ ਪੈਦਾ ਕਰ ਸਕਦੇ ਹਨ। ਉਸ ਸਮੇਂ ਵਿਗਿਆਨ ਦਾ ਅਰਥ ਕੇਵਲ ਫ਼ਿਜ਼ਿਕਸ ਤੇ ਕੈਮਿਸਟਰੀ ਹੀ ਹੋਇਆ ਕਰਦਾ ਸੀ। ਬਾਇਉਲਾਜੀ (ਬੌਟਨੀ ਤੇ ਜ਼ੁਆਲੋਜੀ) ਨੂੰ ਬਹੁਤ ਬਾਅਦ ਵਿਚ 1896 ਵਿਚ ਲਾਗੂ ਕੀਤਾ ਗਿਆ ਸੀ।" ਉਸ ਸਮੇਂ ਦੇ ਹੋਰ ਯੂਰਪੀ ਪ੍ਰੋਫ਼ੈਸਰਾਂ ਦੇ ਉਲਟ ਪ੍ਰੋਫੈਸਰ ਓਮੈਨ ਜਨਤਕ ਲਹਿਰਾਂ ਵਿਚ ਵੀ ਡੂੰਘੀ ਦਿਲਚਸਪੀ ਲੈਂਦੇ ਸਨ।"

ਰੁਚੀ ਰਾਮ ਸਾਹਨੀ ਨੇ ਅਜੇ ਆਪਣੀ ਐਮ. ਏ. ਪੂਰੀ ਨਹੀਂ ਸੀ ਕੀਤੀ ਕਿ ਉਹ ਭਾਰਤ ਸਰਕਾਰ ਦੇ ਮੌਸਮ ਵਿਭਾਗ ਵਿਚ ਸੈਕਿੰਡ ਐਸਿਸਟੈਂਟ ਰਿਪੋਰਟਰ ਨਿਯੁਕਤ ਹੋ ਗਏ। ਉਹਨਾਂ ਨੂੰ ਸਭ ਤੋਂ ਪਹਿਲਾਂ ਕਲਕੱਤਾ ਵਿਚ ਤਾਇਨਾਤ ਕੀਤਾ ਗਿਆ। ਸ਼ੁਰੂ ਵਿਚ ਉਹਨਾਂ ਨੂੰ ਇਸ ਨੌਕਰੀ ਉਤੇ ਜਾਣ ਵਿਚ ਝਿਜਕ ਸੀ ਕਿਉਂਕਿ ਉਹਨਾਂ ਦੀ ਦਿਲਚਸਪੀ ਅਧਿਆਪਨ ਵਿਚ ਸੀ। ਅਧਿਆਪਨ ਕਾਰਜ ਕਰਦਿਆਂ ਉਹ ਖੋਜ ਵੀ ਕਰ ਸਕਦੇ ਸਨ। ਪਰ ਉਹਨਾਂ ਸਮਿਆਂ ਵਿਚ ਭਾਰਤੀਆਂ ਲਈ, ਹੋਣਹਾਰ ਭਾਰਤੀਆਂ ਲਈ ਵੀ ਯੂਨੀਵਰਸਿਟੀ ਵਿਚ ਜਾਂ ਉਹਨਾਂ ਨਾਲ ਸਬੰਧਿਤ ਕਾਲਜਾਂ ਵਿਚ ਫੈਕਲਟੀ ਮੈਂਬਰ ਨਿਯੁਕਤ ਹੋਣਾ ਕੋਈ ਆਸਾਨ ਕੰਮ ਨਹੀਂ ਸੀ ਜਿੱਥੇ ਸਾਧਾਰਨ ਜਿਹੀਆਂ ਖੋਜ ਸਹੂਲਤਾਂ ਦਾ ਪ੍ਰਬੰਧ ਸੀ। ਅਧਿਆਪਨ ਖੇਤਰ ਵਿਚ ਆਉਣ ਲਈ ਭਾਰਤੀਆਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਬਾਰੇ ਪ੍ਰੋ: ਓਮੈਨ ਸੁਚੇਤ ਸਨ। ਇਸ ਲਈ ਉਹਨਾਂ ਰੁਚੀ ਰਾਮ ਸਾਹਨੀ ਨੂੰ ਸਲਾਹ ਦਿੱਤੀ ਕਿ ਉਹ ਮੌਸਮ ਵਿਭਾਗ ਦੀ ਨੌਕਰੀ ਲੈ ਲੈਣ ਅਤੇ ਕਿਹਾ ਕਿ ਅਧਿਆਪਕ ਵਜੋਂ ਨੌਕਰੀ ਜਦੋਂ ਵੀ ਮਿਲੇ ਬਾਅਦ ਵਿਚ ਲਈ ਜਾ ਸਕਦੀ ਹੈ। ਉਹਨਾਂ ਰੁਚੀ ਰਾਮ ਸਾਹਨੀ ਨੂੰ ਕਿਹਾ ਕਿ ਉਹ ਕਲਕੱਤਾ ਦੇ ਪ੍ਰੈਜ਼ੀਡੈਂਸੀ ਕਾਲਜ ਵਿਚੋਂ ਐਮ. ਏ ਪੂਰੀ ਕਰ ਸਕਦੇ ਹਨ। ਸੋ ਇਸ ਤਰ੍ਹਾਂ ਪ੍ਰੋਫੈਸਰ ਓਮੈਨ ਦੀ ਪ੍ਰੇਰਨਾ ਤਹਿਤ ਉਹਨਾਂ 10 ਜਨਵਰੀ 1885 ਨੂੰ ਮੌਸਮ ਵਿਭਾਗ ਵਿਚ ਨੌਕਰੀ ਸ਼ੁਰੂ ਕਰ ਦਿੱਤੀ। ਕਲਕੱਤਾ ਤੋਂ ਉਹ ਸ਼ਿਮਲਾ ਚਲੇ ਗਏ ਜੋ ਉਸ ਵੇਲੇ ਭਾਰਤ ਦੇ ਮੌਸਮ-ਵਿਭਾਗ ਦਾ ਹੈੱਡਕੁਆਰਟਰ ਸੀ।

ਉੱਥੇ ਉਹਨਾਂ ਸਰ ਐਚ. ਐਫ. ਬਲੈਨਫ਼ੋਰਡ ਐਫ. ਆਰ. ਐਸ. ਦੇ ਅਧੀਨ ਕੰਮ ਕੀਤਾ। ਸਰ ਬਲੈਨਫੋਰਡ ਜਿਉਲਾਜੀਕਲ ਸਰਵੇ ਆਫ਼ ਇੰਡੀਆ ਨਾਲ ਸਬੰਧਿਤ ਸਰ ਡਬਲਿਊ. ਟੀ. ਬਲੈਨਫ਼ੋਰਡ ਦੇ ਭਰਾਤਾ ਸਨ। ਮੌਸਮ ਵਿਭਾਗ ਵਿਚ ਰੁਚੀ ਰਾਮ ਸਾਹਨੀ ਦਾ ਮੁੱਖ ਕੰਮ ਮੌਸਮ ਦੀਆਂ ਰੋਜ਼ਾਨਾ ਤੇ ਮਾਸਿਕ ਰਿਪੋਰਟਾਂ ਤਿਆਰ ਕਰਨਾ ਸੀ। ਉਹਨਾਂ ਦਿਨਾ ਵਿਚ ਕਿਸੇ ਭਾਰਤੀ ਲਈ ਇਹ ਇਕ ਬਹੁਤ ਹੀ ਗੌਰਵਮਈ ਕੰਮ ਸੀ। ਉਦੋਂ *ਪਾਇਨੀਅਰ* (ਅਲਾਹਬਾਦ) ਵਰਗੇ ਮੋਹਰੀ ਅਖ਼ਬਾਰ ਨੇ ਲੇਖ ਲਿਖੇ ਅਤੇ ਰੁਚੀ ਰਾਮ ਸਾਹਨੀ ਦੀ ਨਿਯੁਕਤੀ ਦੀ ਇਸ ਆਧਾਰ ਉਤੇ ਆਲੋਚਨਾ ਕੀਤੀ ਕਿ ਕੋਈ ਦੇਸੀ ਬੰਦਾ ਭਾਵ ਭਾਰਤੀ ਇਸ ਜ਼ਿੰਮੇਵਾਰ ਕੰਮ ਦੇ ਯੋਗ ਨਹੀਂ ਹੈ। ਪਰ ਉਹਨਾਂ ਨੇ ਆਪਣੇ ਫ਼ਰਜ਼ ਪੂਰੀ ਤਨਦੇਹੀ ਨਾਲ ਨਿਭਾਏ। ਸਰ ਐਚ. ਐਫ਼. ਬਲੈਨਫ਼ੋਰਡ ਉਹਨਾਂ ਦੇ ਕੰਮ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਸਨ। ਇਕ ਵਾਰ ਆਪਣੇ ਵਿਵੇਕ ਦੇ ਆਧਾਰ ਉੱਤੇ ਉਹਨਾਂ ਬੰਗਾਲ ਦੀ ਖਾੜੀ ਵਿਚ ਉੱਠ ਰਹੇ ਵਾਵਰੋਲੇ (ਸਮੁੰਦਰੀ ਤੂਫਾਨ) ਦੀ ਸਫਲਤਾ ਨਾਲ ਭਵਿੱਖਬਾਣੀ ਕੀਤੀ ਸੀ।

1887 ਵਿਚ ਉਹ ਸਰਕਾਰੀ ਕਾਲਜ ਲਾਹੌਰ ਪਰਤ ਆਏ। ਭਾਵੇਂ ਉਹ ਫੈਕੁਲਟੀ ਦੇ ਇਕ ਜੂਨੀਅਰ ਮੈਂਬਰ ਸਨ ਤਾਂ ਵੀ ਉਹਨਾਂ ਸਰਕਾਰੀ ਕਾਲਜ ਵਿਚ ਪੜ੍ਹਾਈ ਦੇ ਮਿਆਰ ਨੂੰ ਉੱਚਾ ਚੁੱਕਣ ਵਿਚ ਸਰਗਰਮ ਦਿਲਚਸਪੀ ਦਿਖਾਈ। ਉਹਨਾਂ ਵਿਦਿਆਰਥੀਆਂ ਨੂੰ ਵੱਧ ਤੋਂ ਵੱਧ ਪ੍ਰਯੋਗ ਕਰ ਕੇ ਦਿਖਾਏ। ਉਸ ਵੇਲੇ ਕੋਈ ਚੰਗੀ ਲਾਇਬਰੇਰੀ ਨਹੀਂ ਸੀ, ਵਿਗਿਆਨ ਦੇ ਵਿਸ਼ਿਆਂ ਨਾਲ ਸਬੰਧਿਤ ਪੁਸਤਕਾਂ ਦੀ ਲਾਇਬਰੇਰੀ ਬਾਰੇ ਤਾਂ ਇਹ ਗੱਲ ਵਿਸ਼ੇਸ਼ ਤੌਰ ਉਤੇ ਸੱਚ ਸੀ। ਇਸ ਮੁਸ਼ਕਲ ਉਤੇ ਕਾਬੂ ਪਾਉਣ ਲਈ ਉਹਨਾਂ ਆਪ ਆਪਣੀ ਲਾਇਬਰੇਰੀ ਕਾਇਮ ਕੀਤੀ। ਉਹ ਹਰ ਮਹੀਨੇ ਇਕ ਨਿਸਚਿਤ ਰਕਮ ਪੁਸਤਕਾਂ ਖਰੀਦਣ ਉਤੇ ਖ਼ਰਚ ਕਰਿਆ ਕਰਦੇ ਸਨ। ਉਹਨਾਂ ਨੂੰ ਜਮਾਤ ਵਿਚ ਪੜ੍ਹਾਏ ਜਾਣ ਵਾਲੇ ਸਬਕ ਪੂਰੇ ਵੇਰਵੇ ਨਾਲ ਤਿਆਰ ਕਰਨ ਦੀ ਆਦਤ ਸੀ ਜਿਨ੍ਹਾਂ ਵਿਚੋਂ ਕੁਝ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਹੋਏ। ਉਹ ਲੰਮੇ ਸਮੇਂ ਤੱਕ ਯੂਨੀਵਰਸਿਟੀ ਸਿੰਡੀਕੇਟ ਦੇ ਮੈਂਬਰ ਰਹੇ। ਉਹਨਾਂ ਦੀਆਂ ਸਰਗਰਮੀਆਂ ਯੂਨੀਵਰਸਿਟੀ ਕਾਲਜ ਵਿਚ ਪੜ੍ਹਾਉਣ ਤੱਕ ਹੀ ਸੀਮਿਤ ਨਹੀਂ ਸਨ। ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਰੁਚੀ ਰਾਮ ਸਾਹਨੀ ਨੇ ਵਿਗਿਆਨ ਨੂੰ ਹਰਮਨਪਿਆਰਾ ਬਣਾਉਣ ਦੇ ਆਪਣੇ ਯਤਨਾਂ ਨੂੰ ਸੰਸਥਾਗਤ ਰੂਪ ਦੇਣ ਲਈ ਪੰਜਾਬ ਸਾਇੰਸ ਇੰਸਟੀਚਿਊਟ ਕਾਇਮ ਕੀਤਾ। ਉਹਨਾਂ ਇਸ ਸਬੰਧ ਵਿਚ ਆਪ 500 ਤੋਂ ਵੱਧ ਲੈਕਚਰ ਦਿੱਤੇ। ਉਹਨਾਂ ਵੱਡੀ ਗਿਣਤੀ ਵਿਚ ਕਾਲਜ ਅਧਿਆਪਕਾਂ ਨੂੰ ਇੰਸਟੀਚਿਊਟ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣ ਲਈ ਪ੍ਰੇਰਿਆ। ਉਹਨਾਂ ਦੇ ਲੈਕਚਰਾ ਦੇ ਵਿਸ਼ੇ ਵੰਨਸੁਵੰਨੇ ਹੁੰਦੇ ਸਨ : "ਸਾਬਣ ਬਣਾਉਣਾ", "1888 ਤੋਂ ਪਹਿਲਾਂ ਲਾਹੌਰ ਵਾਸੀ ਕਿਹੜਾ ਪਾਣੀ ਪੀਂਦੇ

ਸਨ", "ਸ਼ੁੱਧ ਅਤੇ ਅਸ਼ੁੱਧ ਹਵਾ", ਖਿਡੌਣੇ ਸਾਨੂੰ ਕੀ ਸਿਖਾਉਂਦੇ ਹਨ?" "ਬਿਜਲੀ ਮਨੁੱਖ ਦੀ ਸੇਵਾ ਵਿਚ", "ਸ਼ੀਸ਼ਾ ਬਣਾਉਣ ਦੀ ਵਿਧੀ", "ਪੰਜਾਬ ਅਤੇ ਇਹਦੇ ਦਰਿਆ", "ਟੈਲੀਗਰਾਫਿਕ ਤਾਰਾਂ ਕਿਵੇਂ ਬੋਲਦੀਆ ਹਨ", ਆਦਿ, ਆਦਿ। ਲੈਕਚਰ ਦੇਣ ਦੇ ਨਾਲ ਨਾਲ ਉਹ ਪ੍ਰੈਕਟੀਕਲ ਕਰ ਕੇ ਵੀ ਦਿਖਾਉਂਦੇ ਸਨ। ਉਹ ਲਾਲਟੈਣ ਸਲਾਈਡਾਂ ਦੀ ਭਰਪੂਰ ਵਰਤੋਂ ਕਰਿਆ ਕਰਦੇ ਸਨ। ਉਹਨਾਂ ਬਿਹਤਰ ਲਾਲਟੈਣ ਸਲਾਈਡਾਂ ਬਣਾਉਣ ਦੇ ਅਮਲ ਨੂੰ ਮਿਆਰੀਕ੍ਰਿਤ ਵੀ ਕੀਤਾ।* ਉਹ ਲੈਕਚਰ ਪੰਜਾਬੀ ਅਤੇ ਅੰਗਰੇਜ਼ੀ ਵਿਚ ਦਿੰਦੇ ਸਨ ਤੇ ਕਈ ਵਾਰ ਉਰਦੂ ਦੀ ਵੀ ਵਰਤੋਂ ਕਰਦੇ। ਪੰਜਾਬ ਸਾਇੰਸ ਇੰਸਟੀਚਿਊਟ ਦੀਆਂ ਸਰਗਰਮੀਆਂ ਦਾ ਘੇਰਾ ਵਿਸ਼ਾਲ ਕਰਨ ਲਈ ਉਹਨਾਂ ਸਾਧਾਰਨ ਵਿਗਿਆਨਕ ਯੰਤਰਾਂ ਦੀ ਮੁਰੰਮਤ ਤੇ ਨਿਰਮਾਣ ਕਰਨ ਵਾਲੀ ਇਕ ਵਰਕਸ਼ਾਪ ਵੀ ਇਹਦੇ ਨਾਲ ਜੋੜ ਦਿੱਤੀ। ਵਰਕਸ਼ਾਪ ਵਿਚ ਨੌਕਰੀ ਕਰਦੇ ਤਕਨੀਸ਼ੀਅਨਾਂ ਅਤੇ ਸਿਖਲਾਈ ਪ੍ਰਾਪਤ ਕਰ ਚੁੱਕੇ ਤਕਨੀਸ਼ੀਅਨਾਂ ਨੂੰ ਰੁਝਿਆਂ ਰੱਖਣ ਲਈ ਇਕ "ਲੌਕ ਐਂਡ ਸੇਫ਼ ਡਿਪਾਰਟਮੈਂਟ" ਵਰਕਸ਼ਾਪ ਦੇ ਨਾਲ ਜੋੜ ਦਿੱਤਾ ਗਿਆ। ਰੁਚੀ ਰਾਮ ਸਾਹਨੀ ਦੇ ਸਮਰਪਣ ਤੇ ਮਿਹਨਤ ਅਤੇ ਉਹਨਾਂ ਦੇ ਹੈੱਡ ਮਿਸਤਰੀ ਅੱਲ੍ਹਾ ਬਖ਼ਸ਼ ਦੀ ਪ੍ਰਬੀਨਤਾ ਸਦਕਾ ਇਹ ਵਰਕਸ਼ਾਪ ਕਾਰੋਬਾਰੀ ਪਰਾਜੈਕਟ ਬਣ ਗਈ ਸੀ। ਵਰਕਸ਼ਾਪ ਵਿਚ ਤਿਆਰ ਕੀਤੇ ਜਾਂਦੇ ਯੰਤਰਾਂ ਦਾ ਮਿਆਰ ਉਸ ਵੇਲੇ ਦੀਆਂ ਇੰਗਲੈਂਡ ਸਥਿਤ ਬਰਤਾਨਵੀ ਫ਼ਰਮਾਂ ਵੱਲੋਂ ਤਿਆਰ ਕੀਤੇ ਜਾਂਦੇ ਯੰਤਰਾਂ ਦੇ ਮਿਆਰ ਦੇ ਬਰਾਬਰ ਹੁੰਦਾ ਸੀ। ਇਸ ਵਰਕਸ਼ਾਪ ਵਿਚ ਅਤਿ ਆਧੁਨਿਕ ਯੰਤਰਾਂ ਦੀ ਮੁਰੰਮਤ ਵੀ ਕੀਤੀ ਜਾਂਦੀ ਸੀ। ਇਕ ਵਾਰ ਇਸ ਤਰ੍ਹਾਂ ਹੋਇਆ ਕਿ ਰੁਚੀ ਰਾਮ ਸਾਹਨੀ ਪੂਨਾ ਵਾਸੀ ਨਾਮਜੋਸ਼ੀ, ਜੋ ਭਾਰਤ ਵਿਚ ਦੇਸੀ ਸਨਅਤੀ ਤਰੱਕੀ ਦੇ ਮਨੋਰਥ ਨੂੰ ਸਮਰਪਿਤ ਇਕ ਪ੍ਰਸਿੱਧ ਜਨਤਕ ਵਰਕਰ ਸਨ, ਦੇ ਸੱਦੇ ਉਤੇ ਪੂਨਾ ਵਿਚ ਹੋਈ ਸਨਅਤੀ ਕਾਨਫ਼ਰੰਸ ਵਿਚ ਸ਼ਾਮਲ ਹੋਣ ਲਈ ਗਏ। ਉੱਥੇ ਉਹਨਾਂ ਆਪਣੀ ਵਰਕਸ਼ਾਪ ਵਿਚ ਬਣੇ ਸਾਮਾਨ ਦੀ ਨੁਮਾਇਸ਼ ਵੀ ਲਾਈ। ਕਾਨਫ਼ਰੰਸ ਨੇ ਉਹਨਾਂ ਦੇ ਸਾਮਾਨ ਦੀ ਘੋਖ ਲਈ ਇਕ ਕਮੇਟੀ ਕਾਇਮ ਕਰ ਦਿੱਤੀ। ਕਮੇਟੀ ਨੇ ਇਹ ਮੰਨਣ ਤੋਂ ਇਨਕਾਰ ਕਰ ਦਿੱਤਾ ਕਿ ਇਹ ਸਾਮਾਨ ਭਾਰਤ ਵਿੱਚ ਤੇ ਉਹ ਵੀ ਲਾਹੌਰ ਵਿਚ ਬਣਿਆ ਹੈ। ਕਮੇਟੀ ਨੇ ਕਿਹਾ ਕਿ ਇਹ ਯੰਤਰ ਵਿਦੇਸ਼ ਤੋਂ ਮੰਗਵਾਏ ਗਏ ਹਨ ਅਤੇ ਵਰਕਸ਼ਾਪ ਨੇ ਬੱਸ ਇਹ ਕੀਤਾ ਹੈ ਕਿ ਇਹਨਾਂ ਤੋਂ ਵਧੀਆਂ ਵਾਰਨਿਸ਼ ਲਾਹ ਦਿੱਤੀ ਹੈ ਤੇ ਘਟੀਆ ਵਾਰਨਿਸ਼ ਦਾ ਕੋਟ ਫੇਰ ਦਿੱਤਾ ਹੈ ਤਾਂ ਜੋ ਇਹ ਭਾਰਤ ਵਿਚ ਹੀ ਬਣੇ ਹੋਏ ਲੱਗਣ। ਇਹ ਸਿੱਧ ਕਰਨ ਲਈ ਕਿ

---

* *"ਰੁਚੀ ਰਾਮ ਸਾਹਨੀ . ਟਾਕਿੰਗ ਸਾਇੰਸ ਟੂ ਦਾ ਪੀਪਲ"* ਨਰਿੰਦਰ ਕੇ ਸਹਿਗਲ, *ਸਾਇੰਸ ਰਿਪੋਰਟਰ* (ਨਵੀ ਦਿੱਲੀ), ਜਨਵਰੀ 1993

ਇਹ ਯੰਤਰ ਉਹਨਾਂ ਦੀ ਲਾਹੌਰ ਸਥਿਤ ਵਰਕਸ਼ਾਪ ਵਿਚ ਹੀ ਬਣਾਏ ਗਏ ਹਨ ਰੁਚੀ ਰਾਮ ਸਾਹਨੀ ਨੇ ਕਾਨਫਰੰਸ ਸਾਹਮਣੇ ਤਿੰਨ ਬਦਲ ਰੱਖੇ। ਇਹ ਬਦਲ ਸਨ :

(1) ਕਾਨਫ਼ਰੰਸ ਆਪਣੀ ਪਸੰਦ ਦੇ ਦੋ-ਚਾਰ ਵਿਅਕਤੀਆਂ ਨੂੰ ਉਹਨਾਂ ਦੇ ਖ਼ਰਚੇ ਉਤੇ ਲਾਹੌਰ ਵਿਖੇ ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ ਦਾ ਦੌਰਾ ਕਰਨ ਲਈ ਭੇਜ ਸਕਦੀ ਹੈ ਤਾਂ ਜੋ ਉਹ ਉਹਨਾਂ ਯੰਤਰਾਂ ਨੂੰ ਬਣਦਿਆਂ ਅੱਖੀਂ ਵੇਖ ਸਕਣ।

(2) ਕਾਨਫ਼ਰੰਸ ਵਰਕਸ਼ਾਪ ਵਿਚ ਬਣੇ ਕਿਸੇ ਵੀ ਯੰਤਰ ਲਈ ਵੱਡਾ ਆਰਡਰ ਦੇ ਸਕਦੀ ਹੈ। ਵਰਕਸ਼ਾਪ ਨੇ ਜਿਹੜੀਆਂ ਕੀਮਤਾਂ ਲਿਖੀਆ ਹਨ ਉਹ ਬਰਤਾਨਵੀ ਫਰਮਾਂ ਵੱਲੋਂ ਨਿਸ਼ਚਿਤ ਕੀਮਤਾਂ ਨਾਲੋਂ ਕਿਉਂਕਿ ਅੱਧੀਆਂ ਹਨ ਇਸ ਲਈ ਉਹਨਾਂ ਨੂੰ ਬਹੁਤ ਲਾਭ ਹੋ ਸਕਦਾ ਹੈ।

(3) ਹੈੱਡ ਮਿਸਤਰੀ ਨੂੰ ਦੇਸ਼ ਵਿੱਚ ਅਜਿਹੀ ਕਿਸੇ ਵੀ ਥਾਂ 'ਤੇ ਲਿਜਾਇਆ ਜਾ ਸਕਦਾ ਹੈ ਜਿੱਥੇ ਸਬੰਧਿਤ ਯੰਤਰਾਂ ਦੇ ਨਿਰਮਾਣ ਲਈ ਲੋੜੀਂਦੀਆਂ ਸਹੂਲਤਾਂ ਮੌਜੂਦ ਹੋਣ। ਉਹ ਕਾਨਫ਼ਰੰਸ ਦੇ ਪ੍ਰਤੀਨਿਧਾਂ ਦੀਆਂ ਅੱਖਾਂ ਦੇ ਸਾਹਮਣੇ ਕੋਈ ਵੀ ਯੰਤਰ ਬਣਾ ਦੇਵੇਗਾ ਜਿਹੜਾ ਨੁਮਾਇਸ਼ ਵਿਚ ਰਖਿਆ ਗਿਆ ਹੈ। ਇਸ ਤੋਂ ਬਾਅਦ ਕਾਨਫ਼ਰੰਸ ਕੋਲ ਇਹਨਾਂ ਯੰਤਰਾਂ ਦੀ ਪ੍ਰਮਾਣਿਕਤਾ ਨੂੰ ਮੰਨਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ। ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੀ ਸਰਪ੍ਰਸਤੀ ਹੇਠ ਹੋਈਆਂ ਵੱਖ-ਵੱਖ ਸਨਅਤੀ ਨੁਮਾਇਸ਼ਾਂ ਵਿਚ ਭਾਗ ਲਿਆ ਤੇ ਕਈ ਤਮਗੇ ਵੀ ਜਿੱਤੇ। ਇਕ ਵਾਰ ਕਲਕੱਤਾ ਵਿਚ ਜਦੋਂ ਵਰਕਸ਼ਾਪ ਨੇ ਸੋਨ-ਤਮਗਾ ਜਿੱਤਿਆ ਤਾਂ ਉਸ ਵੇਲੇ ਇਕ ਜੱਜ ਜੇ. ਸੀ. ਬੋਸ ਵੀ ਸਨ। ਜਿਨ੍ਹਾਂ ਦੋ ਵਿਅਕਤੀਆਂ ਨੇ ਵਰਕਸ਼ਾਪ ਦੀਆਂ ਸਰਗਰਮੀਆਂ ਵਿਸ਼ਾਲ ਕਰਨ ਵਿਚ ਅਹਿਮ ਮਦਦ ਕੀਤੀ ਉਹਨਾਂ ਵਿਚੋਂ ਇਕ ਹੀਰਾ ਲਾਲ ਸਨ ਜੋ ਹੋਸ਼ੰਗਾਬਾਦ ਵਿਖੇ ਵਿਗਿਆਨ ਦੇ ਅਧਿਆਪਕ ਸਨ ਅਤੇ ਦੂਜੇ ਸਨ ਮਾਸਟਰ ਪਿਆਰੇ ਲਾਲ ਜੋ ਜਲੰਧਰ ਸਰਕਲ ਦੇ ਸਕੂਲਾਂ ਦੇ ਇੰਸਪੈਕਟਰ ਸਨ।

ਡਾ: ਸ਼ਾਂਤੀ ਸਵਰੂਪ ਭਟਨਾਗਰ (1894-1955) - ਜੋ ਵਿਗਿਆਨਕ ਤੇ ਸਨਅਤੀ ਖੋਜ ਕੌਂਸਲ ਦੇ ਮੋਢੀ ਡਾਇਰੈਕਟਰ ਸਨ ਅਤੇ ਜਿਨ੍ਹਾਂ ਨੇ 1940ਵਿਆਂ ਵਿਚ ਭਾਰਤ ਦੀਆਂ ਵਿਗਿਆਨ ਤੇ ਤਕਨਾਲੋਜੀ ਨੀਤੀਆਂ ਤਿਆਰ ਕਰਨ ਵਿਚ ਤੇ ਵਿਗਿਆਨ ਜਥੇਬੰਦੀ ਵਿਚ ਅਹਿਮ ਭੂਮਿਕਾ ਨਿਭਾਈ ਸੀ - ਰੁਚੀ ਰਾਮ ਸਾਹਨੀ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਸਨ। ਇੰਜ ਲੱਗਦਾ ਹੈ ਕਿ ਰੁਚੀ ਰਾਮ ਸਾਹਨੀ ਨੇ ਡਾ: ਭਟਨਾਗਰ ਦੇ ਵਿਗਿਆਨਕ ਜੀਵਨ-ਪੰਧ ਨੂੰ ਘੜਨ ਵਿਚ ਡੂੰਘੀ ਦਿਲਚਸਪੀ ਲਈ । ਆਪਣੇ ਉੱਤੇ ਆਪਣੇ ਅਧਿਆਪਕਾਂ ਦੇ ਪ੍ਰਭਾਵ ਨੂੰ ਚੇਤੇ ਕਰਦਿਆਂ ਡਾ ਭਟਨਾਗਰ ਨੇ ਲਿਖਿਆ ਹੈ, "ਪ੍ਰੋ: ਰੁਚੀ ਰਾਮ ਮੇਰੇ ਵਿਚ ਵਿਸ਼ੇਸ਼ ਦਿਲਚਸਪੀ ਲੈਂਦੇ ਸਨ ਅਤੇ ਉਹਨਾਂ

ਦੀ ਇਸ ਦਿਲਚਸਪੀ ਤੇ ਮੈਨੂੰ ਮਿਹਨਤ ਨਾਲ ਪੜ੍ਹਾਉਣ ਸਦਕਾ ਹੀ ਮੈਨੂੰ ਵਿਦੇਸ਼ ਜਾ ਕੇ ਪੜ੍ਹਨ ਲਈ ਦਿਆਲ ਸਿੰਘ ਕਾਲਜ ਟਰੱਸਟ ਤੋਂ ਸਕਾਲਰਸ਼ਿਪ ਪ੍ਰਾਪਤ ਹੋਈ।"*

ਜਰਮਨੀ ਜਾਣ ਤੋਂ ਪਹਿਲਾਂ ਰੁਚੀ ਰਾਮ ਸਾਹਨੀ ਵੱਖ-ਵੱਖ ਮਿਸ਼ਰਣਾਂ ਤੇ ਉਹਨਾਂ ਦੇ ਹੋਰ ਤੱਤਾਂ ਦੀ ਘੁਲਣਸ਼ੀਲਤਾ ਵਿਚਕਾਰ ਸਬੰਧ ਥਾਪਣ ਵਿਚ ਰੁਝੇ ਹੋਏ ਸਨ- ਐਟਮੀ ਭਾਰ ਇਹਨਾਂ ਵਿਚੋਂ ਇਕ ਸੀ। ਸਿੱਕੇ ਦੇ ਸਬੰਧ ਵਿਚ ਉਹ ਇਸ ਨਿਰਣੇ ਉਤੇ ਪੁੱਜੇ ਕਿ ਸਿੱਕੇ ਦੇ ਐਟਮੀ ਭਾਰ ਦਾ ਪਤਾ ਲਾਉਣ ਵੇਲੇ ਕਾਬਲ ਰਸਾਇਣ-ਸ਼ਾਸਤਰੀਆਂ ਨੂੰ ਜਿਹੜੇ ਰੂਪ-ਭੇਦ ਦਿਖਾਈ ਦਿੱਤੇ ਹਨ, ਉਹ ਕੇਵਲ ਤਜਰਬਾਤੀ ਗ਼ਲਤੀਆਂ ਕਾਰਨ ਹੀ ਨਹੀਂ ਹਨ ਸਗੋਂ ਸਿੱਕਾ ਲੂਣ (ਲੀਡ ਸਾਲਟ) ਵਿਚ ਵੱਖ-ਵੱਖ ਮਾਤਰਾਵਾਂ ਵਿਚ ਰਲੇ ਹੋਏ ਕਿਸੇ ਹੋਰ ਮਿਸ਼ਰਣ ਕਾਰਨ ਵੀ ਹੋ ਸਕਦੇ ਹਨ। ਉਹਨਾਂ ਵੇਖਿਆ ਕਿ ਕੈਂਹ (ਬਿਸਮਥ) ਦੇ ਸੰਬੰਧ ਵਿੱਚ ਵੀ ਇਹੀ ਗੱਲ ਸੱਚ ਹੈ। ਉਹ ਜਰਮਨੀ ਜਾ ਕੇ ਇਸ ਸੇਧ ਵਿਚ ਖੋਜ ਨੂੰ ਜਾਰੀ ਰਖਣਾ ਚਾਹੁੰਦੇ ਸਨ। ਪਰ ਉੱਥੇ ਪਹੁੰਚ ਕੇ ਉਹਨਾਂ ਵੇਖਿਆ ਕਿ ਡਾ: ਫੈਜਨਜ਼ ਇਸ ਸਮੱਸਿਆ ਨੂੰ ਪਹਿਲਾਂ ਹੀ ਹੱਲ ਕਰ ਚੁੱਕੇ ਹਨ, ਭਾਵ ਉਹ ਸਿੱਕੇ ਦੇ ਐਟਮੀ ਭਾਰ ਦਾ ਪਤਾ ਲਾਉਣ ਦੌਰਾਨ ਸਾਹਮਣੇ ਆਏ ਰੂਪ-ਭੇਦਾਂ ਦੇ ਕਾਰਨ ਦਾ ਪਤਾ ਲਾ ਚੁੱਕੇ ਸਨ। ਡਾ: ਫੈਜਨਜ਼ ਨੇ ਆਪਣੇ ਪ੍ਰਯੋਗਾਂ ਦੌਰਾਨ ਵੇਖਿਆ ਕਿ ਇਹਨਾਂ ਰੂਪ-ਭੇਦਾਂ ਦਾ ਕਾਰਨ ਰੇਡੀਅਮ ਡੀ ਹੈ ਜੋ ਇਕ ਰੇਡੀਉਐਕਟਿਵ ਆਈਸੋਟੋਪ ਹੈ। ਜਦੋਂ ਰੁਚੀ ਰਾਮ ਸਾਹਨੀ ਉੱਥੇ ਪੁੱਜੇ ਉਸ ਵੇਲੇ ਡਾ: ਫ਼ੈਜਨਜ਼ ਕੈਂਹ ਦੀ ਸਮੱਸਿਆ ਉਤੇ ਕੰਮ ਕਰ ਰਹੇ ਸਨ। ਰੁਚੀ ਰਾਮ ਸਾਹਨੀ ਨੇ ਜਦੋਂ ਵੇਖਿਆ ਕਿ ਉਹ ਜਿਨ੍ਹਾਂ ਸਮੱਸਿਆਵਾਂ 'ਤੇ ਖੋਜ ਕਰਨੀ ਚਾਹੁੰਦੇ ਹਨ ਉਹਨਾਂ ਵਿਚੋਂ ਇਕ ਤਾਂ ਡਾ: ਫੈਜਨਜ਼ ਹੱਲ ਕਰ ਚੁੱਕੇ ਹਨ ਅਤੇ ਦੂਜੀ ਦੇ ਹੱਲ ਦੇ ਨੇੜੇ ਪੁੱਜ ਗਏ ਹਨ ਤਾਂ ਉਹ ਇਹਨਾਂ ਸਮੱਸਿਆਵਾਂ ਉਤੇ ਕੰਮ ਕਰਨ ਤੋਂ ਰਤਾ ਝਿਜਕ ਗਏ। ਉਹਨਾਂ ਦੀ ਮੁੱਖ ਫ਼ਿਕਰਮੰਦੀ ਇਹ ਸੀ ਕਿ ਉਹਨਾਂ ਨੂੰ ਰੇਡੀਉ ਐਕਟਿਵਿਟੀ ਤਕਨੀਕਾਂ ਬਾਰੇ ਜਾਣਕਾਰੀ ਨਹੀਂ ਹੈ ਤੇ ਇਸ ਨਾਲ ਡਾ: ਫੈਜਨਜ਼ ਦੇ ਕੰਮ ਵਿਚ ਰੁਕਾਵਟ ਪੈ ਸਕਦੀ ਹੈ। ਪਰ ਡਾ: ਫੈਜਨਜ਼ ਉਹਨਾਂ ਦੇ ਨਿਰੀਖਣਾਂ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਉਹਨਾਂ ਨੂੰ ਇਹਨਾਂ ਹੀ ਸਮੱਸਿਆਵਾਂ ਉਤੇ ਆਪਣੇ ਨਾਲ ਕੰਮ ਕਰਨ ਲਈ ਪ੍ਰੇਰਿਆ। ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਉਹ ਪਹਿਲੀ ਸੰਸਾਰ ਜੰਗ ਛਿੜਨ ਕਾਰਨ ਲੰਮਾ ਸਮਾਂ ਜਰਮਨੀ ਵਿਚ ਨਾ ਰਹਿ ਸਕੇ। ਜਰਮਨੀ ਤੋਂ ਉਹ ਇੰਗਲੈਂਡ ਚਲੇ ਗਏ ਜਿੱਥੇ ਉਹਨਾਂ ਵਿਕਟੋਰੀਆ ਯੂਨੀਵਰਸਿਟੀ, ਮਾਨਚੈਸਟਰ ਦੀ ਭੌਤਿਕ-ਵਿਗਿਆਨ ਦੀ ਪ੍ਰਯੋਗਸ਼ਾਲਾ ਵਿਚ ਅਰਨੈਸਟ ਰੁਦਰਫ਼ੋਰਡ ਨਾਲ ਕੰਮ ਕੀਤਾ

---

* ਡਾ. ਐੱਸ. ਐੱਸ. ਭਟਨਾਗਰ ਦੇ ਨਿੱਜੀ ਕਾਗ਼ਜ਼-ਪੱਤਰ, ਨੈਸ਼ਨਲ ਇੰਸਟੀਚੂਟ ਆਵ ਸਾਇੰਸ, ਟੈਕਨਾਲੋਜੀ ਐਂਡ ਡੀਵੈਲਪਮੈਂਟ ਸਟੱਡੀਜ਼, ਨਵੀਂ ਦਿੱਲੀ।

ਮਾਨਚੈਸਟਰ ਵਿਚ ਉਹਨਾਂ ਅਲਫਾ-ਬੀਟਾ ਅਤੇ ਗਾਮਾ ਕਿਰਨਾਂ ਦੀ ਫੋਟੋਗਰਾਫਿਕ ਕ੍ਰਿਆਸ਼ੀਲਤਾ ਦਾ ਅਧਿਅਨ ਕਰਨ ਤੋਂ ਇਲਾਵਾ ਰੇਡੀਉਐਕਟਿਵ/ਕਾਸਮਿਕ ਕਿਰਨ-ਪ੍ਰਵਾਹ ਵਿਚ ਅਲਫਾ ਦੇ ਫੈਲਾਉ ਦਾ ਵੀ ਅਧਿਅਨ ਕੀਤਾ। ਉਹਨਾਂ ਦੀ ਖੋਜ ਦੇ ਨਤੀਜੇ ਰੂਦਰਫ਼ੋਰਡ ਨੇ ਆਪ ਲੋਕਾਂ ਦੇ ਸਾਹਮਣੇ ਲਿਆਂਦੇ ਅਤੇ ਉਹ *ਫ਼ਿਲਾਸਫ਼ੀਕਲ ਮੈਗਜ਼ੀਨ** ਵਿਚ ਪ੍ਰਕਾਸ਼ਿਤ ਹੋਏ। ਇਹ ਰੁਚੀ ਰਾਮ ਸਾਹਨੀ ਦੇ ਮੰਦੇ ਭਾਗ ਹੀ ਸਨ ਕਿ ਭਾਰਤ ਵਿਚ ਅਗਲੇਰੇ ਅਧਿਅਨ ਲਈ ਉਹ ਜਿਹੜੀਆਂ ਫੋਟੋਗਰਾਫਿਕ ਪਲੇਟਾਂ ਆਪਣੇ ਨਾਲ ਲਿਆ ਰਹੇ ਸਨ ਉਹ ਸਮੁੰਦਰੀ ਜਹਾਜ਼ ਦੇ ਸਫ਼ਰ ਦੌਰਾਨ ਤਬਾਹ ਹੋ ਗਈਆਂ ਤੇ ਇਵੇਂ ਇਸ ਖੇਤਰ ਵਿਚ ਉਹਨਾਂ ਦਾ ਖੋਜ-ਕਾਰਜ ਅਚਾਨਕ ਹੀ ਸਦਾ ਲਈ ਬੰਦ ਹੋ ਗਿਆ।

## ਸਮਾਜਿਕ ਲਹਿਰਾਂ ਵਿਚ ਉਹਨਾਂ ਦੀ ਸ਼ਮੂਲੀਅਤ

ਰੁਚੀ ਰਾਮ ਸਾਹਨੀ ਉਦਾਰ ਵਿਚਾਰਾਂ ਵਾਲੇ ਵਿਅਕਤੀ ਸਨ। ਜਵਾਨੀ ਵਿਚ ਉਹ ਬ੍ਰਹਮੋ ਬਣ ਗਏ ਅਤੇ ਬਾਅਦ ਵਿਚ ਬ੍ਰਹਮੋ ਸਮਾਜ ਲਹਿਰ- ਜੋ ਇਕ ਅੱਗੇਵਧੂ ਧਾਰਮਿਕ ਤੇ ਸਮਾਜਿਕ ਉਥਾਨ ਦੀ ਲਹਿਰ ਸੀ ਤੇ ਜਿਸ ਦੀਆਂ ਜੜ੍ਹਾਂ ਬੰਗਾਲ ਵਿਚ ਸਨ- ਦੇ ਇਕ ਆਗੂ ਬਣ ਗਏ। 1886 ਦੌਰਾਨ ਕੁਝ ਸਮੇਂ ਲਈ ਉਹ ਕਲਕੱਤਾ ਰਹੇ। ਕਲੱਕਤਾ ਵਿਚ ਕੁਝ ਸਮੇਂ ਦੀ ਠਹਿਰ ਨੇ ਉਹਨਾਂ ਦੀ ਵਿਸ਼ਵ-ਦ੍ਰਿਸ਼ਟੀ ਘੜਨ ਵਿਚ ਅਹਿਮ ਭੂਮਿਕਾ ਨਿਭਾਈ। ਜਿਵੇਂ ਉਹਨਾਂ ਦੇ ਪੁੱਤਰ ਮੁਲਕ ਰਾਜ ਸਾਹਨੀ ਨੇ ਲਿਖਿਆ ਹੈ : "ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਪਿਤਾ ਜੀ ਨੇ ਅੱਗੇਵਧੂ ਵਿਚਾਰ ਕਲਕੱਤਾ ਦੀ ਲਹਿਰ ਦੌਰਾਨ ਗ੍ਰਹਿਣ ਕੀਤੇ।" (ਉਸ ਪੁਸਤਕ ਵਿਚੋਂ ਜਿਸ ਦਾ ਪਹਿਲਾ ਜ਼ਿਕਰ ਕੀਤਾ ਚੁੱਕਾ ਹੈ)। ਕਲਕੱਤਾ ਵਿਚ ਉਹ ਰਾਬਿੰਦਰ ਨਾਥ ਟੈਗੋਰ ਸਮੇਤ ਬੰਗਾਲ ਦੀਆਂ ਅਹਿਮ ਸਮਾਜਿਕ, ਸਾਹਿਤਕ ਅਤੇ ਸਿਆਸੀ ਹਸਤੀਆਂ ਨੂੰ ਮਿਲੇ। ਉਹ ਉਪਿੰਦਰ ਕਿਸ਼ੋਰ ਰਾਇ ਚੌਧਰੀ ਦੇ (ਸਤਿਆਜੀਤ ਰੇਅ ਦੇ ਦਾਦਾ ਜੀ ਦੇ) ਮਿੱਤਰ ਬਣ ਗਏ। ਉਹਨਾਂ ਉੱਥੇ ਕੇਸ਼ਵ ਚੰਦਰ ਸੇਨ ਦੇ ਕਈ ਲੈਕਚਰ ਸੁਣੇ। ਉਹ ਅਸੂਤੋਸ਼ ਮੁਕਰਜੀ, ਪੀ. ਸੀ. ਰੇਅ ਅਤੇ ਜੇ. ਸੀ. ਬੋਸ ਵਰਗੇ ਵਿਅਕਤੀਆਂ ਦੇ ਸੰਪਰਕ ਵਿਚ ਆਏ ਜੋ ਉਹਨਾਂ ਵਾਂਗ ਹੀ ਭਾਰਤ ਵਿਚ ਆਧੁਨਿਕ ਵਿਗਿਆਨਕ ਰਵਾਇਤ ਦੀ ਬੁਨਿਆਦ ਰੱਖਣ ਵਿਚ ਰੁਝੇ ਹੋਏ ਸਨ।

ਉਹਨਾਂ ਦਾ ਧਰਮ ਕੋਈ ਹੱਦ-ਬੰਨੇ ਸਵੀਕਾਰ ਨਹੀਂ ਸੀ ਕਰਦਾ। ਉਹਨਾਂ ਆਪਣੀ ਜਾਤ ਨਾਲੋਂ ਪੂਰੀ ਤਰ੍ਹਾਂ ਨਾਤਾ ਤੋੜ ਲਿਆ। ਉਸ ਵੇਲੇ ਦੇ ਕੱਟੜ-ਸਮਾਜ ਦੇ

---

* ਰੁਚੀ ਰਾਮ ਸਾਹਨੀ, *ਫ਼ਿਲਾਸਫ਼ੀਕਲ ਮੈਗਜ਼ੀਨ*, 28, 836 (1915); ਰੁਚੀ ਰਾਮ ਸਾਹਨੀ, *ਫ਼ਿਲਾਸਫ਼ੀਕਲ ਮੈਗਜ਼ੀਨ*, 33, 290 (1917)।

ਆਗੂਆਂ ਨੇ ਕਈ ਮੌਕਿਆਂ ਉੱਤੇ ਉਹਨਾਂ ਦੀ ਆਲੋਚਨਾ ਕੀਤੀ, ਪਰ ਇਸ ਤਰ੍ਹਾਂ ਦੀਆਂ ਨਿਖੇਧੀਆਂ ਤੇ ਧਮਕੀਆਂ ਉਹਨਾਂ ਨੂੰ ਕੱਟੜਤਾ ਵਿਰੁੱਧ ਆਪਣਾ ਸੰਗਰਾਮ ਜਾਰੀ ਰੱਖਣ ਤੋਂ ਨਾ ਰੋਕ ਸਕੀਆਂ। ਉਹ ਧਰਮ ਵਜੋਂ ਸਿੱਖ ਨਹੀਂ ਸਨ, ਪਰ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਪੂਰੀ ਸ਼ਰਧਾ ਨਾਲ ਕਰਦੇ ਸਨ। ਉਹਨਾਂ ਸਿੱਖ ਗੁਰਧਾਮਾਂ ਬਾਰੇ ਇਕ ਕਿਤਾਬ ਵੀ ਲਿਖੀ।*

ਉਹ ਆਪਣੇ ਦੇਸ਼ ਦੇ ਲੋਕਾਂ ਦੇ ਹੱਕਾਂ ਲਈ ਪੂਰੀ ਬਹਾਦਰੀ ਨਾਲ ਲੜੇ। ਆਜ਼ਾਦੀ ਦੇ ਸੰਗਰਾਮ ਵਿਚ ਉਹ ਪੂਰੇ ਜੀਅ-ਜਾਨ ਨਾਲ ਕੁੱਦ ਪਏ ਸਨ। ਸਵਰਾਜ ਪਾਰਟੀ ਦੇ ਕਾਰਕੁਨ ਵਜੋਂ ਉਹ 1923 ਵਿਚ ਪੰਜਾਬ ਵਿਧਾਨ ਪ੍ਰੀਸ਼ਦ ਦੇ ਮੈਂਬਰ ਬਣੇ। ਉਹ ਉੱਘੇ ਕੌਮਪ੍ਰਸਤ ਪੰਜਾਬੀ ਸਰਦਾਰ ਦਿਆਲ ਸਿੰਘ ਮਜੀਠੀਆ ਦੇ ਨੇੜਲੇ ਸਾਥੀਆਂ ਵਿਚੋਂ ਸਨ। ਉਹਨਾਂ ਨੇ ਸਰਦਾਰ ਦਿਆਲ ਸਿੰਘ ਮਜੀਠੀਆ ਨੂੰ "ਦਾ ਟ੍ਰਿਬਿਊਨ" ਸ਼ੁਰੂ ਕਰਨ, ਲਾਹੌਰ ਵਿਚ ਦਿਆਲ ਸਿੰਘ ਪਬਲਿਕ ਲਾਇਬਰੇਰੀ ਅਤੇ ਯੂਨੀਅਨ ਅਕਾਦਮੀ ਕਾਇਮ ਕਰਨ ਲਈ ਪ੍ਰੇਰਿਆ।** ਇਹ ਅਕਾਦਮੀ ਬਾਅਦ ਵਿਚ ਦਿਆਲ ਸਿੰਘ ਕਾਲਜ ਵਜੋਂ ਜਾਣੀ ਜਾਣ ਲੱਗ ਪਈ। ਰੁਚੀ ਰਾਮ ਸਾਹਨੀ ਏਸ਼ੀਆਈ ਮਹਾਂਦੀਪ ਦੀ ਸਮਾਜਿਕ ਅਤੇ ਰਾਜਨੀਤਕ ਉਥਲ-ਪੁਥਲ ਵਿਚ ਡੂੰਘੀ ਦਿਲਚਸਪੀ ਲੈਂਦੇ ਸਨ। ਆਪਣੀ ਪੁਸਤਕ 'ਦਾ ਅਵੇਕਨਿੰਗ ਆਫ਼ ਏਸ਼ੀਆ' ਦੀ ਭੂਮਿਕਾ ਵਿਚ ਉਹਨਾਂ ਲਿਖਿਆ : "ਇਸ ਬਿਰਤਾਂਤ ਦੀ ਮੁੱਖ ਦਿਲਚਸਪੀ ਉਸ ਹੈਰਾਨਕੁੰਨ ਸਮਾਜਿਕ ਅਤੇ ਰਾਜਨੀਤਕ ਉਥਲ-ਪੁਥਲ ਵਿਚ ਹੈ ਜਿਹੜੀ ਵਰਤਮਾਨ ਸਦੀ ਦੇ ਪਹਿਲੇ ਦਹਾਕੇ ਦੌਰਾਨ ਇਸ ਸਮੁੱਚੇ ਮਹਾਂਦੀਪ ਵਿਚ ਹੋਈ ਹੈ। ਮੈਂ ਇਕ ਹੋਰ ਪੁਸਤਕ ਲਿਖਣ ਦਾ ਵੀ ਇਰਾਦਾ ਕੀਤਾ ਹੋਇਆ ਹੈ ਜਿਸ ਵਿਚ ਇਸ ਉਥਲ-ਪੁਥਲ ਦੇ ਨਾਲ-ਨਾਲ ਭਾਰਤ ਵਿਚ ਆਈ ਜਾਗਰਿਤੀ ਦਾ ਜ਼ਿਕਰ ਕੀਤਾ ਜਾਵੇਗਾ।"***

ਉਹਨਾਂ ਨੂੰ ਆਜ਼ਾਦ ਭਾਰਤ ਵਿਚ ਸਾਹ ਲੈਣ ਦਾ ਸੁਭਾਗ ਪ੍ਰਾਪਤ ਹੋਇਆ। 3 ਜੂਨ 1948 ਨੂੰ ਉਹ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ ਸਨ।

---

* *ਸਟਰੱਗਲ ਫ਼ਾਰ ਰਿਫ਼ਾਰਮਜ ਇਨ ਸਿੱਖ ਸ਼ਰਾਈਨਜ਼*, ਰੁਚੀ ਰਾਮ ਸਾਹਨੀ, ਅੰਮ੍ਰਿਤਸਰ (ਪ੍ਰਕਾਸ਼ਨ ਦਾ ਸਾਲ ਦਰਜ ਨਹੀਂ)

** *ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗਰਾਫੀ*, ਜਿਲਦ 4, ਸੰਪਾਦਕ ਐਸ. ਪੀ. ਸੇਨ, ਇੰਸਟੀਚਿਊਟ ਆਫ਼ ਹਿਸਟਾਰੀਕਲ ਸਟੱਡੀਜ਼, ਕਲਕੱਤਾ, 1974 ਵਿਚ ਦਰਜ ਵੀ. ਐਸ. ਸੂਰੀ ਅਤੇ ਟੀ. ਆਰ. ਸਰੀਨ ਦੇ ਨਿਬੰਧ "ਰੁਚੀ ਰਾਮ ਸਾਹਨੀ" ਵਿਚੋਂ।

*** *ਅਵੇਕਨਿੰਗ ਆਫ਼ ਏਸ਼ੀਆ, ਰੁਚੀ ਰਾਮ ਸਾਹਨੀ, ਲਾਹੌਰ, 1929*

1.

# ਇਕ ਭਾਰਤੀ ਅਧਿਕਾਰੀ ਦੀਆਂ ਪਰਖਾਂ ਤੇ ਸੰਘਰਸ਼ਾਂ ਦੀ ਕਹਾਣੀ

ਮੈਂ ਇਹ ਨਹੀਂ ਕਹਿ ਸਕਦਾ ਕਿ ਸਰਕਾਰੀ ਨੌਕਰੀ ਕਰਦਿਆਂ ਮੈਨੂੰ ਹੋਏ ਤਜਰਬੇ ਕਿਸੇ ਵੀ ਤਰ੍ਹਾਂ ਵਿਲੱਖਣ ਹਨ। ਇਹ ਕਹਿਣਾ ਸ਼ਾਇਦ ਜ਼ਿਆਦਾ ਠੀਕ ਹੋਵੇਗਾ ਕਿ ਮੈਨੂੰ ਆਪਣੇ ਦੂਜੇ ਭਾਰਤੀ ਸਾਥੀਆਂ ਨਾਲੋਂ ਵਧੇਰੇ ਸਨਮਾਣ ਅਤੇ ਸਤਿਕਾਰ ਪ੍ਰਾਪਤ ਹੋਇਆ ਹੈ। ਮੈਂ ਇਕ ਤਿਹਾਈ ਸਦੀ ਤੋਂ ਇਕ ਮਹੀਨਾ ਘੱਟ ਸਰਕਾਰੀ ਨੌਕਰੀ ਕੀਤੀ ਹੈ। ਮੈਂ 10 ਜਨਵਰੀ 1885 ਨੂੰ ਭਾਰਤੀ ਮੌਸਮ ਵਿਭਾਗ ਵਿਚ ਭਰਤੀ ਹੋਇਆ ਸੀ ਅਤੇ ਉੱਥੇ ਅੰਗਰੇਜ਼ ਅਧਿਕਾਰੀ ਸ੍ਰੀ ਐਚ. ਐਫ਼. ਬਲੈਨਫ਼ੋਰਡ[1], ਐਫ. ਆਰ. ਐਸ. ਦੇ ਅਧੀਨ ਕੰਮ ਕੀਤਾ ਸੀ। ਮਾਰਚ 1887 ਦੇ ਅੰਤ ਤੱਕ ਮੇਰੀਆਂ ਸੇਵਾਵਾਂ ਪੰਜਾਬ ਸਿੱਖਿਆ ਵਿਭਾਗ ਵਿਚ ਬਦਲ ਦਿੱਤੀਆਂ ਗਈਆਂ ਤੇ ਮੈਨੂੰ ਸਰਕਾਰੀ ਕਾਲਜ, ਲਾਹੌਰ ਵਿਚ ਵਿਗਿਆਨ (ਫ਼ਿਜ਼ਿਕਸ ਤੇ ਕੈਮਿਸਟਰੀ) ਦਾ ਐਸਿਸਟੈਂਟ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ ਜਿੱਥੋਂ ਮੈਂ 15 ਅਪ੍ਰੈਲ 1918 ਨੂੰ 55 ਸਾਲ ਦੀ ਉਮਰ ਵਿਚ ਕੈਮਿਸਟਰੀ ਦੇ ਸੀਨੀਅਰ ਪ੍ਰੋਫ਼ੈਸਰ ਵਜੋਂ ਸੇਵਾ-ਮੁਕਤ ਹੋਇਆ। ਮੈਂ 1908 ਵਿਚ ਦਸ ਮਹੀਨਿਆਂ ਲਈ ਮੁਲਤਾਨ ਸਰਕਲ ਦੇ ਸਕੂਲਾਂ ਦੇ ਅਤੇ 1905 ਵਿਚ ਤਿੰਨ ਮਹੀਨਿਆਂ ਲਈ ਅੰਮ੍ਰਿਤਸਰ ਸਰਕਲ ਦੇ ਸਕੂਲਾਂ ਦੇ ਕਾਰਜਕਾਰੀ ਡਾਇਰੈਕਟਰ ਵਜੋਂ ਵੀ ਕੰਮ ਕੀਤਾ। ਮੈਨੂੰ ਅੱਠ ਪ੍ਰਿੰਸੀਪਲਾਂ ਅਤੇ ਪੰਜ ਡਾਇਰੈਕਟਰਾਂ (ਡੀ.ਪੀ.ਆਈ.) ਦੇ ਅਧੀਨ ਕੰਮ ਕਰਨ ਦਾ ਮੌਕਾ ਮਿਲਿਆ। ਕਾਲਜ ਨਾਲ ਆਪਣੇ 31 ਵਰ੍ਹਿਆਂ ਦੇ ਸਬੰਧਾਂ ਦੌਰਾਨ ਮੇਰੇ ਤੀਹ ਤੋਂ ਵੱਧ ਯੂਰਪੀ ਪ੍ਰੋਫ਼ੈਸਰਾ ਨਾਲ ਬਹੁਤ ਨੇੜਵੇਂ ਸਬੰਧ ਬਣ ਗਏ। ਮੇਰੇ ਸਮੇਂ ਦੌਰਾਨ ਸਿੱਖਿਆ ਵਿਭਾਗ ਵਿਚ ਭਾਰਤੀਆਂ ਦੀਆਂ ਉਚੇਰੇ ਅਹੁਦਿਆਂ ਉਤੇ ਨਿਯੁਕਤੀਆਂ ਨੂੰ ਰੋਕਣ ਲਈ ਹਰੇਕ ਯਤਨ ਕੀਤਾ ਜਾਂਦਾ ਸੀ, ਅਧਿਆਪਨ ਖੇਤਰ ਦੇ ਸਬੰਧ ਵਿਚ ਇਹ ਗੱਲ ਵਿਸ਼ੇਸ਼ ਤੌਰ ਉੱਤੇ ਸੱਚ ਸੀ। ਇਹ ਗੱਲ ਕੁਝ ਲੋਕਾਂ ਲਈ ਨਵੀਂ ਖ਼ਬਰ ਹੋ ਸਕਦੀ ਹੈ ਕਿ ਉਸ ਵੇਲੇ ਸਮੁੱਚੇ ਭਾਰਤ ਵਿੱਚ ਇੰਡੀਅਨ ਐਜੂਕੇਸ਼ਨਲ ਸਰਵਿਸ ਵਿਚ ਕੇਵਲ ਤਿੰਨ ਭਾਰਤੀ ਸਨ: ਸਰ ਜਗਦੀਸ਼ ਚੰਦਰ ਬੋਸ[2], ਡੀ. ਐਸ. ਸੀ. , ਐਫ਼. ਆਰ. ਐਸ., ਡਾ: ਡੀ. ਐਨ. ਮਲਿਕ, ਡੀ. ਐਸ. ਸੀ., ਅਤੇ ਇਕ ਈਸਾਈ ਸ਼ਖ਼ਸ ਜੋ ਮਦਰਾਸ ਵਿਚ ਅੰਗਰੇਜ਼ੀ ਦੇ ਪ੍ਰੋਫ਼ੈਸਰ ਸਨ। ਇੱਥੋਂ ਤੱਕ ਕਿ ਸਰ ਪੀ. ਸੀ. ਰੇਅ[3], ਡੀ. ਐਸ. ਸੀ. ਨੂੰ ਵੀ ਸਾਰੀ ਉਮਰ ਸਿੱਖਿਆ ਵਿਭਾਗ ਵਿਚ ਹੇਠਲੇ ਅਹੁਦੇ ਉਤੇ ਰਹਿਣਾ ਪਿਆ।

ਕਾਲਜ ਵਿਚ ਲੰਮਾ ਸਮਾਂ ਨੌਕਰੀ ਕਰਨ ਦੌਰਾਨ ਆਪਣੇ ਪੰਜਾਹ ਕੁ ਸਾਥੀਆਂ ਵਿਚੋਂ ਕੇਵਲ ਦੋ ਨਾਲ ਹੀ ਮੇਰੇ ਗੰਭੀਰ ਮਤਭੇਦ ਸਨ, ਜਦੋਂ ਕਿ ਬਾਕੀ ਸਾਰਿਆਂ ਨਾਲ ਮੇਰੇ ਬਹੁਤ ਹੀ ਸੁਖਾਵੇਂ ਸਬੰਧ ਸਨ। ਇਹਨਾਂ ਵਿਚੋਂ ਵੀ ਕੁਝ ਨਾਲ ਮੇਰੇ ਸਬੰਧ ਵਿਸ਼ੇਸ਼ ਤੌਰ ਉੱਤੇ ਸਦਭਾਵੀ ਅਤੇ ਖੁਸ਼ਗਵਾਰ ਸਨ। ਮੈਂ ਜਦੋਂ ਲੰਮੇ ਸਮੇਂ ਦੀ ਸਰਕਾਰੀ ਨੌਕਰੀ ਦੌਰਾਨ ਵਾਪਰੀ ਇਕੱਲੀ-ਇਕੱਲੀ ਘਟਨਾ ਉੱਤੇ ਗੌਰ ਕਰਦਾ ਹਾਂ ਅਤੇ ਮੈਨੂੰ ਮਿਲੀ ਰਹੀ ਆਜ਼ਾਦੀ ਬਾਰੇ ਸੋਚਦਾ ਹਾਂ ਤਾਂ ਮੈਨੂੰ ਆਪਣੇ ਬਹੁਤੇ ਸਾਥੀਆਂ ਤੇ ਅਧਿਕਾਰੀਆਂ ਨਾਲ ਸ਼ਿਕਾਇਤ ਕਰਨ ਦਾ ਕੋਈ ਕਾਰਨ ਦਿਖਾਈ ਨਹੀਂ ਦਿੰਦਾ। ਕੁਝ ਸਾਥੀਆਂ ਅਤੇ ਅਧਿਕਾਰੀਆਂ ਦਾ ਤਾਂ ਮੈਂ ਵਿਸ਼ੇਸ਼ ਤੌਰ ਉੱਤੇ ਧੰਨਵਾਦੀ ਹਾਂ ਜਿਨ੍ਹਾਂ ਕਈ ਵਾਰ ਨੇਮਾਂ ਤੋਂ ਲਾਂਭੇ ਜਾ ਕੇ ਵੀ ਮੇਰੇ ਸੀਨੀਅਰ ਯੂਰਪੀ ਸਾਥੀਆਂ ਨਾਲੋਂ ਮੇਰੇ ਵਿਚ ਵਧੇਰੇ ਵਿਸ਼ਵਾਸ ਪ੍ਰਗਟਾਇਆ। ਆਪਣੇ ਬਾਰੇ ਗੱਲ ਕਰਦਿਆਂ ਮੈਂ ਪੂਰੀ ਈਮਾਨਦਾਰੀ ਨਾਲ ਕਹਿ ਸਕਦਾ ਹਾਂ ਕਿ ਮੈਂ ਆਪਣੀਆਂ ਯੋਗਤਾਵਾਂ ਤੇ ਸਮਰਥਾਵਾਂ ਦੇ ਅਨੁਸਾਰ ਵਿਭਾਗ ਦੀ ਦਿਆਨਤਦਾਰੀ ਨਾਲ ਸੇਵਾ ਕਰਨ ਦਾ ਯਤਨ ਕੀਤਾ ਹੈ। ਇਹਦੇ ਨਾਲ ਹੀ ਮੈਂ ਵਿਭਾਗ ਦੀ ਖ਼ਾਤਰ ਕੋਈ ਵੀ ਕੀਮਤ ਚੁਕਾਉਣ ਲਈ ਸਦਾ ਹੀ ਤਿਆਰ ਰਹਿੰਦਾ ਸੀ ਤੇ ਕੀਮਤ ਚੁਕਾਈ ਵੀ ਹੈ, ਪਰ ਆਪਣੇ ਆਤਮ-ਸਨਮਾਣ ਅਤੇ ਸਚਾਈ ਦਾ ਪਰਚਮ ਕਦੇ ਨੀਵਾਂ ਨਾ ਹੋਣ ਦਿੱਤਾ।

## ਡੇਨਜ਼ਿਲ ਇਬਟਸਨ ਦਾ ਕਾਲਜ ਦੌਰਾ

ਜਦੋਂ ਮੈਂ ਸਰਕਾਰੀ ਕਾਲਜ ਵਿਚ ਐਮ. ਏ. ਦਾ ਵਿਦਿਆਰਥੀ ਸੀ ਉਸ ਵੇਲੇ ਦੋ ਅਜਿਹੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਨੇ ਮੇਰਾ ਭਵਿੱਖ ਘੜਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ। ਉਹਨਾਂ ਵਿਚੋਂ ਇਕ ਘਟਨਾ ਸ੍ਰੀ ਡੇਨਜ਼ਿਲ ਇਬਟਸਨ[4], ਆਈ. ਸੀ. ਐਸ. ਵੱਲੋਂ ਅਚਾਨਕ ਹੀ ਕਾਲਜ ਦਾ ਕੀਤਾ ਗਿਆ ਦੌਰਾ ਸੀ। ਉਹ ਉਸ ਵੇਲੇ ਡੀ. ਪੀ. ਆਈ. ਦੇ ਅਹੁਦੇ ਉੱਤੇ ਸਨ ਅਤੇ ਬਾਅਦ ਵਿਚ ਸਰ ਦੇ ਖ਼ਿਤਾਬ ਨਾਲ ਸਨਮਾਣੇ ਗਏ ਤੇ ਪੰਜਾਬ ਦੇ ਉਪ-ਰਾਜਪਾਲ ਬਣੇ।

ਉਸ ਵੇਲੇ ਕਾਲਜ ਦੇ ਸਥਾਈ ਸਟਾਫ਼ ਵਿਚ ਇਕੋ-ਇਕ ਭਾਰਤੀ ਸਨ ਅਤੇ ਉਹ ਸਨ ਬਾਬੂ ਸ਼ਸ਼ੀ ਭੂਸ਼ਨ ਮੁਖ਼ਰਜੀ ਜੋ ਗਣਿਤ ਦੇ ਐਸਿਸਟੈਂਟ ਪ੍ਰੋਫੈਸਰ ਸਨ. ਮੇਰਾ ਖ਼ਿਆਲ ਹੈ ਕਿ 1882 ਦੇ ਵਿਦਿਅਕ ਕਮਿਸ਼ਨ* ਦੀਆਂ ਸਿਫ਼ਾਰਸ਼ਾਂ ਤਹਿਤ

---

* ਇਹ ਕਮਿਸ਼ਨ ਲਾਰਡ ਰਿਪਨ ਨੇ ਕਾਇਮ ਕੀਤਾ ਸੀ। ਸਰ ਡਬਲਿਊ. ਡਬਲਿਊ. ਹੰਟਰ ਇਸ ਦੇ ਪ੍ਰਧਾਨ ਸਨ ਅਤੇ ਆਨੰਦ ਮੋਹਨ ਬੋਸ[5] ਅਤੇ ਸਰ ਸਈਅਦ ਅਹਿਮਦ[6] ਭਾਰਤੀ ਮੈਂਬਰ ਸਨ। ਪਹਿਲਾਂ ਸ੍ਰੀ ਬੋਸ ਨੂੰ ਕਮਿਸ਼ਨ ਦੀ ਪ੍ਰਧਾਨਗੀ ਦੀ ਪੇਸਕਸ਼ ਕੀਤੀ ਗਈ ਸੀ ਪਰ ਉਹਨਾਂ ਕਿਹਾ ਕਿ ਜੇ ਇਹ ਅਹੁਦਾ ਕਿਸੇ ਯੋਗ ਯੂਰਪੀ ਸ਼ਖ਼ਸ ਨੂੰ ਦਿੱਤਾ ਜਾਵੇ ਤਾ ਕਮਿਸ਼ਨ ਦੀਆਂ ਸਿਫ਼ਾਰਸਾਂ ਦਾ ਵਧੇਰੇ ਵਜ਼ਨ ਹੋਵੇਗਾ। ਸ੍ਰੀ ਬੋਸ ਬਹੁਤ ਹੀ ਸੰਗਾਊ ਸੁਭਾਅ ਵਾਲੇ ਵਿਅਕਤੀ ਸਨ। ਕਲਕੱਤਾ ਯੂਨੀਵਰਸਿਟੀ ਦੇ ਇਮਤਿਹਾਨ ਵਿਚ ਉਹਨਾਂ ਸ਼ਾਨਦਾਰ ਮੱਲਾਂ ਮਾਰੀਆਂ ਸਨ।

ਭਾਰਤ ਵਿਦਿਅਕ ਸੇਵਾਵਾਂ ਦੀਆਂ ਉਚੇਰੀਆਂ ਗਜ਼ਟਿਡ ਪੋਸਟਾਂ ਵਿਚ ਭਾਰਤੀਆਂ ਦੀ ਗਿਣਤੀ ਵਧਾਉਣ ਦੇ ਯਤਨ ਕੀਤੇ ਜਾ ਰਹੇ ਸਨ। ਕੁਝ ਮਹੀਨਿਆਂ ਬਾਅਦ ਡਾ: ਜੇ. ਸੀ ਬੋਸ ਡੀ. ਐਸ. ਸੀ (ਲੰਡਨ) ਨੂੰ ਪ੍ਰੈਜ਼ੀਡੈਂਸੀ ਕਾਲਜ ਵਿਚ ਨਿਯੁਕਤ ਕਰ ਦਿੱਤਾ ਗਿਆ ਸੀ। ਤੇ ਇਕ ਸਾਲ ਦੇ ਵਿਚ-ਵਿਚ ਸ੍ਰੀ ਜੀ. ਐਨ. ਚੈਟਰਜੀ, ਬੀ. ਏ. (ਕੈਂਟਬਰੀ) ਨੂੰ ਸਰਕਾਰੀ ਕਾਲਜ ਵਿਚ ਨਿਯੁਕਤ ਕਰ ਦਿੱਤਾ ਗਿਆ ਸੀ।

ਸ੍ਰੀ ਇਬਟਸਨ ਮੇਰੇ ਟੇਬਲ ਉੱਤੇ ਆਏ ਅਤੇ ਉਹਨਾਂ ਪ੍ਰਯੋਗਾਂ ਨੂੰ ਵੇਖਿਆ ਜਿਹੜੇ ਮੈਂ ਉਸ ਵੇਲੇ ਕਰ ਰਿਹਾ ਸੀ। ਜਿੱਥੋਂ ਤੱਕ ਮੈਨੂੰ ਯਾਦ ਹੈ ਮੈਂ ਉਸ ਵੇਲੇ ਐਲਕਲਾਇਡ ਪਦਾਰਥ (ਖਾਰ ਤੱਤ) ਕਸ਼ੀਦ ਕਰ ਰਿਹਾ ਸੀ ਤੇ ਉਹਦੇ ਉੱਤੇ ਪ੍ਰਯੋਗ ਕਰ ਰਿਹਾ ਸੀ। ਉਹਨਾਂ ਮੇਰੀ ਕਾਪੀ ਵੇਖੀ ਅਤੇ ਪ੍ਰਯੋਗਾਂ ਬਾਰੇ ਕੁਝ ਸਵਾਲ ਪੁੱਛੇ, ਕੁਝ ਟੈੱਸਟ ਵੇਖੇ। ਮੇਰੇ ਨਾਲ ਇਕ ਘੰਟੇ ਤੋਂ ਵੱਧ ਸਮਾਂ ਬਿਤਾਉਣ ਤੋਂ ਬਾਅਦ ਉਹਨਾਂ ਮੈਨੂੰ ਪੁੱਛਿਆ ਕਿ ਇਮਤਿਹਾਨ ਪਾਸ ਕਰਨ ਤੋਂ ਬਾਅਦ ਮੈਂ ਕੀ ਕਰਨ ਦਾ ਇਰਾਦਾ ਬਣਾਇਆ ਹੈ। ਮੈਂ ਉਹਨਾਂ ਨੂੰ ਦੱਸਿਆ ਕਿ ਇਹਦੇ ਬਾਰੇ ਅਜੇ ਮੇਰੇ ਮਨ ਵਿਚ ਤਸਵੀਰ ਸਾਫ਼ ਨਹੀਂ ਹੈ, ਪਰ ਮੈਂ ਵਿਗਿਆਨਕ ਖੇਤਰ ਵਿਚ ਹੀ ਕੰਮ ਕਰਨਾ ਚਾਹੁੰਦਾ ਹਾਂ। ਜਦੋਂ ਉਹ ਚਲੇ ਗਏ ਤਾਂ ਪ੍ਰੋ: ਜੇ. ਸੀ. ਓਮੈਨ ਨੇ ਮੈਨੂੰ ਦੱਸਿਆ ਕਿ ਸ੍ਰੀ ਇਬਟਸਨ ਮੇਰੇ ਤੋਂ ਬਹੁਤ ਪ੍ਰਭਾਵਿਤ ਹੋਏ ਹਨ ਅਤੇ ਕਿ ਉਹਨਾਂ ਦਾ ਖ਼ਿਆਲ ਹੈ ਕਿ ਮੈਨੂੰ ਕਾਲਜ ਦੇ ਸਟਾਫ ਵਿਚ ਲੈਣ ਦੀ ਤਜਵੀਜ਼ ਵਿਚਾਰ-ਅਧੀਨ ਹੈ। ਪ੍ਰੋ: ਓਮੈਨ ਨੂੰ ਇਸ ਗੱਲ ਬਾਰੇ ਪੂਰਾ ਪਤਾ ਨਹੀਂ ਸੀ ਕਿ ਇਹ ਤਜਵੀਜ਼ ਕਿਸ ਕਿਸਮ ਦੀ ਹੈ। ਮੈਂ ਆਪਣੇ ਤੌਰ ਉੱਤੇ ਇਹ ਵੀ ਸੋਚ ਰਿਹਾ ਸੀ ਕਿ ਡੀ. ਪੀ. ਆਈ. ਦੇ ਦਫ਼ਤਰ ਵਿਚ ਬਣ ਰਹੀਆਂ ਜਾਂ ਸੰਭਵ ਤੌਰ ਉੱਤੇ ਸ੍ਰੀ ਇਬਟਸਨ ਦੇ ਦਿਮਾਗ ਵਿਚ ਬਣ ਰਹੀਆਂ ਸਕੀਮਾਂ ਬਾਰੇ ਉਹ ਪਹਿਲਾਂ ਹੀ ਨਹੀਂ ਸਨ ਦੱਸਣਾ ਚਾਹੁੰਦੇ।

## ਮੌਸਮ-ਵਿਭਾਗ ਵਿਚ ਨੌਕਰੀ ਦਾ ਆਰੰਭ

ਦੂਜੀ ਤਜਵੀਜ਼ ਵੀ ਛੇਤੀ ਹੀ ਆ ਗਈ। ਜਨਵਰੀ 1885 ਦੇ ਪਹਿਲੇ ਹਫ਼ਤੇ ਵਿਚ ਪ੍ਰੋਫ਼ੈਸਰ ਓਮੈਨ ਨੇ ਮੈਨੂੰ ਇਕ ਅਰਧ-ਸਰਕਾਰੀ ਚਿੱਠੀ ਵਿਖਾਈ ਜਿਸ ਵਿਚ ਉਹਨਾਂ ਨੂੰ ਕਿਹਾ ਗਿਆ ਸੀ ਕਿ ਉਹ ਮੌਸਮ ਵਿਭਾਗ ਦੇ ਮੁਖੀ ਨੂੰ ਕਿਸੇ ਅਜਿਹੇ ਕਾਬਲ ਸਾਇੰਸ ਗਰੈਜੂਏਟ ਦੀ ਸਿਫ਼ਾਰਸ਼ ਕਰਨ ਜਿਹੜਾ ਐਸਿਸਟੈਂਟ ਮੌਸਮ ਰਿਪੋਰਟਰ ਦੇ ਗਜ਼ਟਿਡ ਅਹੁਦੇ ਉੱਤੇ ਕੰਮ ਕਰਨ ਲਈ ਤਿਆਰ ਹੋਵੇ। ਪ੍ਰੋਫ਼ੈਸਰ ਓਮੈਨ ਨੇ ਮੈਨੂੰ ਪੂਰੇ ਜ਼ੋਰ ਨਾਲ ਕਿਹਾ ਕਿ ਮੈਂ ਇਸ ਨੌਕਰੀ ਲਈ ਯਤਨ ਕਰਾਂ। ਉਹਨਾਂ ਮੈਨੂੰ ਦੱਸਿਆ ਕਿ ਇਸ ਤਰ੍ਹਾਂ ਦੀਆਂ ਵਿਗਿਆਨ ਨਾਲ ਸਬੰਧਿਤ ਨੌਕਰੀਆਂ ਕੋਈ ਬਹੁਤੀਆਂ ਨਹੀਂ ਹਨ ਅਤੇ ਬਾਅਦ ਵਿਚ ਸ਼ਾਇਦ ਛੇਤੀ ਮੌਕਾ ਵੀ ਨਾ ਮਿਲੇ। ਉਹਨਾਂ ਕਿਹਾ ਕਿ ਸ੍ਰੀ ਇਬਟਸਨ ਦੀਆਂ ਤਜਵੀਜ਼ਾਂ ਖਟਾਈ ਵਿਚ ਵੀ ਪੈ ਸਕਦੀਆਂ ਹਨ ਅਤੇ ਕਿ ਮੈਂ

ਸਿੱਖਿਆ ਵਿਭਾਗ ਵਿਚ ਬਾਅਦ ਵਿਚ ਵੀ ਆ ਸਕਦਾ ਹਾਂ ਅਤੇ ਪੰਜਾਬ ਵਿਚ ਬਦਲੀ ਕਰਵਾ ਸਕਦਾ ਹਾਂ। ਮੈਂ ਆਪਣੀ ਪ੍ਰਵਾਨਗੀ ਦੇ ਦਿੱਤੀ। ਕੁਝ ਦਿਨਾਂ ਬਾਅਦ ਹੀ ਮੈਨੂੰ ਤਾਰ ਮਿਲੀ ਕਿ ਮੈਂ ਸੈਂਟਰਲ ਮਿਉਰ ਕਾਲਜ, ਅਲਾਹਬਾਦ ਵਿਖੇ ਫ਼ਿਜ਼ਿਕਸ ਦੇ ਪ੍ਰੋਫੈਸਰ ਸ੍ਰੀ ਏ ਐਸ. ਹਿੱਲ ਨੂੰ ਮਿਲਾਂ। ਉਸ ਸਮੇਂ ਸ੍ਰੀ ਐਫ. ਐਚ. ਬਲੈਨਫੋਰਡ ਛੁੱਟੀ ਉੱਤੇ ਸਨ ਅਤੇ ਸ੍ਰੀ ਹਿੱਲ ਆਰਜ਼ੀ ਇੰਚਾਰਜ ਸਨ। ਮੈਂ ਇੰਟਰਵਿਊ ਲਈ ਉਨ੍ਹਾਂ ਸਾਹਮਣੇ 10 ਜਨਵਰੀ 1885 ਨੂੰ ਪੇਸ਼ ਹੋਇਆ। ਮੇਰੇ ਤੋਂ ਪਹਿਲਾਂ ਹੋਰਨਾਂ ਪ੍ਰਾਂਤਾਂ ਦੇ ਕਈ ਉਮੀਦਵਾਰ ਇੰਟਰਵਿਊ ਦੇ ਚੁੱਕੇ ਸਨ। ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਦੂਜੇ ਉਮੀਦਵਾਰਾਂ ਨਾਲੋਂ ਮੇਰੀਆਂ ਯੋਗਤਾਵਾਂ ਜ਼ਿਆਦਾ ਸਨ, ਪਰ ਸ੍ਰੀ ਹਿੱਲ ਇਕ-ਦੋ ਸਵਾਲਾਂ ਦੇ ਮੇਰੇ ਵੱਲੋਂ ਦਿੱਤੇ ਗਏ ਜਵਾਬ ਤੋਂ ਵਿਸ਼ੇਸ਼ ਤੌਰ ਉੱਤੇ ਖ਼ੁਸ਼ ਹੋਏ ਤੇ ਉਹਨਾਂ ਫ਼ੈਸਲਾ ਮੇਰੇ ਹੱਕ ਵਿਚ ਕਰ ਦਿੱਤਾ। ਇਹ ਸਵਾਲ ਸਮੁੰਦਰੀ ਤੂਫਾਨਾਂ ਨਾਲ ਸਬੰਧਿਤ ਸਨ।

ਮੈਂ ਇਕ ਸਵਾਲ ਦਾ ਜਵਾਬ ਦੇਣ ਵੇਲੇ ਆਪਣੇ ਇਕ ਅਭੁੱਲ ਤਜਰਬੇ ਦਾ ਜ਼ਿਕਰ ਕੀਤਾ ਜਦੋਂ ਮੈਂ ਕੁਝ ਵਰ੍ਹੇ ਪਹਿਲਾਂ ਕਿਸ਼ਤੀ ਰਾਹੀਂ ਝਨਾਂ ਨੂੰ ਪਾਰ ਕਰਨ ਵੇਲੇ ਭੰਵਰ ਵਿਚ ਫਸ ਗਿਆ ਸੀ। ਮੇਰੇ ਨਾਲੋਂ ਵੱਧ ਤਸੱਲੀਬਖ਼ਸ਼ ਜਵਾਬ ਹੋਰ ਕੋਈ ਨਹੀਂ ਸੀ ਦੇ ਸਕਿਆ। ਉਹਨਾਂ ਮੈਨੂੰ ਕਿਹਾ ਕਿ ਮੈਂ ਕਲਕੱਤਾ ਚਲਾ ਜਾਵਾਂ ਅਤੇ ਦਫ਼ਤਰ ਜੁਆਇਨ ਕਰ ਲਵਾਂ। ਮੇਰੀ ਤਨਖ਼ਾਹ ਦਾ ਫ਼ੈਸਲਾ ਭਾਰਤ ਸਰਕਾਰ ਦੇ ਜ਼ਰਾਇਤ ਵਿਭਾਗ, ਜਿਸ ਨਾਲ ਸਾਡਾ ਦਫਤਰ ਸਬੰਧਿਤ ਸੀ, ਵਿਚ ਅਧੀਨ ਸਕੱਤਰ ਸ੍ਰੀ ਟੀ. ਡਬਲਿਊ. ਹੋਲਡਰਨੈੱਸ ਨੇ ਕਰਨਾ ਸੀ। ਮੈਂ ਸ੍ਰੀ ਹਿੱਲ ਨੂੰ ਕਿਹਾ ਕਿ ਮੈਂ ਆਪਣੀ ਐਮ. ਏ. ਦੀ ਪੜ੍ਹਾਈ ਵਿਚ ਨਹੀਂ ਛੱਡਣੀ ਚਾਹੁੰਦਾ। ਪਰ ਉਹ ਤਾਂ ਮੈਨੂੰ ਕਿਸੇ ਵੀ ਤਰ੍ਹਾਂ ਛੱਡਣਾ ਨਹੀਂ ਸੀ ਚਾਹੁੰਦੇ। ਉਹਨਾਂ ਮੈਨੂੰ ਯਕੀਨ ਦਿਵਾਇਆ ਕਿ ਮੈਂ ਪ੍ਰੈਜ਼ੀਡੈਂਸੀ ਕਾਲਜ ਵਿਚ ਅੰਸ਼-ਕਾਲੀਨ ਵਿਦਿਆਰਥੀ ਵਜੋਂ ਕੈਮਿਸਟਰੀ ਦੀਆਂ ਜਮਾਤਾਂ ਲਾ ਸਕਦਾ ਹਾਂ ਅਤੇ ਇਸ ਸਬੰਧੀ ਕਿਸੇ ਨੂੰ ਕਿਸੇ ਕਿਸਮ ਦਾ ਕੋਈ ਇਤਰਾਜ਼ ਨਹੀਂ ਹੋਵੇਗਾ। ਉਹਨਾ ਮੈਨੂੰ ਇਹ ਵੀ ਕਿਹਾ ਕਿ ਉਹ ਕੈਮਿਸਟਰੀ ਦੇ ਪ੍ਰੋਫੈਸਰ ਸ੍ਰੀ (ਬਾਅਦ ਵਿਚ ਸਰ) ਅਲੈਗਜ਼ੈਂਡਰ ਪੈਡਲਰ[7] ਐਫ. ਆਰ. ਐਸ. ਨੂੰ ਖ਼ਤ ਲਿਖ ਦੇਣਗੇ ਕਿ ਉਹ ਮੈਨੂੰ ਪੜ੍ਹਾਈ ਜਾਰੀ ਰੱਖਣ ਵਿਚ ਮਦਦ ਦੇਣ। ਪ੍ਰੋਫੈਸਰ ਪੈਡਲਰ ਬੰਗਾਲ ਲਈ ਮੌਸਮ ਰਿਪੋਰਟਰ ਵੀ ਸਨ। ਇਸ ਕੰਮ ਲਈ ਉਹਨਾਂ ਨੂੰ ਮਾਸਿਕ 250 ਰੁਪਏ ਭੱਤਾ ਅੱਡ ਮਿਲਦਾ ਸੀ। ਕਲਕੱਤਾ ਵਿਚ ਮੈਨੂੰ ਸਭਨਾਂ ਤੋਂ ਭਰਪੂਰ ਸਹਿਯੋਗ ਮਿਲਿਆ। ਸਰਕਾਰੀ ਕਾਲਜ ਲਾਹੌਰ ਵਿਚ ਮੈਨੂੰ 35 ਰੁਪਏ ਮਹੀਨਾ ਵਜ਼ੀਫਾ ਮਿਲਿਆ ਕਰਦਾ ਸੀ। ਮੈਨੂੰ ਦੱਸਿਆ ਗਿਆ ਕਿ ਪੰਜਾਬ ਸਰਕਾਰ ਨੂੰ ਸਿਫ਼ਾਰਸ਼ ਕੀਤੀ ਜਾਵੇਗੀ ਕਿ ਮੈਨੂੰ ਮੌਸਮ ਵਿਭਾਗ ਦੇ ਦਫਤਰ ਵਿਚੋਂ ਤਨਖ਼ਾਹ ਦੇ ਨਾਲ-ਨਾਲ ਇਸ ਵਜੀਫ਼ੇ ਦੀ ਅਦਾਇਗੀ ਜਾਰੀ ਰੱਖੀ

ਜਾਵੇ। ਪ੍ਰੈਜ਼ੀਡੈਂਸੀ ਕਾਲਜ ਦੇ ਪ੍ਰਿੰਸੀਪਲ ਸ੍ਰੀ ਸੀ ਐਚ. ਟਾਅਨੀ ਨੇ ਮੈਨੂੰ ਇਸ ਆਧਾਰ ਉੱਤੇ ਮਾਸਿਕ ਫ਼ੀਸ ਤੋਂ ਛੋਟ ਦੇ ਦਿੱਤੀ ਕਿ ਮੈਂ ਸਰਕਾਰੀ ਕਾਲਜ ਲਾਹੌਰ ਤੋਂ ਜਿਹੜਾ ਵਜ਼ੀਫ਼ਾ ਲੈ ਰਿਹਾ ਸੀ, ਉਹ ਮੈਨੂੰ ਫ਼ੀਸ ਕੱਟ ਕੇ ਮਿਲਦਾ ਸੀ। ਇਸ ਲਈ ਮੇਰੇ ਤੋਂ ਦੁਬਾਰਾ ਫੀਸ ਲੈਣ ਦੀ ਕੋਈ ਤੁਕ ਨਹੀਂ ਸੀ। ਸ੍ਰੀ ਟਾਅਨੀ ਦੇ ਮਨ ਵਿਚ ਇਹ ਗੱਲ ਨਾ ਆਈ ਕਿ ਸਰਕਾਰੀ ਕਾਲਜ ਲਾਹੌਰ ਵਿਚ ਐਮ. ਏ. ਦੀ ਫੀਸ ਮਾਸਿਕ ਕੇਵਲ 2 ਰੁਪਏ ਸੀ, ਜਦੋਂ ਕਿ ਪ੍ਰੈਜ਼ੀਡੈਂਸੀ ਕਾਲਜ ਵਿਚ 12 ਰੁਪਏ ਲਏ ਜਾਂਦੇ ਸਨ।

ਇਹਨਾਂ ਸਾਰੀਆਂ ਰਿਆਇਤਾਂ ਅਤੇ ਪ੍ਰੈਜ਼ੀਡੈਂਸੀ ਕਾਲਜ ਵਿਚ ਚੰਗੇਰੀ ਸਿੱਖਿਆ ਪ੍ਰਾਪਤ ਕਰਨ ਦੀ ਸੰਭਾਵਨਾ ਸਦਕਾ ਮੈਂ ਇਹ ਅਹੁਦਾ ਪ੍ਰਵਾਨ ਕਰ ਲਿਆ। ਮੇਰਾ ਅਹੁਦਾ ਸੈਕਿੰਡ ਐਸਿਸਟੈਂਟ ਮੌਸਮ ਰਿਪੋਰਟਰ, ਭਾਰਤ ਸਰਕਾਰ ਸੀ। ਪ੍ਰਥਮ ਐਸਿਸਟੈਂਟ ਇਕ ਯੂਰਪੀ ਸ਼ਖ਼ਸ ਸ੍ਰੀ ਡਲਸ ਸਨ। ਉਹਨਾਂ ਨੂੰ 500 ਰੁਪਏ ਤਨਖਾਹ ਮਿਲਦੀ ਸੀ ਜੋ ਵਧ ਕੇ 1,000 ਰੁਪਏ ਹੋ ਜਾਣੀ ਸੀ। ਮੈਨੂੰ 100-150 ਰੁਪਏ ਦਿੱਤੇ ਗਏ, ਪਰ ਮੈਨੂੰ ਸ੍ਰੀ ਹੋਲਡਰਨੈੱਸ ਨੇ ਯਕੀਨ ਦਿਵਾਇਆ ਕਿ ਕੁਝ ਕੁ ਤਜਰਬਾ ਪ੍ਰਾਪਤ ਕਰਨ ਤੋਂ ਬਾਅਦ ਮੇਰੇ ਗਰੇਡ ਵਿਚ ਸੋਧ ਕਰ ਦਿੱਤੀ ਜਾਵੇਗੀ। ਸ੍ਰੀ ਡਬਲਿਊ. ਐਲ. ਡਲਸ ਹਿੰਦ-ਮਹਾਂਸਾਗਰ ਵਿਚ ਦੀ ਲੰਘਦੇ ਸਮੁੰਦਰੀ ਜਹਾਜ਼ਾਂ ਦੀਆਂ ਲਾਗ-ਬੁੱਕਾਂ ਨਾਲ ਸਬੰਧਿਤ ਕਿਸੇ ਵਿਸ਼ੇਸ਼ ਕਾਰਜ ਦੇ ਇੰਚਾਰਜ ਸਨ, ਜਦੋਂ ਕਿ ਮੈਨੂੰ "ਰੋਜ਼ਾਨਾ" ਅਤੇ "ਮਾਸਿਕ" ਮੌਸਮ ਰਿਪੋਰਟਾਂ ਤਿਆਰ ਕਰਨ ਅਤੇ ਜਾਰੀ ਕਰਨ ਦਾ ਬਹੁਤ ਜ਼ਿੰਮੇਵਾਰੀ ਵਾਲਾ ਕੰਮ ਸੌਂਪਿਆ ਗਿਆ ਸੀ। ਮੈਨੂੰ ਸਥਾਈ ਤੌਰ ਉੱਤੇ ਸ਼ਿਮਲਾ ਵਿਖੇ ਤਾਇਨਾਤ ਕੀਤਾ ਜਾਣਾ ਸੀ ਜਿੱਥੋਂ ਭਵਿੱਖ ਵਿੱਚ ਰੋਜ਼ਾਨਾ ਮੌਸਮ ਰਿਪੋਰਟ ਜਾਰੀ ਹੋਇਆ ਕਰਨੀ ਸੀ। ਜਦੋਂ ਤੱਕ ਮੈਂ ਕਲਕੱਤਾ ਰਿਹਾ ਮੇਰੇ ਦਫ਼ਤਰ ਵਿਚ ਕੰਮ ਕਰਨ ਦੇ ਕੋਈ ਨਿਸ਼ਚਿਤ ਘੰਟੇ ਨਹੀਂ ਸਨ ਅਤੇ ਨਾ ਹੀ ਕੋਈ ਨਿਸਚਿਤ ਡਿਊਟੀ ਸੀ। ਰੋਜ਼ ਤਿੰਨ-ਚਾਰ ਘੰਟੇ ਮੈਂ ਪ੍ਰੈਜ਼ੀਡੈਂਸੀ ਕਾਲਜ ਵਿਚ ਗੁਜ਼ਾਰਦਾ ਸੀ। ਮੈਨੂੰ ਉੱਥੇ ਟਰੇਨੀ ਭਾਵ ਸਿਖਿਆਰਥੀ ਸਮਝਿਆ ਜਾਂਦਾ ਸੀ ਅਤੇ ਮੈਂ ਵੀ ਆਪਣਾ ਕੰਮ ਸਿੱਖਣ ਤੋਂ ਇਲਾਵਾ ਬਾਕੀ ਦਾ ਹਰੇਕ ਕੰਮ ਸਿੱਖ ਰਿਹਾ ਸੀ। ਮੈਂ ਸਮਾਂ ਕੱਢ ਕੇ ਅਲੀਪੁਰ ਵਿਖੇ ਕੇਂਦਰੀ ਨੀਝਸ਼ਾਲਾ (ਸੈਂਟਰਲ ਅਬਜ਼ਰਵੇਟਰੀ) ਜ਼ਰੂਰ ਜਾਂਦਾ ਸੀ ਜੋ ਉਸ ਸਮੇਂ ਕਲਕੱਤਾ ਤੋਂ ਦੋ-ਤਿੰਨ ਕਿਲੋਮੀਟਰ ਦੂਰ ਸੀ ਤੇ ਸਾਰਾ ਰਾਹ ਉਜਾੜ-ਬੀਆਬਾਨ ਸੀ। ਹੁਣ ਭਾਵੇਂ ਇਹ ਉਜਾੜ ਸ਼ਹਿਰ ਦਾ ਹਿੱਸਾ ਬਣ ਗਿਆ ਹੈ। ਮੈਂ ਬੈਰੋਮੀਟਰਾਂ ਅਤੇ ਹੋਰ ਯੰਤਰਾਂ ਦੀ ਦਰਜਾਬੰਦੀ ਨੂੰ ਵੀ ਬੜੇ ਧਿਆਨ ਨਾਲ ਸਿੱਖਿਆ। ਮੈਂ ਇੱਥੇ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਮੈਂ ਸ਼ਿਮਲਾ ਦਫ਼ਤਰ ਵਿਚ ਮੇਰੇ ਅਧੀਨ ਕੰਮ ਕਰਨ ਵਾਲੇ ਹਰੇਕ ਵਿਅਕਤੀ, ਕਲਰਕ, ਕੰਪਿਊਟਰ, ਆਦਿ ਦਾ ਕੰਮ ਸਿੱਖਣਾ ਚਾਹੁੰਦਾ ਸੀ ਤੇ ਇਹ ਕੰਮ ਸਿੱਖਣਾ ਵੀ ਇਸ ਪੱਧਰ ਤੱਕ ਚਾਹੁੰਦਾ ਸੀ ਕਿ ਜਦੋਂ ਵੀ ਕਿਤੇ ਲੋੜ ਪਵੇ ਮੈਂ ਬਿਨਾਂ ਕਿਸੇ

ਮੁਸ਼ਕਲ ਦੇ ਉਹਨਾਂ ਚੋਂ ਕਿਸੇ ਦਾ ਵੀ ਕੰਮ ਕਰ ਸਕਾਂ। ਇਹਦੇ ਨਾਲ ਹੀ ਮੈਂ ਭਾਰਤ ਦੇ ਹੀ ਨਹੀਂ, ਸਗੋਂ ਹੋਰਨਾਂ ਦੇਸ਼ਾਂ ਦੇ ਮੌਸਮ ਦੇ ਵੀ ਵਿਗਿਆਨ ਪੱਖਾਂ ਦਾ ਅਧਿਅਨ ਕੀਤਾ। ਆਪਣੇ ਭਵਿੱਖੀ ਕੰਮ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨ ਦੇ ਯਤਨ ਵਿਚ ਮੈਂ ਪ੍ਰੋਫੈਸਰ ਓਮੈਨ ਦੀ ਕੀਮਤੀ ਨਸੀਹਤ ਉੱਤੇ ਚੱਲ ਰਿਹਾ ਸੀ ਜਿਹੜੀ ਉਹਨਾਂ ਮੈਨੂੰ ਇਹ ਨੌਕਰੀ ਲੈਣ ਵੇਲੇ ਦਿੱਤੀ ਸੀ।

## ਕਲਕੱਤਾ ਦੇ ਪ੍ਰੈਜ਼ੀਡੈਂਸੀ ਕਾਲਜ ਵਿਖੇ

ਪ੍ਰੈਜ਼ੀਡੈਂਸੀ ਕਾਲਜ ਵਿਖੇ ਮੇਰੀ ਜਾਣ-ਪਛਾਣ ਅਜਿਹੀਆਂ ਸ਼ਖ਼ਸੀਅਤਾਂ ਨਾਲ ਹੋਈ ਜਿਨ੍ਹਾਂ ਨੇ ਬਾਅਦ ਵਿਚ ਦੇਸ਼ ਵਿਚ ਬਹੁਤ ਨਾਮਣਾ ਖੱਟਿਆ। ਇਹਨਾਂ ਵਿਚ ਸਰ ਅਸ਼ੁਤੋਸ਼ ਮੁਕਰਜੀ[8] ਵੀ ਸੀ। ਉਹ ਉਸ ਵੇਲੇ ਗਣਿਤ ਦੀ ਐਮ. ਏ. ਕਰ ਰਿਹਾ ਸੀ। ਜਦੋਂ ਕਿ ਮੈਂ, ਜਿਵੇਂ ਪ੍ਰਹਿਲਾਂ ਦੱਸਿਆ ਹੈ, (ਸਰ) ਅਲੈਗਜ਼ੈਂਡਰ ਪੈਡਲਰ, ਐਫ. ਆਰ. ਐਸ. ਦੀ ਅਗਵਾਈ ਹੇਠ ਐਮ. ਏ. ਕੈਮਿਸਟਰੀ ਦੇ ਫਾਈਨਲ ਇਮਤਿਹਾਨ ਲਈ ਤਿਆਰੀ ਕਰ ਰਿਹਾ ਸੀ। ਮੈਂ ਨਿਊ ਹੈਰੀਸਨ ਰੋਡ ਤੋਂ ਪਾਰ ਸੀਤਾ ਰਾਮ ਘੋਸ਼ ਸੜਕ ਉੱਤੇ ਬ੍ਰਹਮੋ ਹੋਸਟਲ ਵਿਚ ਰਹਿੰਦਾ ਸੀ। ਉਹਨਾਂ ਦਿਨਾਂ ਦੇ ਬੰਗਾਲੀ ਆਪਣੀ ਫ਼ੌਜੀ ਸਿਖਲਾਈ ਦੀ ਘਾਟ ਨੂੰ ਬਹੁਤ ਜ਼ਿਆਦਾ ਮਹਿਸੂਸ ਕਰਦੇ ਸਨ। ਅਸ਼ੁਤੋਸ਼ ਅਤੇ ਹੋਰ ਦੋਸਤ ਅਕਸਰ ਹੀ ਸ਼ਾਮ ਦੀ ਸੈਰ ਲਈ ਮੈਨੂੰ ਨਾਲ ਲੈ ਜਾਂਦੇ ਅਤੇ ਮੈਨੂੰ ਗੁਰੂ ਗੋਬਿੰਦ ਸਿੰਘ[9], ਰਣਜੀਤ ਸਿੰਘ[10] ਅਤੇ ਹਰੀ ਸਿੰਘ ਨਲਵਾ[11] ਦੇ ਫ਼ੌਜੀ ਕਾਰਨਾਮਿਆਂ ਬਾਰੇ ਕੁਝ ਨਾ ਕੁਝ ਪੁੱਛਦੇ ਰਹਿੰਦੇ। ਹੋਸਟਲ ਵਿਚ ਰਹਿਣ ਵਾਲੇ ਕਈ ਵਿਦਿਆਰਥੀ ਸੈਨਿਕ ਸਿਖਲਾਈ ਲਈ ਏਨੇ ਉਤਸੁਕ ਸਨ ਕਿ ਉਹ ਮੈਨੂੰ ਡਰਿਲ ਸਾਰਜੈਂਟ ਬਣਨ ਲਈ ਕਹਿੰਦੇ। ਇਸ ਸਬੰਧ ਵਿਚ ਮੇਰੇ ਤੋਂ ਨਾਂਹ ਸੁਣਨੀ ਉਹਨਾਂ ਨੂੰ ਗਵਾਰਾ ਨਹੀਂ ਸੀ। ਮੈਂ ਉਹਨਾਂ ਨੂੰ ਦੱਸਦਾ ਕਿ ਮੈਂ ਪੰਜਾਬੀ ਤਾਂ ਹਾਂ, ਪਰ ਮੇਰਾ ਜੁੱਸਾ ਪੰਜਾਬੀਆਂ ਵਾਲਾ ਨਹੀਂ ਹੈ ਤੇ ਮੈਂ ਕਦੇ ਬੰਦੂਕ ਚੁੱਕ ਕੇ ਜਾਂ ਚਲਾ ਕੇ ਨਹੀਂ ਵੇਖੀ। ਪਰ ਉਹ ਕਹਿੰਦੇ ਕਿ "ਇਹ ਤਾਂ ਹੋ ਹੀ ਨਹੀਂ ਸਕਦਾ। ਹਰੇਕ ਪੰਜਾਬੀ ਜਮਾਂਦਰੂ ਫ਼ੌਜੀ ਹੁੰਦਾ ਹੈ।" ਹੋਸਟਲ ਵਿਚ ਰਹਿਣ ਵਾਲਾ ਮੇਰਾ ਇਕ ਸਾਥੀ ਸ੍ਰੀ ਦਾਸ ਡਰਿਲ ਸਿੱਖਣ ਲਈ ਏਨਾ ਪਾਗਲ ਹੋਇਆ ਫਿਰਦਾ ਸੀ ਕਿ ਮੈਂ ਮਹਿਸੂਸ ਕੀਤਾ ਕਿ



*ਸਰ ਅਸ਼ੁਤੋਸ਼ ਮੁਕਰਜੀ*

ਉਹਦੇ ਨਾਲ ਮਜ਼ਾਕ ਕੀਤਾ ਜਾ ਸਕਦਾ ਹੈ। ਮੈਂ ਉਸਨੂੰ ਕਿਹਾ ਕਿ ਉਹ ਬਾਂਸ ਦੇ ਦੋ ਡੰਡੇ ਲੈ ਆਵੇ ਜਿਨ੍ਹਾਂ ਨੂੰ ਬੰਦੂਕਾਂ ਸਮਝਿਆ ਜਾ ਸਕਦਾ ਸੀ। ਇਕ ਡੰਡਾ ਮੇਰੇ ਲਈ ਸੀ ਅਤੇ ਇਕ ਉਹਦੇ ਲਈ। ਆਰਮਜ਼ ਐਕਟ ਅਮਲ ਵਿਚ ਹੋਣ ਕਾਰਨ ਹਥਿਆਰ ਚੁੱਕ ਕੇ ਚੱਲਣ-ਫਿਰਨ ਦੀ ਮਨਾਹੀ ਸੀ। ਇਸ ਲਈ ਉਹ ਬਾਂਸ ਦੇ ਡੰਡਿਆਂ ਵਾਲੇ ਪ੍ਰਬੰਧ ਨਾਲ ਹੀ ਖੁਸ਼ ਸੀ। ਇਹ ਲਾਠੀਆਂ ਅਸੀਂ ਮੋਢਿਆਂ ਉੱਤੇ ਰੱਖ ਲੈਂਦੇ ਅਤੇ ਹੋਸਟਲ ਦੇ ਨਿੱਕੇ ਜਿਹੇ ਮੈਦਾਨ ਵਿਚ ਮੈਂ ਸ੍ਰੀ ਦਾਸ ਨੂੰ ਅੱਗੇ-ਪਿੱਛੇ ਮਾਰਚ ਕਰਵਾਉਂਦਾ। ਇਹ ਕੰਮ ਰੋਜ਼ ਸਵੇਰੇ ਇਕ ਘੰਟੇ ਤੱਕ ਚੱਲਦਾ ਤੇ ਇਕ ਹਫ਼ਤੇ ਬਾਅਦ ਮੈਂ ਆਪਣੇ ਵਿਦਿਆਰਥੀ ਨੂੰ ਇਸ ਕਲਾ ਵਿਚ ਮਾਹਿਰ ਹੋ ਗਿਆ ਕਰਾਰ ਦੇ ਦਿੱਤਾ। ਮੈਂ ਜਿੱਥੋਂ ਤੱਕ ਅੰਦਾਜ਼ਾ ਲਾ ਸਕਦਾ ਸੀ ਉਹਨੇ ਮੇਰੀ ਗੱਲ ਉੱਤੇ ਪੂਰੀ ਗੰਭੀਰਤਾ ਨਾਲ ਵਿਸ਼ਵਾਸ ਕਰ ਲਿਆ ਸੀ। ਨਿਸ਼ਾਨੇ ਨੂੰ ਗੋਲੀ ਨਾਲ ਵਿੰਨ੍ਹਣ ਦੀ ਕਲਾ ਨੂੰ ਛੱਡ ਕੇ ਉਹਨੇ ਸੈਨਿਕ ਕਲਾ ਕਾਫੀ ਹੱਦ ਤੱਕ ਸਿਖ ਲਈ ਸੀ। ਮੈਂ ਕੁਝ ਸਾਲਾਂ ਬਾਅਦ ਸ੍ਰੀ ਦਾਸ ਨੂੰ ਮਿਲਿਆ ਜਦੋਂ ਉਹ ਕਲਕੱਤਾ ਬੈਥੁਨ ਕਾਲਜ ਵਿਚ ਪ੍ਰੋਫ਼ੈਸਰ ਸੀ ਜਿੱਥੇ ਉਹਨੂੰ ਮੁੰਡਿਆਂ ਦੇ ਕਿਸੇ ਵੀ ਕਾਲਜ ਦੇ ਅਧਿਆਪਕ ਨਾਲੋਂ ਆਪਣੇ ਵਿਦਿਆਰਥੀਆਂ ਤੋਂ ਬਹੁਤ ਘੱਟ ਮੁਸ਼ਕਲਾਂ ਦਾ ਸਾਹਮਣਾ ਸੀ। ਮੇਰਾ ਨਿਸਚਿਤ ਵਿਚਾਰ ਹੈ ਕਿ ਪਿਛਲੇ 40 ਵਰ੍ਹਿਆਂ ਵਿਚ ਬੰਗਾਲੀ ਨੌਜਵਾਨਾਂ ਵਿਚ ਹੈਰਾਨੀਜਨਕ ਤਬਦੀਲੀਆਂ ਹੋਈਆਂ ਹਨ। ਜਦੋਂ ਮੈਂ ਪ੍ਰੈਜ਼ੀਡੈਂਸੀ ਕਾਲਜ ਵਿਚ ਪੜ੍ਹਦਾ ਹੁੰਦਾ ਸੀ ਉਦੋਂ ਮੈਂ ਆਪਣੇ ਮਿੱਤਰ ਨਾਲ ਮੈਕਾਲੇ ਦੇ ਇਸ ਦੋਸ਼ ਬਾਰੇ ਵਿਚਾਰ-ਵਟਾਂਦਰਾ ਕਰਿਆ ਕਰਦਾ ਸੀ ਕਿ ਬੰਗਾਲੀ ਕਾਇਰ ਹਨ। ਮੈਂ ਕਲਕੱਤਾ ਵਿਚ ਜਿੰਨਾ ਸਮਾਂ ਵੀ ਰਿਹਾ, ਮੈਂ ਇਕ ਵਾਰ ਵੀ ਗਲੀਆਂ ਵਿਚ ਮੁੰਡਿਆਂ ਨੂੰ ਗੁਥਮਗੁੱਥਾ ਹੁੰਦਾ ਨਹੀਂ ਵੇਖਿਆ। ਤੇ ਲਾਹੌਰ ਦੇ ਬਾਜ਼ਾਰਾਂ ਵਿਚ ਘੰਟਾ ਕੁ ਤੁਰਨ-ਫਿਰਨ ਨਾਲ ਹੀ ਤੁਹਾਨੂੰ ਇਹ ਨਜ਼ਾਰਾ ਵੇਖਣ ਨੂੰ ਮਿਲ ਜਾਂਦਾ ਹੈ। ਮੈਨੂੰ ਆਪ ਇਕ ਵਾਰ ਕਾਲਜ ਦੇ ਦੋ ਸੌ ਵਿਦਿਆਰਥੀਆਂ ਦੀ ਭੀੜ ਦਾ ਸਾਹਮਣਾ ਹੋਇਆ ਸੀ, ਪਰ ਕਿਸੇ ਨੇ ਹੱਥ ਨਹੀਂ ਸੀ ਚੁੱਕਿਆ। ਪਰ ਆਪਣੇ ਪ੍ਰਾਂਤ ਵਿਚ ਮੈਂ ਅਜਿਹੀ ਹਾਲਤ ਵਿਚ ਘਰੋਂ ਬਾਹਰ ਨਿਕਲਣ ਦਾ ਹੌਸਲਾ ਨਹੀਂ ਸੀ ਕਰਨਾ ਕਿਉਂਕਿ ਖਿੱਚਧੂਹ ਹੋਣੀ ਤਾਂ ਮਾਮੂਲੀ ਗੱਲ ਸੀ। ਪਰ ਅੱਜ ਹਾਲਤ ਬਿਲਕੁਲ ਵੱਖਰੀ ਹੈ।

ਪ੍ਰੋਫ਼ੈਸਰ ਪੈਡਲਰ ਦੇ ਲੈਕਚਰਾਂ ਅਤੇ ਉਹਨਾਂ ਦੀਆਂ ਪ੍ਰਯੋਗਸ਼ਾਲਾਵਾਂ ਵਿਚ ਮੇਰੇ ਕੰਮ ਤੋਂ ਇਲਾਵਾ, ਉਹਨਾਂ ਨਾਲ ਮੇਰੀ ਸਾਂਝ ਅਸਿੱਧੇ ਤੌਰ ਉੱਤੇ ਮੇਰੇ ਲਈ ਬਹੁਤ ਲਾਹੇਵੰਦ ਸਾਬਤ ਹੋਈ। ਉਹਨਾਂ ਨੂੰ ਸਥਾਨਕ ਵੱਡੀਆਂ ਫ਼ਰਮਾਂ ਤੋਂ ਵਿਸ਼ਲੇਸ਼ਣ ਲਈ ਵਾਈਨ ਅਤੇ ਹੋਰ ਵਣਜੀ ਵਸਤਾਂ ਦੇ ਨਮੂਨੇ ਮਿਲਿਆ ਕਰਦੇ ਸਨ। ਇਹ ਵਿਸ਼ਲੇਸ਼ਣ ਪ੍ਰੋਫੈਸਰ ਪੈਡਲਰ ਆਪ ਕਦੇ ਵੀ ਨਹੀਂ ਸੀ ਕਰਿਆ ਕਰਦੇ। ਉਹ ਇਹ ਸਾਰੇ ਨਮੂਨੇ ਆਪਣੇ ਲੈਬਾਰਟਰੀ ਐਸਿਸਟੈਂਟ ਨੂੰ ਦੇ ਦਿੰਦੇ। ਇਹ ਲੈਬਾਰਟਰੀ ਐਸਿਸਟੈਂਟ ਸ੍ਰੀ ਬੀ

ਕੈਮਿਸਟਰੀ ਦੀ ਐਮ. ਏ. ਸਨ ਅਤੇ ਆਪਣੇ ਕੰਮ ਵਿਚ ਕਾਫੀ ਨਿਪੁੰਨ ਸਨ। ਸ੍ਰੀ ਬੀ. ਨਮੂਨਿਆਂ ਦਾ ਵਿਸ਼ਲੇਸ਼ਣ ਕਰਨ ਲਈ ਅਕਸਰ ਹੀ ਮੈਨੂੰ ਕਹਿੰਦੇ ਅਤੇ ਮੈਂ ਇਹ ਕੰਮ ਬਹੁਤ ਖ਼ੁਸ਼ੀ ਨਾਲ ਕਰਦਾ। ਇਹ ਪ੍ਰਬੰਧ ਸਭਨਾਂ ਨੂੰ ਵਾਰਾ ਖਾਂਦਾ ਸੀ। ਮੈਨੂੰ ਕੀਮਤੀ ਤਜਰਬਾ ਪ੍ਰਾਪਤ ਹੋ ਰਿਹਾ ਸੀ, ਸ੍ਰੀ ਬੀ ਨੂੰ ਵਾਈਨ ਦੀਆਂ ਬੋਤਲਾਂ ਮਿਲ ਜਾਂਦੀਆਂ ਸਨ ਕਿਉਂਕਿ ਵਿਸ਼ਲੇਸ਼ਣ ਲਈ ਤਾਂ ਬਹੁਤ ਥੋੜ੍ਹੀ ਵਾਈਨ ਦੀ ਜ਼ਰੂਰਤ ਪੈਂਦੀ ਸੀ ਅਤੇ ਹਰੇਕ ਵਿਸ਼ਲੇਸ਼ਣ ਲਈ ਹੁੰਦੀ 32 ਰੁਪਏ ਦੀ ਅਦਾਇਗੀ ਪ੍ਰੋਫੈਸਰ ਪੈਡਲਰ ਦੀ ਜੇਬ ਵਿਚ ਚਲੀ ਜਾਂਦੀ ਸੀ।

ਪ੍ਰੋਫੈਸਰ ਪੈਡਲਰ ਮਿਊਂਸੀਪੈਲਿਟੀ ਦੇ ਵੀ ਵਿਸ਼ਲੇਸ਼ਕ ਸਨ। ਇਸ ਸਬੰਧ ਵਿਚ ਉਹਨਾਂ ਦੇ ਹੋਰ ਕੰਮਾਂ ਤੋਂ ਇਲਾਵਾ ਉਹਨਾਂ ਨੇ ਮਿਊਂਸੀਪੈਲਿਟੀ ਵੱਲੋਂ ਸਪਲਾਈ ਕੀਤੇ ਜਾਂਦੇ ਪਾਣੀ ਤੇ ਗੈਸ ਦੀ ਪਰਖ ਕਰ ਕੇ ਰੋਜ਼ਾਨਾ ਰਿਪੋਰਟ ਭੇਜਣੀ ਹੁੰਦੀ ਸੀ। ਵਾਈਨ ਵਾਂਗ ਹੀ ਮੈਂ ਕੁਝ ਕੁ ਵਾਰ ਪਾਣੀ ਦਾ ਵਿਸ਼ਲੇਸ਼ਣ ਕੀਤਾ ਅਤੇ ਗੈਸ ਦਾ ਵਿਸ਼ਲੇਸ਼ਣ ਤਾਂ ਲਗਾਤਾਰ ਘੱਟੋ-ਘੱਟ ਇਕ ਮਹੀਨਾ ਕਰਦਾ ਰਿਹਾ। ਕੈਮਿਸਟਰੀ ਦੇ ਵਿਦਿਆਰਥੀ ਲਈ ਇਸ ਤਰ੍ਹਾਂ ਦੇ ਪ੍ਰੈਕਟੀਕਲ ਬਹੁਤ ਹੀ ਅਹਿਮ ਅਤੇ ਫ਼ਾਇਦੇਮੰਦ ਹੁੰਦੇ ਹਨ। ਇਹਨਾਂ ਪ੍ਰੈਕਟੀਕਲਾਂ ਨੇ ਮੈਨੂੰ ਇਹ ਸੂਝ ਦਿੱਤੀ ਕਿ ਕਿਵੇਂ ਬੜੇ ਹੀ ਧਿਆਨ ਨਾਲ ਬਣਾਏ ਗਏ ਅਤੇ ਸਹੀ ਢੰਗ ਨਾਲ ਜੋੜੇ ਗਏ ਯੰਤਰਾਂ ਨਾਲ ਕਿਸੇ ਵੱਡੇ ਸ਼ਹਿਰ ਦੀ ਗੈਸ ਸਪਲਾਈ ਬਾਰੇ ਭਰੋਸੇਯੋਗ ਰਿਪੋਰਟ ਕੁਝ ਮਿੰਟਾਂ ਵਿਚ ਲਿਖੀ ਜਾ ਸਕਦੀ ਹੈ।

ਪ੍ਰੈਜ਼ੀਡੈਂਸੀ ਕਾਲਜ ਵਿਚ ਮੇਰੇ ਜਮਾਤੀ ਦੋ ਬ੍ਰਹਮੋ ਨੌਜਵਾਨ ਵੀ ਸਨ ਜਿਨ੍ਹਾਂ ਬਾਰੇ ਦੋ ਸ਼ਬਦ ਕਹਿਣੇ ਮੈਂ ਜ਼ਰੂਰੀ ਸਮਝਦਾ ਹਾਂ। ਇਹਨਾਂ ਵਿਚੋਂ ਇਕ ਸ੍ਰੀ ਉਪਿੰਦਰ ਕਿਸ਼ੋਰ ਰਾਇ ਚੌਧਰੀ ਸਨ ਜਿਨ੍ਹਾਂ ਨੂੰ ਉਪੇਨ ਬਾਬੂ ਕਿਹਾ ਜਾਂਦਾ। ਉਹ ਲੰਮੇ ਤੇ ਖ਼ੂਬਸੂਰਤ ਨੌਜਵਾਨ ਸਨ ਅਤੇ ਸਿਰ ਉੱਤੇ ਘੁੰਗਰਾਲੇ ਵਾਲ ਸਨ। ਉਹਨਾਂ ਦੀ ਮਿੱਠੀ ਸੰਗੀਤਕ ਆਵਾਜ਼ ਸੀ ਤੇ ਲੁਭਾਉਣੀ ਸ਼ਖ਼ਸੀਅਤ ਸੀ। ਪ੍ਰੋਫੈਸਰ ਪੈਡਲਰ ਜਿਉਂ ਹੀ ਲੈਬਾਰਟਰੀ ਵਿਚੋਂ ਬਾਹਰ ਨਿਕਲਦੇ, ਉਪੇਨ ਬਾਬੂ ਨੂੰ ਇਕ ਗੀਤ ਸੁਣਾਉਣ ਦੀ ਫ਼ਰਮਾਇਸ਼ ਸ਼ੁਰੂ ਹੋ ਜਾਂਦੀ। ਸਭ ਪਾਸਿਓਂ "ਏਕ ਗਾਨ ਹੋਚੇ" ਦੀਆਂ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ। ਕਈ ਵਾਰ 15-15, 20-20 ਮਿੰਟ ਲੈਬਾਰਟਰੀ ਉਹਨਾਂ ਦੇ ਗੀਤਾਂ ਨਾਲ ਗੂੰਜਦੀ ਰਹਿੰਦੀ। ਕਈ ਸਾਲਾਂ ਬਾਅਦ ਮੈਂ ਦੁਬਾਰਾ ਕਲਕੱਤਾ ਗਿਆ। ਇਕ ਦਿਨ ਐਤਵਾਰ ਸ਼ਾਮੀਂ ਡਾ: (ਹੁਣ ਸਰ) ਪੀ. ਸੀ. ਰੇਅ ਅਤੇ ਮੈਂ ਬ੍ਰਹਮੋ ਮੰਦਿਰ ਵਿਚ ਨਾਲੋ-ਨਾਲ ਅਰਾਧਨਾ ਵਿਚ ਜੁੜੇ ਹੋਏ ਸੀ। ਮੈਂ ਉਹਨਾਂ ਨੂੰ ਆਪਣੇ ਪੁਰਾਣੇ ਮਿੱਤਰ ਤੇ ਜਮਾਤੀ ਉਪਿੰਦਰ ਕਿਸ਼ੋਰ ਰਾਇ ਚੌਧਰੀ ਬਾਰੇ ਪੁੱਛਿਆ। ਉਹਨਾਂ ਦਾ ਜਵਾਬ ਸੀ, "ਸਮਾਜ ਵਿਚ ਇਸ ਨਾਂ ਦਾ ਕੋਈ ਵਿਅਕਤੀ ਨਹੀਂ ਹੈ।" ਮੈਂ ਇਹਨਾਂ ਵਰ੍ਹਿਆਂ ਦੌਰਾਨ ਉਪੇਨ ਬਾਬੂ ਨੂੰ ਕਦੇ ਮਿਲਿਆ ਨਹੀਂ ਸੀ। ਪਰ ਬਾਲਕੋਨੀ ਵਿਚ ਜਦੋਂ ਆਰਤੀ (ਜਯਾ

ਦੇਵ, ਜਯਾ ਦੇਵ) ਸ਼ੁਰੂ ਹੋਈ ਤਾਂ ਮੈਂ ਵੇਖਿਆ ਕਿ ਸਮੂਹਿਕ ਗਾਨ ਦੇ ਮੁਖੀ ਡਾ: ਉਪੇਨ ਬਾਬੂ ਸਨ। ਪ੍ਰਾਰਥਨਾ ਸਭਾ ਮੁੱਕਣ ਤੋਂ ਬਾਅਦ ਮੈਂ ਇਹ ਗੱਲ ਡਾ: ਰੇਅ ਨੂੰ ਦੱਸੀ। ਤੇ ਉਹਨਾਂ ਦਾ ਜਵਾਬ ਸੀ, "ਅੱਛਾ, ਤੁਹਾਡਾ ਮਤਲਬ ਯੂ. ਰੇਅ ਤੋਂ ਹੈ।" ਇਸ ਐਂਗਲੋਕ੍ਰਿਤ ਨਾਂ ਨਾਲ ਉਹ ਸਾਰੇ ਭਾਰਤ ਵਿਚ ਜਾਣੇ ਜਾਂਦੇ ਸਨ। ਉਹ ਅਖ਼ਬਾਰਾਂ ਅਤੇ ਪੁਸਤਕਾਂ ਨੂੰ ਸਚਿਤਰ ਬਣਾਉਣ ਲਈ ਵਰਤੇ ਜਾਂਦੇ ਹਾਫ਼ਟੋਨ ਬਲਾਕ ਬਣਾਉਂਦੇ ਸਨ.। ਮੈਂ ਸ੍ਰੀ ਯੂ. ਰੇਅ ਨੂੰ ਮਿਲਿਆ। ਉਹਨਾਂ ਮੈਨੂੰ ਕਈ ਵਾਰ ਆਪਣੇ ਘਰ ਬੁਲਾਇਆ, ਆਪਣਾ ਸਟੂਡੀਓ ਵਿਖਾਇਆ ਅਤੇ ਸਾਰਾ ਪ੍ਰਾਸੈਸ ਸਮਝਾਇਆ। ਉਹਨਾਂ ਮੈਨੂੰ ਉਹਨਾਂ ਤਬਦੀਲੀਆਂ ਅਤੇ ਬਿਹਤਰੀਆਂ ਬਾਰੇ ਵੀ ਦੱਸਿਆ ਜਿਹੜੀਆਂ ਉਹਨਾਂ ਆਪ ਕੀਤੀਆਂ ਸਨ। ਦੂਜੇ ਵਿਅਕਤੀ ਸਨ ਡਾ: ਗਗਨ ਚੰਦਰ ਹੋਮ ਜਿਨ੍ਹਾਂ ਦੇ ਸਪੁੱਤਰ ਸ੍ਰੀ ਅਮਲ ਹੋਮ ਇਸ ਵੇਲੇ ਕਲਕੱਤਾ ਕਾਰਪੋਰੇਸ਼ਨ ਦੇ "ਮਿਊਂਸੀਪਲ ਜਰਨਲ" ਦੇ ਸੰਪਾਦਕ ਹਨ। ਸ੍ਰੀ ਅਮਲ ਨੇ ਕੁਝ ਸਮੇਂ ਲਈ ਲਾਹੌਰ ਤੋਂ ਨਿਕਲਦੇ "*ਦਾ ਟ੍ਰਿਬਿਊਨ*" ਵਿਚ ਵੀ ਕੰਮ ਕੀਤਾ ਸੀ। ਸ੍ਰੀ ਅਮਲ ਹੋਮ ਨੇ ਕੁਝ ਸਾਲ ਪਹਿਲਾਂ ਮੈਨੂੰ ਦੱਸਿਆ ਕਿ 1935 ਵਿਚ ਜਦੋਂ ਉਹਨਾਂ ਕਵੀ ਰਾਬਿੰਦਰ ਨਾਥ ਟੈਗੋਰ[12] ਨੂੰ ਆਪਣੇ ਰਸਾਲੇ ਦੇ ਕਾਂਗਰਸ ਜੁਬਲੀ ਅੰਕ ਲਈ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਸਬੰਧਿਤ ਆਪਣੀਆਂ ਕੁਝ ਯਾਦਾਂ ਲਿਖਣ ਲਈ ਕਿਹਾ ਤਾਂ ਕਵੀ ਨੇ ਉਹਨਾਂ ਨੂੰ ਪੁੱਛਿਆ ਕਿ ਕੀ ਉਹਨਾਂ ਦਾ ਗਗਨ ਚੰਦਰ ਹੋਮ ਨਾਲ ਕੋਈ ਸਬੰਧ ਹੈ। ਜਦੋਂ ਦੱਸਿਆ ਗਿਆ ਕਿ ਅਮਲ ਤਾਂ ਗਗਨ ਚੰਦਰ ਦਾ ਪੁੱਤਰ ਹੈ ਤਾਂ ਉਹ ਬਹੁਤ ਖ਼ੁਸ਼ ਹੋਏ। ਉਹਨਾਂ ਕਿਹਾ ਕਿ "ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਇਕ ਵਾਰ ਰੁਚੀ ਰਾਮ ਅਤੇ ਗਗਨ ਚੰਦਰ ਮਹਾਂਰਿਸ਼ੀ ਦੇ ਦਰਸ਼ਨ ਕਰਨ ਆਏ ਸਨ ਜਦੋਂ ਉਹ ਪ੍ਰੈਜ਼ੀਡੈਂਸੀ ਕਾਲਜ ਵਿਚ ਪੜ੍ਹਦੇ ਸਨ।" ਸ੍ਰੀ ਟੈਗੋਰ ਉਮਰ ਵਿਚ ਮੇਰੇ ਨਾਲੋਂ ਥੋੜ੍ਹੇ ਜਿਹੇ ਵੱਡੇ ਸਨ। ਮੈਨੂੰ ਨਹੀਂ ਯਾਦ ਕਿ 1885 ਵਿਚ ਮੈਂ ਉਹਨਾਂ ਨੂੰ ਮਹਾਂਰਿਸ਼ੀ ਦੇ ਨੇੜੇ ਵੇਖਿਆ ਸੀ। ਪਰ ਇਹ ਗੱਲ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਕਲਕੱਤਾ ਵਿਖੇ ਕਾਲਜ ਵਿਚ ਪੜ੍ਹਦਿਆਂ ਮੈਂ ਮਹਾਂਉਤਸਵ (ਰਾਜਾ ਰਾਮ ਮੋਹਨ ਰਾਇ[13] ਵੱਲੋਂ ਬ੍ਰਹਮੋ ਸਮਾਜ ਦੀ ਨੀਂਹ ਰੱਖਣ ਦੇ ਦਿਨ ਨੂੰ ਮਨਾਉਣ ਲਈ ਕੀਤੇ ਜਾਂਦੇ ਜ਼ਸ਼ਨਾਂ) ਦੌਰਾਨ ਮਹਾਂਰਿਸ਼ੀ ਦੇ ਦਰਸ਼ਨ ਕਰਨ ਲਈ ਗਿਆ ਸੀ।



*ਰਾਬਿੰਦਰ ਨਾਥ ਟੈਗੋਰ*



*ਰਾਜਾ ਰਾਮ ਮੋਹਨ ਰਾਇ*

ਇਸ ਦਿਨ ਹਰੇਕ ਨੌਜਵਾਨ ਤੇ ਬਜ਼ੁਰਗ, ਆਗੂ ਤੇ ਆਮ ਬ੍ਰਹਮੋ ਮਹਾਂਰਿਸ਼ੀ ਦੇਵਿੰਦਰ ਨਾਥ ਟੈਗੋਰ[14] ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਅਤੇ ਉਹਨਾਂ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਨੂੰ ਆਪਣਾ ਫ਼ਰਜ਼ ਸਮਝਦਾ ਸੀ। ਪੁਰਸ਼, ਇਸਤਰੀਆਂ ਅਤੇ ਬੱਚੇ ਵਹੀਰਾਂ ਘੱਤ ਕੇ ਉਹਨਾਂ ਦੇ ਨਿਵਾਸ-ਸਥਾਨ 'ਤੇ ਜਾਂਦੇ ਸਨ। ਇਹ ਨਜ਼ਾਰਾ ਬਹੁਤ ਪ੍ਰੇਰਨਾਦਾਇਕ ਹੁੰਦਾ ਸੀ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਠੀਕ ਅੱਧੀ ਸਦੀ ਬਾਅਦ ਵੀ ਰਾਬਿੰਦਰਨਾਥ ਟੈਗੋਰ ਨੂੰ ਇਹ ਮਾਮੂਲੀ ਜਿਹੀ ਘਟਨਾ ਯਾਦ ਸੀ ਕਿ ਪ੍ਰੈਜ਼ੀਡੈਂਸੀ ਕਾਲਜ ਦੇ ਦੋ ਬ੍ਰਹਮੋ ਵਿਦਿਆਰਥੀ ਵੀ ਉਹਨਾਂ ਹਜ਼ਾਰਾਂ ਲੋਕਾਂ ਵਿਚ ਸ਼ਾਮਲ ਸਨ ਜਿਹੜੇ ਮਹਾਂਰਿਸ਼ੀ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਜੋੜਾਸਾਂਕੋ ਗਏ ਸਨ।

## ਮਹਿੰਦਰ ਲਾਲ ਸਰਕਾਰ ਇੰਸਟੀਚਿਊਟ

ਡਾ: ਮਹਿੰਦਰ ਲਾਲ ਸਰਕਾਰ[15] ਇੰਸਟੀਚਿਊਟ ਵਿਚ ਆਮ ਵਿਗਿਆਨ ਉੱਤੇ ਲੈਕਚਰ ਸੁਣਨ ਲਈ ਮੈਂ ਬਾਕਾਇਦਾ ਜਾਇਆ ਕਰਦਾ ਸੀ। ਇਹਨਾਂ ਲੈਕਚਰਾਂ ਦਾ ਮੈਨੂੰ ਕੋਈ ਘੱਟ ਲਾਭ ਨਹੀਂ ਹੋਇਆ। ਇਹਨਾਂ ਲੈਕਚਰਾਂ ਸਦਕਾ ਹੀ ਮੇਰੇ ਅਤੇ ਪ੍ਰੋਫੈਸਰ ਓਮੈਨ ਦੇ ਮਨ ਵਿਚ ਲਾਹੌਰ ਵਿਖੇ ਪੰਜਾਬ ਸਾਇੰਸ ਇੰਸਟੀਚਿਊਟ ਕਾਇਮ ਕਰਨ ਦੇ ਵਿਚਾਰ ਨੇ ਜਨਮ ਲਿਆ ਸੀ। ਸੇਂਟ ਜ਼ੇਵੀਅਰਜ਼ ਕਾਲਜ ਦੇ ਫ਼ਾਦਰ ਈ. ਲਾਫੋਂਟ ਦੇ ਲੈਕਚਰ ਮੈਨੂੰ ਕਦੇ ਵੀ ਨਹੀਂ ਭੁਲਣਗੇ। ਹੋਰ ਲੋਕ ਵੀ ਸਨ ਜਿਹੜੇ ਸਮੇਂ-ਸਮੇਂ ਲੈਕਚਰ ਦੇਣ ਆਇਆ ਕਰਦੇ ਸਨ, ਪਰ ਔਖੇ ਤੋਂ ਔਖੇ ਨੁਕਤੇ ਨੂੰ ਵੀ ਸਰਲ ਬਣਾ ਕੇ ਆਮ ਸ਼ਬਦਾਂ ਵਿਚ ਪੇਸ਼ ਕਰਨ ਅਤੇ ਆਮ ਲੋਕਾਂ ਦੀ ਵਿਗਿਆਨ ਵਿਚ ਦਿਲਚਸਪੀ ਪੈਦਾ ਕਰਨ ਵਿਚ ਪ੍ਰੋਫੈਸਰ ਲਾਫ਼ੋਂਟ ਦਾ ਕੋਈ ਸਾਨੀ ਨਹੀਂ ਸੀ। ਡਾ: ਸਰਕਾਰ ਇੰਸਟੀਚਿਊਟ ਵਿਚ ਹੀ ਮੈਂ ਪਹਿਲੀ ਵਾਰ ਡਾ: ਜਗਦੀਸ਼ ਚੰਦਰ ਬੋਸ ਨੂੰ ਦੇਖਿਆ। ਉਹਨਾਂ "ਊਰਜਾ" ਉੱਤੇ ਲੈਕਚਰ ਦਿੱਤਾ ਸੀ। ਉਹਨਾਂ ਆਪਣੀ ਗੱਲ ਸਮਝਾਉਣ ਲਈ ਕਈ ਪ੍ਰਯੋਗ ਕਰ ਕੇ ਵਿਖਾਏ, ਪਰ ਉਹਨਾਂ ਵਿਚ ਕੋਈ ਲੁਭਾਉਣੀ ਗੱਲ ਨਹੀਂ ਸੀ। ਡਾ: ਬੋਸ ਨੇ ਅਜੇ ਪ੍ਰੈਜ਼ੀਡੈਂਸੀ ਕਾਲਜ ਵਿਚ ਨੌਕਰੀ ਸ਼ੁਰੂ ਹੀ ਕੀਤੀ ਸੀ। ਉਹ ਇਕਹਿਰੇ ਸਰੀਰ ਦੇ ਮਾਲਕ ਸਨ ਅਤੇ ਬਹੁਤ ਹੌਲੀ-ਹੌਲੀ ਬੋਲਦੇ ਸਨ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਜਦੋਂ ਉਹ ਡਾਇਸ ਉੱਤੇ ਆਏ ਤਾਂ ਉਹਨਾਂ ਸਿਲਕ ਦੀ ਕਢਾਈ



*ਫਾਦਰ ਈ. ਲਾਫੋਂਟ*

ਵਾਲੀ ਕਾਲੀ ਟੋਪੀ ਪਾਈ ਹੋਈ ਸੀ। ਇਕ ਦਿਲਚਸਪ ਜਨਤਕ ਬਹਿਸ ਦਾ ਮੈਂ ਇੱਥੇ ਵਿਸ਼ੇਸ਼ ਤੌਰ ਉੱਤੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿਉਂਕਿ ਇਹਨੇ ਮੇਰੇ ਉੱਤੇ ਬਹੁਤ ਡੂੰਘਾ ਅਸਰ ਪਾਇਆ ਸੀ। ਮੈਨੂੰ ਇਹ ਗੱਲ ਪੱਕੀ ਤਰ੍ਹਾਂ ਯਾਦ ਨਹੀਂ ਹੈ ਕਿ ਇਹ ਬਹਿਸ ਡਾ: ਸਰਕਾਰ ਇੰਸਟੀਚਿਊਟ ਵਿਚ ਹੋਈ ਸੀ ਜਾਂ ਕਿਸੇ ਹੋਰ ਜਨਤਕ ਹਾਲ ਵਿਚ। ਪਰ ਇਸ ਗੱਲ ਦਾ ਬਹੁਤ ਮਹੱਤਵ ਵੀ ਨਹੀਂ ਹੈ, ਮਹੱਤਵ ਉਸ ਉਤਸ਼ਾਹ ਦਾ ਹੈ ਜਿਸ ਨਾਲ ਉਸ ਸਮੇਂ ਦੇ ਪ੍ਰਸਿੱਧ ਡਾਕਟਰਾਂ, ਡਾ: ਖਾਸ਼ਤਗਿਰ ਅਤੇ ਡਾ: ਸਿੰਪਸਨ ਨੇ ਖ਼ੁਰਾਕੀ ਵਸਤਾਂ ਵਜੋਂ ਮਾਸ ਅਤੇ ਕਾਲੇ ਛੋਲਿਆਂ ਉੱਤੇ ਜਨਤਕ ਬਹਿਸ ਸ਼ੁਰੂ ਕੀਤੀ ਸੀ। ਇਕ ਹਫ਼ਤਾ ਡਾ: ਖਾਸ਼ਿਤਗਰ ਛੋਲਿਆਂ ਦੇ ਹੱਕ ਵਿਚ ਬੋਲਦੇ ਜਿਸ ਨੂੰ ਦੂਜੀ ਧਿਰ ਘੋੜਿਆਂ ਦੀ ਖ਼ੁਰਾਕ ਦੱਸਦੀ ਅਤੇ ਅਗਲੇ ਹਫ਼ਤੇ ਡਾ: ਸਿੰਪਸਨ ਦੀ ਵਾਰੀ ਆਉਂਦੀ ਜਿਹੜੇ ਮਾਸ ਦੇ ਪੱਖ ਵਿਚ ਬੋਲਦੇ ਜਿਸਦਾ ਡਾ: ਖਾਸ਼ਤਗਿਰ ਨੇ ਮਜ਼ਾਕ ਉਡਾਇਆ ਹੁੰਦਾ ਅਤੇ ਆਧੁਨਿਕ ਸਭਿਅਕ ਮਨੁੱਖ ਦੀ ਖ਼ੁਰਾਕ ਵਿਚ ਇਹਨੂੰ ਨਾ ਸ਼ਾਮਲ ਕਰਨ ਦੀ ਸਿਫਾਰਸ਼ ਕੀਤੀ ਹੁੰਦੀ। ਇਹ ਬਹਿਸ ਕਰੀਬ ਛੇ ਹਫ਼ਤੇ ਚੱਲਦੀ ਰਹੀ। ਹਰੇਕ ਧਿਰ ਆਪਣੇ ਥੀਸਿਜ਼ ਨੂੰ ਠੀਕ ਸਿੱਧ ਕਰਨ ਲਈ ਪੂਰੀ ਤਰ੍ਹਾਂ ਤਿਆਰ ਹੁੰਦੀ। ਇਹਦੇ ਲਈ ਵੱਖ-ਵੱਖ ਚਾਰਟਾਂ ਦੀ ਵਰਤੋਂ ਕੀਤੀ ਜਾਂਦੀ। ਦੋਵਾਂ ਹੀ ਧਿਰਾਂ ਵੱਲੋਂ ਘੋੜਿਆਂ ਦੀ ਖ਼ੁਰਾਕ ਅਤੇ ਕੁੱਤਿਆਂ ਦੀ ਖ਼ੁਰਾਕ ਦੇ ਵਿਗਿਆਨਕ ਪੱਖਾਂ ਉੱਤੇ ਮੁੱਖ ਤੌਰ ਉੱਤੇ ਜ਼ੋਰ ਦਿੱਤਾ ਜਾਂਦਾ। ਇਸ ਬਹਿਸ ਵਿਚ ਲੋਕਾਂ ਦੀ ਦਿਲਚਸਪੀ ਏਨੀ ਜ਼ਿਆਦਾ ਸੀ ਕਿ ਸ਼ੁਰੂ ਤੋਂ ਲੈ ਕੇ ਅੰਤ ਤੱਕ ਰੋਜ਼ ਲੋਕਾਂ ਦੀ ਭਰਵੀਂ ਹਾਜ਼ਰੀ ਹੁੰਦੀ। ਬਿਨਾਂ ਸ਼ੱਕ ਇਸ ਬਹਿਸ ਵਿਚ ਉਦੋਂ ਵਿਟਾਮਿਨਾਂ ਦਾ ਕੋਈ ਜ਼ਿਕਰ ਨਾ ਕੀਤਾ ਜਾਂਦਾ ਜਿਨ੍ਹਾਂ ਨੂੰ ਅੱਜ ਮਨੁੱਖਾਂ ਅਤੇ ਪਸ਼ੂਆਂ ਦੀ ਖ਼ੁਰਾਕ ਵਿਚ ਬਹੁਤ ਅਹਿਮ ਮੰਨਿਆ ਜਾਂਦਾ ਹੈ। ਇਸ ਬਹਿਸ ਬਾਰੇ ਮੇਰਾ ਆਪਣਾ ਪ੍ਰਤੀਕਰਮ ਇਹ ਸੀ ਕਿ ਥੋੜ੍ਹੀ-ਥੋੜ੍ਹੀ ਮਾਤਰਾ ਵਿਚ ਦੋਵੇਂ ਚੀਜ਼ਾਂ ਹੀ ਖਾ ਲੈਣੀਆਂ ਚਾਹੀਦੀਆਂ ਹਨ। ਇਹਨਾਂ ਵਿਚੋਂ ਕਿਸੇ ਇਕ ਦਾ ਪੂਰੀ ਤਰ੍ਹਾਂ ਤਿਆਗ ਕਰਨਾ ਠੀਕ ਨਹੀਂ।

ਡਾ: ਸਰਕਾਰ ਇੰਸਟੀਚਿਊਟ ਬਾਰੇ ਇਹ ਸੰਖੇਪ ਚਰਚਾ ਖ਼ਤਮ ਕਰਨ ਤੋਂ ਪਹਿਲਾਂ ਮੈਂ ਇਕ ਛੋਟੀ ਜਿਹੀ ਘਟਨਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜੋ ਦਿਲਚਸਪੀ

ਤੋਂ ਖਾਲੀ ਨਹੀ ਹੈ। ਉਹਨਾਂ ਦਿਨਾਂ ਵਿਚ ਪੇਂਡੂ ਖੇਤਰਾਂ ਵਿਚੋਂ ਉੱਠ ਕੇ ਸ਼ਹਿਰਾਂ ਵਿਚ ਆਏ ਲੋਕਾਂ ਦੀ ਗਿਣਤੀ ਬਹੁਤ ਘੱਟ ਸੀ ਅਤੇ ਜਿਹੜੇ ਸ਼ਹਿਰਾਂ ਵਿਚ ਆਏ ਵੀ ਸਨ, ਉਹ ਜਾਂ ਤਾਂ ਕਾਰੋਬਾਰੀ ਫ਼ਰਮਾਂ ਵਿਚ ਦਰਬਾਨਾਂ ਵਜੋਂ ਕੰਮ ਕਰਦੇ ਸਨ ਜਾਂ ਸਰਕਾਰੀ ਦਫ਼ਤਰਾਂ ਵਿਚ ਸੇਵਾਦਾਰਾਂ ਵਜੋਂ ਕੰਮ ਕਰਦੇ ਸਨ। ਡਾ ਸਰਕਾਰ ਇੰਸਟੀਚਿਊਟ ਦੇ ਵੱਡੇ ਹਾਲ ਵਿਚ ਵਿਗਿਆਨ ਦੇ ਲੈਕਚਰ ਨੂੰ ਸੁਣਨ ਲਈ ਕੋਈ ਪਗੜੀਧਾਰੀ ਪੰਜਾਬੀ ਵੀ ਆ ਸਕਦਾ ਹੈ ਇਹਦੇ ਬਾਰੇ ਤਾਂ ਸੋਚਿਆ ਹੀ ਨਹੀਂ ਸੀ ਜਾ ਸਕਦਾ। ਇਕ ਦਿਨ ਮੈਂ ਹਾਲ ਵਿਚ ਦਾਖ਼ਲ ਹੋਇਆ ਤੇ ਖ਼ਾਲੀ ਸੀਟ ਲੱਭਣ ਲਈ ਹਾਲ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਸਰੋਤਿਆ ਦੇ ਉੱਤੇ ਦੀ ਨਜ਼ਰਾਂ ਘੁੰਮਾਈਆਂ ਤਾਂ ਮੈਂ ਵੇਖਿਆ ਕਿ ਮੇਰੇ ਸਾਹਮਣੇ ਕਾਲੇ ਨੰਗੇ ਸਿਰਾਂ ਦਾ ਸਮੁੰਦਰ ਵਿੱਛਿਆ ਪਿਆ ਹੈ। ਨੰਗੇ ਸਿਰਾਂ ਨੇ ਵੀ ਮੇਰੇ ਵੱਲ ਵੇਖਿਆ। ਉਹ ਮੈਨੂੰ ਵੇਖ ਕੇ ਹੱਸ ਪਏ। ਜਦੋਂ ਮੈਂ ਖ਼ਾਲੀ ਸੀਟ ਲੱਭ ਕੇ ਬੈਠ ਗਿਆ ਤਾਂ ਮੈਂ ਆਪਣੀ ਪੱਗ ਲਾਹ ਕੇ ਸਾਹਮਣੇ ਡੈਸਕ ਉੱਤੇ ਰੱਖ ਦਿੱਤੀ। ਉਹ ਸਾਰੇ ਫੇਰ ਹੱਸ ਪਏ। ਮੈਂ ਪੱਗ ਚੁੱਕ ਕੇ ਆਪਣੇ ਸਿਰ ਉੱਤੇ ਰੱਖ ਲਈ ਤੇ ਹੁਣ ਹਾਸਾ ਪਹਿਲਾਂ ਨਾਲੋਂ ਵੀ ਉੱਚੀ ਆਵਾਜ਼ ਵਿਚ ਸੀ। ਕਲਕੱਤਾ ਵਰਗੇ ਵੱਡੇ ਸ਼ਹਿਰ ਵਿਚ ਰਹਿਣਾ ਆਪਣੇ-ਆਪ ਵਿਚ ਨਿਰੰਤਰ ਸਿੱਖਿਆ ਦਾ ਇਕ ਵਸੀਲਾ ਹੈ। ਜਿਹੜਾ ਵਿਅਕਤੀ ਆਪਣੀਆਂ ਅੱਖਾਂ ਖੁੱਲ੍ਹੀਆਂ ਰੱਖਦਾ ਹੈ ਉਹਦੇ ਲਈ ਇਹਦੀਆਂ ਸੜਕਾਂ ਉੱਤੋਂ ਗੁਜ਼ਰਨ ਵੇਲੇ ਜਿਵੇਂ ਫ਼ਿਲਮ ਦੀ ਅਮੁੱਕ ਰੀਲ੍ਹ ਚੱਲਣੀ ਸ਼ੁਰੂ ਹੋ ਜਾਂਦੀ ਹੈ। ਲਾਹੌਰ, ਦਿੱਲੀ ਅਤੇ ਅਲਾਹਾਬਾਦ- ਵੱਡੇ ਸ਼ਹਿਰ ਜਿਹੜੇ ਮੈਂ ਉਦੋਂ ਤੱਕ ਵੇਖੇ ਸਨ- ਤਾਂ ਕਲਕੱਤਾ ਦੀ ਇਕ ਨੁੱਕਰ ਵਿਚ ਸਮਾ ਸਕਦੇ ਸਨ। ਪਰ ਮੈਂ ਮੁੱਖ ਤੌਰ ਉੱਤੇ ਕਲਕੱਤਾ ਦੇ ਆਕਾਰ ਤੋਂ ਪ੍ਰਭਾਵਿਤ ਨਹੀਂ ਸੀ। ਮੈ ਤਾਂ ਲਗਪਗ ਬੌਂਦਲਾ ਦੇਣ ਵਾਲੀ ਪਾਲਿਕਾ ਤੋਂ ਸਭ ਤੋਂ ਵੱਧ ਪ੍ਰਭਾਵਿਤ ਸੀ ਜੋ ਸ਼ਹਿਰ ਵਿਚ ਏਨੀਂ ਦਿਲਚਸਪੀ ਲੈਂਦੀ ਸੀ ਕਿ ਉਹਦੀ ਹੋਂਦ ਹਰੇਕ ਮੋੜ ਉੱਤੇ ਮਹਿਸੂਸ ਕੀਤੀ ਜਾ ਸਕਦੀ ਸੀ। ਕਲਕੱਤਾ ਵਿਚ ਕੁਝ ਮਹੀਨਿਆਂ ਦੀ ਠਹਿਰ ਦੌਰਾਨ ਮੈਂ ਜੋ ਨਵੇਂ ਪ੍ਰਭਾਵ ਗ੍ਰਹਿਣ ਕੀਤੇ, ਜਿਨ੍ਹਾਂ ਤਜਰਬਿਆਂ ਵਿਚ ਦੀ ਲੰਘਿਆ ਉਹਨਾਂ ਸਾਰਿਆਂ ਨੂੰ ਤਾਂ ਇੱਥੇ ਦਰਜ ਕਰਨਾ ਮੁਸ਼ਕਲ ਤੇ ਅਕਾਊ ਹੈ, ਪਰ ਮੈਂ ਇਕ ਤਜਰਬੇ ਦਾ ਜ਼ਰੂਰ ਜ਼ਿਕਰ ਕਰਨਾ ਚਾਹੁੰਦਾ ਹਾਂ।



*ਮਹਿੰਦਰ ਲਾਲ ਸਰਕਾਰ*

ਇਕ ਦਿਨ ਮੈਂ ਆਪਣੇ ਇਕ ਵਿਦਿਆਰਥੀ ਦੋਸਤ ਨੂੰ ਪੁੱਛਿਆ ਕਿ ਧੋਤੀ ਕਿੱਥੋਂ ਖਰੀਦੀ ਜਾ ਸਕਦੀ ਹੈ। ਉਹਨੇ ਦੱਸਿਆ ਕਿ ਸਭ ਤੋਂ ਵਧੀਆ ਤਾਂ ਇਕ ਵਿਸ਼ੇਸ਼ ਮਾਰਕਿਟ ਵਿਚੋਂ ਮਿਲਦੀ ਹੈ ਅਤੇ ਉਹ ਆਉਂਦੇ ਐਤਵਾਰ ਮੇਰੇ ਨਾਲ ਚਲਿਆ ਜਾਵੇਗਾ, ਨਹੀਂ ਤਾਂ ਮੇਰਾ ਠੱਗੇ ਜਾਣਾ ਤਾਂ ਨਿਸਚਿਤ ਹੈ। ਮੈਂ ਉਹਦੀ ਇਸ ਪੇਸ਼ਕਸ਼ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਮੈਂ ਇਕੱਲਾ ਹੀ ਚਲਿਆ ਜਾਵਾਂਗਾ ਅਤੇ ਭਾਅ ਵੀ ਆਪੇ ਤੋੜ ਲਵਾਂਗਾ। ਮੈਂ ਮਾਰਕਿਟ ਵਿਚ ਇਕ ਦੁਕਾਨ ਉੱਤੇ ਚਲਿਆ ਗਿਆ ਅਤੇ ਕਾਲੇ ਬਾਰਡਰ ਵਾਲੀ ਮਾਨਚੈਸਟਰ ਦੀ ਬਣੀ ਇਕ ਧੋਤੀ ਪਸੰਦ ਕਰ ਲਈ। "ਇਹਦੀ ਕੀ ਕੀਮਤ ਹੈ?" ਮੈਂ ਪੁੱਛਿਆ। ਦੁਕਾਨਦਾਰ ਦਾ ਘੜਿਆ-ਘੜਾਇਆ ਜਵਾਬ ਸੀ, "ਇਕ ਰੁਪਿਆ ਦਸ ਆਨੇ।" ਮੈਂ ਕਿਹਾ, "ਬਾਬੂ ਜੀ, ਤੁਸੀਂ ਕੱਪੜਾ ਵਪਾਰੀ ਦੇ ਪੁੱਤ ਨੂੰ ਨਹੀਂ ਠੱਗ ਸਕਦੇ।" ਤਾਂ ਦੁਕਾਨਦਾਰ ਦਾ ਸਵਾਲ ਸੀ: "ਤੁਸੀਂ ਕੀ ਦੇਣਾ ਹੈ?" ਮੇਰਾ ਜਵਾਬ ਸੀ, "ਦਸ ਆਨੇ।" ਦੁਕਾਨਦਾਰ ਤੁਰੰਤ ਮੰਨ ਗਿਆ ਤੇ ਮੈਂ ਕਾਲੇ ਬਾਰਡਰ ਵਾਲੀ ਸੁੰਦਰ ਧੋਤੀ ਲੈ ਕੇ ਘਰ ਨੂੰ ਤੁਰ ਪਿਆ। ਜਦੋਂ ਮੈਂ ਇਹ ਧੋਤੀ ਆਪਣੇ ਮਿੱਤਰ ਨੂੰ ਵਿਖਾਈ ਤਾਂ ਉਹਨੇ ਕਿਹਾ ਕਿ ਠੀਕ ਇਹੀ ਕੀਮਤ ਹੈ ਜਿਹੜੀ ਹਰੇਕ ਬੰਗਾਲੀ ਹੱਸ ਕੇ ਦੇ ਦੇਵੇਗਾ। ਪਰ ਇਹ ਤਾਂ ਕਹਾਣੀ ਦਾ ਅਜੇ ਆਰੰਭ ਹੀ ਹੈ। ਜਦੋਂ ਮੈਂ ਨਵੀਂ ਧੋਤੀ ਪਾ ਕੇ ਸੜਕ ਉੱਤੇ ਸੈਰ ਨੂੰ ਨਿਕਲਿਆ ਤਾਂ ਮੇਰਾ ਟਾਕਰਾ ਇਕ ਬਜ਼ੁਰਗ ਬੰਗਾਲੀ ਬਾਬੂ ਨਾਲ ਹੋਇਆ ਜਿਸ ਨੂੰ ਉਮਰ ਦੇ 70 ਵਰ੍ਹਿਆਂ ਨੇ ਪੂਰੀ ਤਰ੍ਹਾਂ ਝੁਕਾਇਆ ਹੋਇਆ ਸੀ। ਆਪਣੀ ਲਾਠੀ ਦੇ ਸਹਾਰੇ ਉਹ ਸਹਿਜੇ-ਸਹਿਜੇ ਮੇਰੇ ਕੋਲ ਆਇਆ ਤੇ ਮੈਨੂੰ ਗਰਜਵੇਂ ਲਹਿਜ਼ੇ ਵਿਚ ਪੁੱਛਿਆ, "ਇਹ ਕਾਲੇ ਬਾਰਡਰ ਵਾਲੀ ਧੋਤੀ ਤੂੰ ਕਿਉਂ ਪਾਈ ਆ? ਇਹ ਬੰਗਾਲੀ ਕੌਮੀ ਪੁਸ਼ਾਕ ਹੈ।" ਉਹ ਰੋਹ-ਭਰੀ ਆਵਾਜ਼ ਵਿਚ ਅਤੇ ਰੁਅਬੀਲੇ ਅੰਦਾਜ਼ ਵਿਚ ਬੋਲ ਰਿਹਾ ਸੀ। ਮੈਂ ਪੁੱਛਿਆ, "ਇਹ ਧੋਤੀ ਪਾ ਕੇ ਮੈਂ ਕੋਈ ਪਾਪ ਜਾਂ ਅਪਰਾਧ ਕਰ ਦਿੱਤੈ?" ਤੇ ਉਹ ਅਜਨਬੀ ਬੰਦਾ ਮੁੜ ਕੜਕਿਆ, "ਨਹੀਂ, ਪਰ ਕਾਲੇ ਬਾਰਡਰ ਵਾਲੀ ਧੋਤੀ ਸ਼ੁੱਧ ਬੰਗਾਲੀ ਕੌਮੀ ਪੁਸ਼ਾਕ ਹੈ।" ਸਾਡੀ ਗੱਲਬਾਤ ਇਸੇ ਲੜੀ ਵਿਚ ਤਿੰਨ-ਚਾਰ ਮਿੰਟ ਚੱਲਦੀ ਰਹੀ। ਸਾਡੇ ਵਿਚੋਂ ਕੋਈ ਵੀ ਝੁਕਣ ਲਈ ਤਿਆਰ ਨਹੀਂ ਸੀ। ਆਖ਼ਰ ਮੈਂ ਇਹਨਾਂ ਸ਼ਬਦਾਂ ਨਾਲ ਗੱਲ ਨਿਬੇੜੀ: "ਮੈਂ ਤਾਂ ਤੁਹਾਡੀ ਕਾਲੇ ਬਾਰਡਰ ਵਾਲੀ ਧੋਤੀ ਨੂੰ ਹੋਰ ਵੀ ਉੱਚੀ ਥਾਂ ਦੇ ਰਿਹਾ ਹਾਂ। ਮੈਂ ਇਹਨੂੰ ਬੰਗਾਲੀ ਕੌਮੀ ਪੁਸ਼ਾਕ ਦੀ ਥਾਂ ਭਾਰਤੀ ਕੌਮੀ ਪੁਸ਼ਾਕ ਬਣਾ ਰਿਹਾ ਹਾਂ।" ਮੇਰੀ ਇਸ ਗੱਲ ਨਾਲ ਉਹ ਐਵੇਂ ਅੱਧਾ ਕੁ ਖ਼ੁਸ਼ ਹੋਇਆ ਤੇ ਮਨ ਹੀ ਮਨ ਵਿਚ ਖਿੱਝਦਾ ਹੋਇਆ ਚਲਿਆ ਗਿਆ। ਸਮਾਜਿਕ ਬਾਗ਼ੀ ਮੈਂ ਸਦਾ ਹੀ ਰਿਹਾ ਹਾਂ। ਬੰਗਾਲੀ ਬਾਬੂ ਨਾਲ ਇਸ ਤਕਰਾਰ ਕਾਰਨ ਕਾਲੇ ਬਾਰਡਰ ਵਾਲੀ ਧੋਤੀ ਨਾਲ ਮੈਨੂੰ ਜਿਵੇਂ ਮੋਹ ਹੋ ਗਿਆ। ਕਈ ਵਰ੍ਹਿਆਂ ਤੱਕ ਘਰੇਲੂ ਪੁਸ਼ਾਕ ਵਜੋਂ ਮੈਂ ਕਾਲੇ ਬਾਰਡਰ ਵਾਲੀ ਧੋਤੀ ਹੀ ਪਾਉਂਦਾ ਰਿਹਾ। ਜਨਤਕ ਥਾਵਾਂ ਉਤੇ

ਧੋਤੀ ਮੈਂ ਕੇਵਲ ਬੰਗਾਲ ਵਿਚ ਹੀ ਪਾਇਆ ਕਰਦਾ ਸੀ।

## ਐਚ. ਐਫ. ਬਲੈਨਫ਼ੋਰਡ ਅਤੇ ਮੌਸਮ-ਵਿਭਾਗ

ਹੁਣ ਮੇਰਾ ਕਲਕੱਤਾ ਤੋਂ ਰਵਾਨਾ ਹੋਣ ਦਾ ਸਮਾਂ ਆ ਗਿਆ। ਉਥੋਂ ਮੈਂ ਸ਼ਿਮਲਾ ਜਾਣਾ ਸੀ ਜੋ ਮੇਰਾ ਸਥਾਈ ਸਰਕਾਰੀ ਹੈੱਡਕੁਆਟਰ ਬਣਨਾ ਸੀ। ਸ਼ਿਮਲਾ ਤੋਂ ਹੀ "ਰੋਜ਼ਾਨਾ ਮੌਸਮ ਰਿਪੋਰਟ" ਜਾਰੀ ਕੀਤੀ ਜਾਇਆ ਕਰਨੀ ਸੀ। ਪੰਜਾਬ ਪਰਤਦਿਆਂ ਮੈਂ ਤਾਜ ਮਹਿਲ ਵੇਖਣ ਲਈ ਆਗਰਾ ਰੁਕਿਆ ਅਤੇ ਹਫ਼ਤਾ ਜਾਂ ਹਫ਼ਤੇ ਤੋਂ ਵੱਧ ਸਮਾਂ ਲਾਹੌਰ ਤੇ ਭੇਰਾ ਵਿਚ ਗੁਜ਼ਾਰਿਆ ਅਤੇ ਅਪ੍ਰੈਲ 1885 ਵਿਚ ਭਾਰਤ ਸਰਕਾਰ ਦੀ ਗਰਮੀਆਂ ਦੀ ਰਾਜਧਾਨੀ ਵਿਚ ਪੁੱਜ ਗਿਆ। ਮੇਰੇ ਅਫ਼ਸਰ ਸ੍ਰੀ ਬਲੈਨਫ਼ੋਰਡ ਹੁਣ ਛੁੱਟੀ ਕੱਟ ਕੇ ਪਰਤ ਆਏ ਸਨ। ਸਾਡਾ ਦਫ਼ਤਰ ਇਕ ਬਹੁਤ ਵੱਡੀ ਇਮਾਰਤ ਦੀ ਸਿਖਰਲੀ, ਭਾਵ ਛੇਵੀਂ ਮੰਜ਼ਿਲ 'ਤੇ ਸੀ। ਉੱਥੇ ਇਮਾਰਤਾਂ ਦੇ ਦੋ ਵੱਡੇ ਵੱਡੇ ਬਲਾਕ ਸਨ ਜਿਨ੍ਹਾਂ ਵਿਚ ਭਾਰਤ ਸਰਕਾਰ ਦੇ ਦਫ਼ਤਰ ਸਨ। ਸਾਨੂੰ ਚਾਰ ਵੱਡੇ-ਵੱਡੇ ਕਮਰੇ ਦਿੱਤੇ ਗਏ ਸਨ। ਇਕ ਕਮਰੇ ਵਿਚ ਦਫ਼ਤਰੀ ਕੰਮਕਾਜ ਹੁੰਦਾ ਸੀ ਤੇ ਬਾਕੀ ਦੇ ਤਿੰਨ ਕਮਰੇ ਸ੍ਰੀ ਬਲੈਨਫ਼ੋਰਡ ਅਤੇ ਉਹਨਾਂ ਦੇ ਦੋ ਐਸਿਸਟੈਂਟਾਂ ਕੋਲ ਸਨ। ਦਫ਼ਤਰ ਦਾ ਕੇਵਲ ਛੋਟਾ ਜਿਹਾ ਹਿੱਸਾ ਹੀ ਸ਼ਿਮਲਾ ਵਿਚ ਸਥਿਤ ਸੀ। ਇਹਦੇ ਵਿਚ ਕੇਵਲ ਦਰਜਨ ਕੁ ਕਲਰਕ ਅਤੇ ਕੰਪਿਊਟਰ (ਗਣਕ) ਤਾਇਨਾਤ ਸਨ ਅਤੇ ਰੋਜ਼ਾਨਾ ਤੇ ਮਾਸਿਕ ਰਿਪੋਰਟਾਂ ਤਿਆਰ ਕਰਨ ਲਈ ਉਹ ਕਾਫ਼ੀ ਸਨ। ਸ੍ਰੀ ਡਲਸ ਨੂੰ ਇਕ ਡਰਾਫਟਸਮੈਨ ਵੀ ਦਿੱਤਾ ਹੋਇਆ ਸੀ ਜੋ ਉਹਨਾਂ ਦੇ ਕਮਰੇ ਦੀ ਇਕ ਨੁੱਕਰ ਵਿਚ ਬੈਠਦਾ। ਬਾਕੀ ਦੇ ਸਾਰੇ ਬੰਦੇ ਰੋਜ਼ਾਨਾ ਅਤੇ ਮਾਸਿਕ ਮੌਸਮ-ਰਿਪੋਰਟਾਂ ਤਿਆਰ ਕਰਨ ਦੇ ਕੰਮ ਨਾਲ ਜੁੜੇ ਹੋਏ ਸਨ। ਇਹ ਦੋਵੇਂ ਰਿਪੋਰਟਾਂ ਤਿਆਰ ਕਰਨ ਦੀ ਮੁੱਖ ਜ਼ਿੰਮੇਵਾਰੀ ਮੇਰੇ ਉੱਤੇ ਸੀ।

ਕੁਝ ਕੰਪਿਊਟਰਾਂ ਨੂੰ ਆਰਜ਼ੀ ਤੌਰ ਉੱਤੇ ਕਲਕੱਤਾ ਤੋਂ ਲਿਆਂਦਾ ਗਿਆ ਸੀ। ਇਸ ਲਈ ਮੇਰਾ ਪਹਿਲਾ ਫ਼ਰਜ਼ ਯੋਗ ਪੰਜਾਬੀ ਸਟਾਫ਼ ਭਰਤੀ ਕਰਨਾ ਸੀ ਜੋ ਕਲਕੱਤਾ ਤੋਂ ਲਿਆਂਦੇ ਗਏ ਕੰਪਿਊਟਰਾਂ ਦੀ ਥਾਂ ਲੈ ਸਕਦਾ। ਇਹ ਕੰਮ ਬਹੁਤ ਜ਼ਰੂਰੀ ਸੀ ਕਿਉਂਕਿ ਬੰਗਾਲੀਆਂ ਲਈ ਸਾਰਾ ਸਾਲ ਸ਼ਿਮਲਾ ਰਹਿਣਾ ਬਹੁਤ ਮੁਸ਼ਕਲ ਸੀ। ਨਵੇਂ ਭਰਤੀ ਕੀਤੇ ਗਏ ਸਟਾਫ ਨੂੰ ਸਿਖਲਾਈ ਦੇਣ ਲਈ ਕਈ ਮਹੀਨੇ ਲੱਗ ਗਏ ਤੇ ਜਦੋਂ ਉਹਨਾਂ ਪੂਰੀ ਮੁਹਾਰਿਤ ਪ੍ਰਾਪਤ ਕਰ ਲਈ ਤਾਂ ਬੰਗਾਲੀ ਕੰਪਿਊਟਰਾਂ ਨੂੰ ਕਲਕੱਤਾ ਵਾਪਸ ਭੇਜ ਦਿੱਤਾ ਗਿਆ। ਮੈਂ ਰੋਜ਼ਾਨਾ ਮੌਸਮ ਰਿਪੋਰਟ ਪ੍ਰੈੱਸ ਨੂੰ ਭੇਜਣ ਤੋਂ ਪਹਿਲਾਂ ਸ੍ਰੀ ਬਲੈਨਫ਼ੋਰਡ ਨੂੰ ਵਿਖਾਉਂਦਾ। ਇਹ ਸਿਲਸਿਲਾ ਕੁਝ ਮਹੀਨੇ ਚੱਲਦਾ ਰਿਹਾ। ਪਰ ਇਕ ਦਿਨ ਉਹਨਾਂ ਮੇਰੀ ਰਿਪੋਰਟ ਵੇਖਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਮੈਨੂੰ ਹੁਣ ਆਪਣੀ ਰਿਪੋਰਟ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈਣੀ ਚਾਹੀਦੀ ਹੈ। ਮੈਨੂੰ

ਲੱਗਿਆ ਕਿ ਮੈਂ ਹੁਣ ਪਰਪੱਕ ਅਤੇ ਪੂਰਨ ਹੋ ਗਿਆ ਹਾਂ। ਮੇਰੇ ਅੰਦਰ ਜ਼ਿੰਮੇਵਾਰੀ ਦੀ ਇਕ ਨਵੀਂ ਭਾਵਨਾ ਪੈਦਾ ਹੋ ਗਈ। ਇਸ ਭਾਵਨਾ ਵਿਚ ਦੋ ਤੱਤ ਰਲੇ ਹੋਏ ਸਨ। ਇਕ ਤਾਂ ਇਹ ਸੀ ਕਿ ਮੈਂ ਪ੍ਰਾਪਤ ਵੇਰਵੇ ਤੋਂ ਗ਼ਲਤ ਨਤੀਜੇ ਕੱਢ ਕੇ ਕਿਤੇ ਗ਼ਲਤ ਰਿਪੋਰਟ ਹੀ ਨਾ ਤਿਆਰ ਕਰ ਬੈਠਾਂ। ਦੂਜਾ ਤੱਤ ਮਾਣ ਦਾ ਸੀ ਕਿ ਮੈਨੂੰ ਹੁਣ ਆਪਣੀ ਅਸਲ ਯੋਗਤਾ ਦਿਖਾਉਣ ਦਾ ਮੌਕਾ ਮਿਲੇਗਾ। ਸਾਰੇ ਭਾਰਤ ਅਤੇ ਬਰਮਾ ਵਿਚ ਸਥਿਤ ਤਕਰੀਬਨ 120 ਸਟੇਸ਼ਨ ਸਾਨੂੰ ਹਰ ਰੋਜ਼ ਸਵੇਰੇ ਤਾਰ ਰਾਹੀਂ ਮੌਸਮੀ ਹਾਲਤਾਂ ਦਾ ਰਿਕਾਰਡ ਭੇਜਦੇ ਸਨ। ਇਸ ਰਿਕਾਰਡ ਦੇ ਆਧਾਰ ਉੱਤੇ ਰੋਜ਼ਾਨਾ ਰਿਪੋਰਟ ਤਿਆਰ ਕੀਤੀ ਜਾਂਦੀ ਸੀ। ਰਿਪੋਰਟ ਸ਼ਾਮੀ 4.30 ਵਜੇ ਤਿਆਰ ਹੋ ਜਾਂਦੀ। ਤੇ ਜਦੋਂ ਇਹ ਸ਼ਿਮਲਾ ਵਿਖੇ ਸਰਕਾਰੀ ਪ੍ਰੈੱਸ ਨੂੰ ਭੇਜੀ ਜਾਂਦੀ ਤਾਂ ਠੀਕ ਉਸੇ ਵੇਲੇ ਸੰਖੇਪ ਰੂਪ ਵਿਚ ਭਾਰਤ ਦੇ ਰੋਜ਼ਾਨਾ ਅਖ਼ਬਾਰਾਂ ਨੂੰ ਤਾਰ ਰਾਹੀਂ ਭੇਜ ਦਿੱਤੀ ਜਾਂਦੀ।

ਆਪਣੇ ਕਮਰੇ ਵਿਚ ਪਰਤ ਕੇ ਮੈਂ ਪਹਿਲਾ ਕੰਮ ਇਹ ਕਰਦਾ ਕਿ ਅਣ-ਸੋਧੀ ਰਿਪੋਰਟ ਪਾੜ ਦਿੰਦਾ ਅਤੇ ਮੁੜ ਕੰਮ ਵਿਚ ਜੁੱਟ ਜਾਂਦਾ। ਰਿਪੋਰਟ ਦਾ ਨਵਾਂ ਖਰੜਾ ਤਿਆਰ ਕਰਨ ਲਈ ਮੈਨੂੰ ਅੱਧਾ ਘੰਟਾ ਲੱਗਦਾ। ਮੈਂ ਇਕੱਲੇ-ਇਕੱਲੇ ਵੇਰਵੇ ਨੂੰ ਦੁਬਾਰਾ-ਦੁਬਾਰਾ ਚੈੱਕ ਕਰਦਾ। ਮੈਂ ਇਸ ਗੱਲ ਦਾ ਧਿਆਨ ਰੱਖਦਾ ਕਿ ਹਰੇਕ ਸਟੇਟਮੈਂਟ ਬਹੁਤ ਚੌਕਸੀ ਨਾਲ ਲਿਖੀ ਜਾਵੇ। ਜਦੋਂ ਮੈਂ ਰਿਪੋਰਟ ਵਾਲੀ ਸ਼ੀਟ ਆਪਣੇ ਹੱਥੋਂ ਛੱਡਦਾ ਤਾਂ ਉਦੋਂ ਵੀ ਮੇਰੇ ਮਨ ਵਿਚ ਭੈ ਵਸਿਆ ਹੁੰਦਾ। ਜਦੋਂ ਅਗਲੀ ਸਵੇਰ ਛਪੀ ਹੋਈ ਰਿਪੋਰਟ ਪ੍ਰੈੱਸ ਤੋਂ ਆ ਜਾਂਦੀ ਅਤੇ ਇਕ ਕਾਪੀ ਸ੍ਰੀ ਬਲੈਨਫ਼ੋਰਡ ਦੇ ਮੇਜ਼ ਉੱਤੇ ਰੱਖੀ ਜਾਂਦੀ ਤਾਂ ਮੈਨੂੰ ਇਸ ਗੱਲ ਦੀ ਚਿੰਤਾ ਹੁੰਦੀ ਕਿ ਪਤਾ ਨਹੀਂ ਕਿ ਸ੍ਰੀ ਬਲੈਨਫ਼ੋਰਡ ਦਾ ਕੀ ਪ੍ਰਤੀਕਰਮ ਹੋਵੇ। ਅੱਧੇ ਕੁ ਘੰਟੇ ਬਾਅਦ ਮੈਂ ਕੋਈ ਨਾ ਕੋਈ ਕਾਗ਼ਜ਼ ਦਿਖਾਉਣ ਉਹਨਾਂ ਦੇ ਕਮਰੇ ਵਿਚ ਜਾਂਦਾ, ਪਰ ਮੇਰਾ ਅਸਲ ਮੰਤਵ ਇਹ ਵੇਖਣਾ ਹੁੰਦਾ ਕਿ ਮੇਰੀ ਰਿਪੋਰਟ ਨਾਲ ਉਹਨਾਂ ਦੀ ਤਸੱਲੀ ਹੋ ਗਈ ਹੈ ਜਾਂ ਨਹੀਂ। ਤੇ ਜਦੋਂ ਉਹ ਕੋਈ ਵੀ ਚੰਗੀ ਜਾਂ ਮਾੜੀ ਟਿੱਪਣੀ ਨਾ ਕਰਦੇ ਤਾਂ ਮੈਂ ਇਸ ਨਤੀਜੇ ਉੱਤੇ ਪੁੱਜਦਾ ਕਿ ਮੇਰੀ ਰਿਪੋਰਟ ਵਿਚ ਕੋਈ ਗੰਭੀਰ ਗ਼ਲਤੀ ਨਹੀਂ ਹੈ।

ਕਈ ਦਿਨ-ਮਹੀਨੇ ਗੁਜ਼ਰ ਗਏ। ਕਈ ਵਾਰ ਸ੍ਰੀ ਬਲੈਨਫ਼ੋਰਡ ਮੇਰੀ ਰਿਪੋਰਟ ਦੇ ਕੁਝ ਅਹਿਮ ਨੁਕਤੇ ਮੇਰੇ ਨਾਲ ਵਿਚਾਰਦੇ, ਪਰ ਉਹਨਾਂ ਦਾ ਗੱਲਬਾਤ ਕਰਨ ਦਾ ਲਹਿਜ਼ਾ ਪਿਆਰ ਕਰਨ ਵਾਲੇ ਅਧਿਆਪਕ ਵਾਲਾ ਹੁੰਦਾ ਨਾ ਕਿ ਖਿੱਝੇ ਹੋਏ ਮੌਨੀਟਰ ਵਾਲਾ। ਪਰ ਇਕ ਸਵੇਰ ਮੈਂ ਵੇਖਿਆ ਕਿ ਉਹ ਬਹੁਤ ਗੁੱਸੇ ਵਿਚ ਸਨ। ਉਹਨਾਂ ਦੇ ਸਬੰਧ ਵਿਚ ਇਹ ਗੱਲ ਬੜੀ ਅਸਾਧਾਰਨ ਸੀ। ਆਪਣੇ ਮੇਜ਼ ਉੱਤੋਂ ਛਪੀ ਹੋਈ ਰਿਪੋਰਟ ਉਹਨਾਂ ਵਗਾਹ ਕੇ ਮੇਰੇ ਵੱਲ ਮਾਰੀ ਅਤੇ ਕਿਹਾ ਕਿ ਸਟੇਟਮੈਂਟ ਵਿਚ ਤਾਂ ਇਹ ਲਿਖਿਆ ਹੈ ਕਿ ਕਿਸੇ ਵਿਸ਼ੇਸ਼ ਖੇਤਰ ਵਿਚ ਤਾਪਮਾਨ ਹੇਠਾਂ ਆ ਗਿਆ ਹੈ, ਜਦੋਂ ਕਿ ਸਾਰਣੀ

ਵਿਚ ਦਰਜ ਅੰਕੜੇ ਬਿਲਕੁਲ ਵੱਖਰੀ ਕਹਾਣੀ ਕਹਿ ਰਹੇ ਹਨ। ਉਹਨਾਂ ਗੁੱਸੇ ਵਿਚ ਕਿਹਾ, "ਇਸ ਕਰਕੇ ਹੀ ਪ੍ਰੈੱਸ ਵਾਲੇ ਸਾਡੇ ਵਿਭਾਗ ਦੀ ਤਿੱਖੀ ਆਲੋਚਨਾ ਕਰਦੇ ਹਨ।" ਮੈਂ ਆਪਣੀ ਰਿਪੋਰਟ ਵਿਚ ਛਪੀ ਹੋਈ ਸਟੇਟਮੈਂਟ ਨੂੰ ਵੇਖਿਆ ਅਤੇ ਸਾਰਣੀ ਵਿਚ ਦਰਜ ਅੰਕਾਂ ਉੱਤੇ ਵੀ ਨਜ਼ਰ ਮਾਰੀ ਜਿਨ੍ਹਾਂ ਉੱਤੇ ਸਟੇਟਮੈਂਟ ਆਧਾਰਤ ਸੀ। ਸਪੱਸ਼ਟ ਹੀ ਹੈ ਕਿ ਰਿਪੋਰਟ ਨੇ ਮੈਨੂੰ ਬਿਲਕੁਲ ਥੱਲੇ ਲਾਹ ਦਿੱਤਾ ਸੀ ਤੇ ਮੈਨੂੰ ਕੋਈ ਰਾਹ ਨਹੀਂ ਸੀ ਲੱਭ ਰਿਹਾ। ਮੈਨੂੰ ਬਹੁਤ ਹੈਰਾਨੀ ਵੀ ਹੋ ਰਹੀ ਸੀ ਕਿ ਗ਼ਲਤੀ ਹੋ ਕਿਵੇਂ ਗਈ। ਪਈ ਝਾੜ ਦੇ ਜਵਾਬ ਵਿਚ ਇਕ ਵੀ ਸ਼ਬਦ ਕਹੇ ਬਿਨਾਂ ਮੈਂ ਆਪਣੇ ਕਮਰੇ ਵਿਚ ਆ ਗਿਆ ਅਤੇ ਆਪਣੀ ਰਿਪੋਰਟ ਦਾ ਮੂਲ ਖਰੜਾ ਮੰਗਵਾ ਲਿਆ। ਮੈਨੂੰ ਇਹ ਵੇਖਕੇ ਬਹੁਤ ਤਸੱਲੀ ਹੋਈ ਕਿ ਮੇਰਾ ਖਰੜਾ ਬਿਲਕੁਲ ਠੀਕ ਹੈ ਅਤੇ ਗ਼ਲਤੀ ਦਰਅਸਲ ਪ੍ਰੈੱਸ ਵਾਲਿਆਂ ਨੇ ਕੀਤੀ ਹੈ। ਮੈਂ ਜਦੋਂ ਇਹ ਗੱਲ ਸ੍ਰੀ ਬਲੈਨਫ਼ੋਰਡ ਦੇ ਧਿਆਨ ਵਿਚ ਲਿਆਂਦੀ ਤਾਂ ਉਹਨਾਂ ਬਹੁਤ ਹੀ ਆਜਜ਼ੀ ਨਾਲ ਮੈਥੋਂ ਮਾਫੀ ਮੰਗੀ ਤੇ ਕਿਹਾ : "ਮੈਂ ਵੀ ਹੈਰਾਨ ਸੀ ਕਿ ਤੁਹਾਡੇ ਵਰਗਾ ਜ਼ਿੰਮੇਵਾਰ ਬੰਦਾ ਅਜਿਹੀ ਗੰਭੀਰ ਗ਼ਲਤੀ ਕਿਵੇਂ ਕਰ ਸਕਦਾ ਹੈ।" ਫੇਰ ਉਹਨਾਂ ਕਿਹਾ, "ਵੇਖੋ, ਲਾਲਾ ਰੁਚੀ ਰਾਮ ਜੀ, ਪ੍ਰੈੱਸ ਨੂੰ ਸਖ਼ਤ ਚਿੱਠੀ ਲਿਖੋ ਅਤੇ ਉਸ ਕੰਪੋਜ਼ੀਟਰ ਨੂੰ ਸਖ਼ਤ ਸਜ਼ਾ ਦੇਣ ਦੀ ਮੰਗ ਕਰੋ ਜਿਸ ਨੇ ਇਹ ਗ਼ਲਤੀ ਕੀਤੀ ਹੈ।"

ਆਪਣੇ ਕਮਰੇ ਵਿਚ ਆ ਕੇ ਮੈਂ ਇਕ ਚਿੱਠੀ ਲਿਖੀ ਅਤੇ ਸਬੰਧਿਤ ਕੰਪੋਜ਼ੀਟਰ ਨੂੰ ਦੋ ਰੁਪਏ ਜ਼ੁਰਮਾਨਾ ਕਰਨ ਦੀ ਸਿਫ਼ਾਰਸ਼ ਕੀਤੀ। ਮੈਨੂੰ ਡਰ ਸੀ ਕਿ ਜੇ ਮੈਂ "ਸਖ਼ਤ ਸਜ਼ਾ" ਦੇਣ ਦੀ ਗੱਲ ਲਿਖ ਦਿੱਤੀ ਤਾਂ ਇਕ ਜਾਂ ਦੋ ਬੰਦਿਆਂ ਨੇ ਲਾਜ਼ਮੀ ਤੌਰ ਉੱਤੇ ਬਰਖ਼ਾਸਤ ਹੋ ਜਾਣਾ ਸੀ। ਪਰ ਪ੍ਰੈੱਸ ਦੇ ਸੁਪਰਿਨਟੈਂਡੈਂਟ ਨੂੰ ਇਹ ਚਿੱਠੀ ਭੇਜਣ ਤੋਂ ਪਹਿਲਾ ਮੇਰੇ ਮਨ ਵਿਚ ਆਈ ਕਿ ਸ੍ਰੀ ਬਲੈਨਫ਼ੋਰਡ ਨੇ ਤਾਂ ਸਖ਼ਤ ਸਜ਼ਾ ਦੀ ਗੱਲ ਕੀਤੀ ਸੀ, ਪਰ ਮੈਂ ਕੇਵਲ ਦੋ ਰੁਪਏ ਜ਼ੁਰਮਾਨੇ ਦੀ ਹਲਕੀ ਸਜ਼ਾ ਹੀ ਲਿਖੀ ਹੈ, ਇਹਦੇ ਨਾਲ ਉਹ ਮੇਰੇ ਨਾਲ ਗੰਭੀਰਤਾ ਦੀ ਹੱਦ ਤੱਕ ਗੁੱਸੇ ਹੋ ਸਕਦੇ ਹਨ। ਸੋ ਮੈਂ ਫ਼ੈਸਲਾ ਕੀਤਾ ਕਿ ਚਿੱਠੀ ਭੇਜਣ ਤੋਂ ਪਹਿਲਾਂ ਉਹਨਾਂ ਨੂੰ ਵਿਖਾ ਲਈ ਜਾਵੇ। ਤੇ ਜਦੋਂ ਉਹਨਾਂ ਨੂੰ ਚਿੱਠੀ ਵਿਖਾਈ ਤਾਂ ਉਹ ਬਿਲਕੁਲ ਹੀ ਦਿਆਲੂ ਪੁਰਸ਼ ਬਣੇ ਹੋਏ ਸਨ। ਗ਼ਲਤੀ ਕਰਨ ਵਾਲੇ ਪ੍ਰਿੰਟਰ ਪ੍ਰਤੀ ਉਹਨਾਂ ਦੀ ਪੀੜ ਅਤੇ ਤਰਸ ਨੂੰ ਮੈਂ ਕਦੇ ਵੀ ਨਹੀਂ ਭੁਲਿਆ। ਚਿੱਠੀ ਪੜ੍ਹਦਿਆਂ ਉਹਨਾਂ ਦੇ ਚਿਹਰੇ ਉੱਤੇ ਦੁੱਖ ਦੀ ਇਕ ਲਕੀਰ ਫਿਰ ਗਈ ਸੀ। ਉਹਨਾਂ ਕਿਹਾ: "ਲਾਲਾ ਰੁਚੀ ਰਾਮ ਜੀ, ਦੋ ਰੁਪਏ ਦੇਣੇ ਤਾਂ ਉਹਨਾਂ ਗ਼ਰੀਬਾਂ ਲਈ ਬਹੁਤ ਔਖੇ ਹੋਣਗੇ। ਕੀ ਤੁਹਾਨੂੰ ਨਹੀਂ ਇੰਜ ਲੱਗਦਾ। ਉਹਨਾਂ ਨੂੰ ਤਾਂ ਬਹੁਤ ਥੋੜ੍ਹੇ ਪੈਸੇ ਮਿਲਦੇ ਹਨ। ਇੰਜ ਕਰੋ ਦੋ ਰੁਪਏ ਦੀ ਥਾਂ ਅੱਠ ਆਨੇ ਜ਼ੁਰਮਾਨਾ ਕਰਨ ਲਈ ਲਿਖ ਦਿਉ।" ਸ੍ਰੀ ਬਲੈਨਫ਼ੋਰਡ ਜਦੋਂ ਇਹ ਸ਼ਬਦ ਕਹਿ ਰਹੇ ਸਨ ਤਾਂ ਉਹ ਲਗਪਗ ਰੋ ਰਹੇ ਸਨ। ਕੁਝ ਹੀ ਮਿੰਟਾਂ ਵਿਚ ਉਹਨਾਂ ਦਾ ਗੁੱਸਾ ਬਿਲਕੁਲ ਠੰਢਾ ਹੀ ਨਹੀਂ ਸੀ ਪੈ ਗਿਆ, ਸਗੋਂ ਇਸ

ਗੁੱਸੇ ਦੀ ਥਾਂ ਗਰੀਬਾਂ ਪ੍ਰਤੀ ਹਮਦਰਦੀ ਦੀ ਭਾਵਨਾ ਭਾਰੀ ਹੋ ਗਈ ਸੀ। ਅਗਲੇ ਦਿਨ ਜਦੋਂ ਉਹਨਾਂ ਨੂੰ ਇਹ ਪਤਾ ਲੱਗਾ ਕਿ ਗ਼ਲਤੀ ਅਸਲ ਵਿਚ ਕਿਵੇਂ ਹੋਈ ਸੀ ਤਾਂ ਉਹਨਾਂ ਬਹੁਤ ਤਸੱਲੀ ਅਤੇ ਰਾਹਤ ਮਹਿਸੂਸ ਕੀਤੀ। ਸਮਾਂ ਬਚਾਉਣ ਦੀ ਖਾਤਰ ਪ੍ਰੈੱਸ ਵਾਲਿਆਂ ਨੇ ਕਈ ਸ਼ਬਦ ਅਤੇ ਵਾਕ ਪਹਿਲਾਂ ਹੀ ਕੰਪੋਜ਼ ਕਰ ਕੇ ਰੱਖੇ ਹੋਏ ਸਨ ਜਿਹੜੇ ਮੌਸਮ ਰਿਪੋਰਟਾਂ ਵਿਚ ਅਕਸਰ ਹੀ ਵਰਤੇ ਜਾਂਦੇ ਸਨ, ਜਿਵੇਂ "ਬੈਰੋਮੀਟਰ ਚੜ੍ਹ ਰਿਹਾ ਹੈ", "ਬੈਰੋਮੀਟਰ ਡਿਗ ਰਿਹਾ ਹੈ", "ਤਾਪਮਾਨ ਵੱਧ ਹੈ", ਆਦਿ, ਆਦਿ। ਕੰਪੋਜ਼ੀਟਰ ਨੇ ਗ਼ਲਤੀ ਨਾਲ ਸ਼ਬਦਾਂ ਦਾ ਗ਼ਲਤ ਸੈੱਟ ਚੁੱਕ ਲਿਆ ਸੀ ਅਤੇ ਰਿਪੋਰਟ ਦੀ ਸਟੇਟਮੈਂਟ ਵਿਚ ਫਿਟ ਕਰ ਦਿੱਤਾ ਸੀ। ਪਰੂਫ ਰੀਡਰ ਨੇ ਵੀ ਇਹ ਗ਼ਲਤੀ ਨਾ ਫੜੀ ਕਿਉਂਕਿ ਉਹਨੇ ਪਰੂਫ ਨੂੰ ਅਸਲ ਖਰੜੇ ਨਾਲ ਮਿਲਾਇਆ ਹੀ ਨਹੀਂ ਸੀ, ਬਸ ਇਹ ਵੇਖਿਆ ਕਿ ਵਾਕ ਠੀਕ ਹੈ, ਇਹਦਾ ਅਰਥ ਬਣਦਾ ਹੈ ਤੇ ਸ਼ਬਦ-ਜੋੜ ਠੀਕ ਕਰ ਦਿੱਤੇ।

ਮੈਨੂੰ ਇਹ ਦੱਸਦਿਆਂ ਬਹੁਤ ਖੁਸ਼ੀ ਹੋ ਰਹੀ ਹੈ ਕਿ ਮੈਂ ਆਪਣੀ ਸਰਕਾਰੀ ਨੌਕਰੀ ਦੀ ਸ਼ੁਰੂਆਤ ਬਹੁਤ ਹੀ ਨੇਕ ਇਨਸਾਨ ਦੀ ਅਗਵਾਈ ਹੇਠ ਸ਼ੁਰੂ ਕੀਤੀ। ਸ੍ਰੀ ਬਲੈਨਫ਼ੋਰਡ ਏਨੇ ਨਿਰਮਾਣ, ਮਿੱਠ-ਬੋਲੜੇ, ਤਰਕਸ਼ੀਲ, ਸਚਾਈ-ਪਸੰਦ, ਈਮਾਨਦਾਰ ਅਤੇ ਆਪਣੇ ਮਾਤਹਿਤਾਂ ਪ੍ਰਤੀ ਦਿਆਲੂ ਸਨ ਕਿ ਕੋਈ ਵੀ ਇਹ ਇੱਛਾ ਕਰ ਸਕਦਾ ਕਿ ਸਭਨਾਂ ਛੋਟੇ-ਵੱਡੇ ਵਿਭਾਗਾਂ ਦੇ ਭਾਰਤੀ ਜਾਂ ਯੂਰਪੀ ਮੁਖੀ ਸ੍ਰੀ ਬਲੈਨਫ਼ੋਰਡ ਵਰਗੇ ਹੀ ਹੋਣ। ਮੈਂ ਮੌਸਮ ਵਿਭਾਗ ਵਿਚ ਦੋ ਸਾਲ ਰਿਹਾ। ਇਹਨਾਂ ਦੋ ਸਾਲਾਂ ਵਿਚ ਮੈਂ ਮੌਸਮ-ਵਿਗਿਆਨ ਬਾਰੇ ਅਤੇ ਉਹਨਾਂ ਸੋਧਾਂ ਬਾਰੇ ਬਹੁਤ ਕੁਝ ਸਿਖਿਆ ਜਿਨ੍ਹਾਂ ਵਿਚ ਨਵਾਂ ਕੰਮ ਕੀਤਾ ਜਾ ਰਿਹਾ ਸੀ ਜਾਂ ਕੀਤਾ ਜਾਣਾ ਸੰਭਵ ਸੀ। ਮੈਨੂੰ ਅਜਿਹੇ ਕਈ ਮੌਕੇ ਚੇਤੇ ਹਨ ਜਦੋਂ ਸ੍ਰੀ ਬਲੈਨਫ਼ੋਰਡ ਮੇਰੇ ਨਾਲ ਕੁਝ ਸਮਾਂ ਬਿਤਾਉਣ ਲਈ ਮੈਨੂੰ ਆਪਣੇ ਘਰ ਬੁਲਾਉਂਦੇ ਅਤੇ ਮੈਨੂੰ ਉਹਨਾਂ ਅਹਿਮ ਨਤੀਜਿਆਂ ਬਾਰੇ ਦੱਸਦੇ ਜਿਹੜੇ ਉਹਨਾਂ ਪ੍ਰਾਪਤ ਕੀਤੇ ਹੁੰਦੇ। ਰੂਸ, ਅਮਰੀਕਾ ਜਾਂ ਕਿਸੇ ਹੋਰ ਦੇਸ਼ ਵਿਚ ਮੌਸਮ-ਵਿਗਿਆਨ ਦੇ ਖੇਤਰ ਵਿਚ ਹੋਈ ਨਵੀਂ ਤਰੱਕੀ ਦੀ ਗੱਲ ਵੀ ਮੇਰੇ ਨਾਲ ਸਾਂਝੀ ਕਰਦੇ। ਉਹ ਮੈਨੂੰ ਕਿਸੇ ਨਵੇਂ ਯੰਤਰ ਦੇ ਕੰਮ-ਢੰਗ ਬਾਰੇ ਵੀ ਦੱਸਦੇ। ਇਹਨਾਂ ਸਾਰੀਆਂ ਮੁਲਾਕਾਤਾਂ ਦੌਰਾਨ ਉਹ ਵਿਸ਼ੇਸ਼ ਜ਼ੋਰ ਇਸ ਗੱਲ ਉੱਤੇ ਦਿੰਦੇ ਕਿ ਸੰਸਾਰ ਦੇ ਵੱਖ-ਵੱਖ ਹਿੱਸਿਆਂ ਵਿਚਲੇ ਮੌਸਮ ਆਪਸ ਵਿਚ ਅੰਤਰ-ਨਿਰਭਰ ਹਨ। ਉਹ ਇਹ ਗੱਲ ਉਭਾਰ ਕੇ ਪੇਸ਼ ਕਰਦੇ ਕਿ ਕਿਸੇ ਇਕ ਦੇਸ਼ ਵਿਚਲਾ ਮੌਸਮ ਗੁਆਂਢੀ ਖੇਤਰਾਂ ਵਿਚਲੀਆਂ ਮੌਸਮੀ ਹਾਲਤਾਂ ਤੋਂ ਕਿਵੇਂ ਅਤੇ ਕਿਸ ਹੱਦ ਤੱਕ ਪ੍ਰਭਾਵਿਤ ਹੁੰਦਾ ਹੈ। ਸਪੱਸ਼ਟ ਹੀ ਹੈ ਕਿ ਇਸ ਗੱਲ ਨੇ ਮੇਰੇ ਉੱਤੇ ਕਈ ਪੱਖਾਂ ਤੋਂ ਡੂੰਘਾ ਅਸਰ ਪਾਇਆ। ਉਹਨਾਂ ਦੇ ਮਾਨਵੀ ਪੱਖ ਬਾਰੇ ਬਹੁਤਾ ਕੁਝ ਕਹਿਣ ਦੀ ਲੋੜ ਨਹੀਂ ਹੈ, ਬੱਸ ਮੈਂ ਇਹੀ ਕਹਿ ਸਕਦਾ ਹਾਂ ਕਿ ਜੇ ਸਾਰੇ ਅੰਗਰੇਜ਼ ਸ੍ਰੀ ਬਲੈਨਫੋਰਡ ਵਰਗੇ ਹੀ ਹੁੰਦੇ ਤਾਂ ਦੋਵਾਂ ਨਸਲਾਂ ਵਿਚਲੇ ਸਮਾਜਿਕ ਅਤੇ ਰਾਜਨੀਤਕ ਸਬੰਧ ਅੱਜ

ਨਾਲੋਂ ਬਿਲਕੁਲ ਹੀ ਵੱਖਰੇ ਹੋਣੇ ਸਨ। ਅਸੀਂ ਰਾਜਨੀਤੀ ਬਾਰੇ ਕਦੇ ਇਕ ਸ਼ਬਦ ਵੀ ਸਾਂਝਾ ਨਹੀਂ ਸੀ ਕੀਤਾ। ਸਾਡੀ ਗੱਲਬਾਤ ਦਾ ਅਤੇ ਸਾਡੀ ਸਾਂਝੀ ਦਿਲਚਸਪੀ ਦਾ ਕੇਵਲ ਇਕ ਹੀ ਵਿਸ਼ਾ ਆਮ ਰੂਪ ਵਿਚ ਵਿਗਿਆਨ ਤੇ ਵਿਸ਼ੇਸ਼ ਰੂਪ ਵਿਚ ਮੌਸਮ-ਵਿਗਿਆਨ ਹੁੰਦਾ ਸੀ। ਉਹ ਮੈਨੂੰ ਅਕਸਰ ਹੀ ਪੜ੍ਹਨ ਲਈ ਨਵੀਆਂ ਪੁਸਤਕਾਂ ਅਤੇ ਰਿਪੋਰਟਾਂ ਦਿੰਦੇ ਅਤੇ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿੰਦੇ ਕਿ ਨੌਜਵਾਨ ਹੋਣ ਦੇ ਨਾਤੇ ਮੈਨੂੰ ਹੁਣ ਤੋਂ ਹੀ ਕਿਤਾਬਾਂ ਪੜ੍ਹਨ ਦੀ ਆਦਤ ਪਾ ਲੈਣੀ ਚਾਹੀਦੀ ਹੈ ਅਤੇ ਇਵੇਂ ਜੀਵਨ ਭਰ ਦੇ ਕੰਮ ਲਈ ਮੈਨੂੰ ਆਪਣੇ-ਆਪ ਨੂੰ ਤਿਆਰ ਕਰਨਾ ਚਾਹੀਦਾ ਹੈ। ਉਹ ਮੈਨੂੰ ਕਹਿੰਦੇ ਕਿ ਮੈਂ ਫਲਾਣਾ-ਫਲਾਣਾ ਕੰਮ ਆਪ ਨਾ ਕਰਾਂ, ਸਗੋਂ ਕਿਸੇ ਕਲਰਕ ਕੋਲੋਂ ਕਰਵਾਵਾਂ ਤੇ ਇਸ ਤਰ੍ਹਾਂ ਬਚਿਆ ਸਮਾਂ ਪੜ੍ਹਨ ਉੱਤੇ ਲਾਵਾਂ। ਬਾਅਦ ਵਿਚ ਮੈਂ ਇਸ ਅਮੁੱਲੀ ਨਸੀਹਤ ਨੂੰ ਆਪਣੇ ਲਈ ਉਦੇਸ਼-ਵਾਕ ਬਣਾ ਲਿਆ : *ਜਿਹੜਾ ਕੰਮ ਤੁਸੀਂ ਦੂਜਿਆਂ ਤੋਂ ਕਰਵਾ ਸਕਦੇ ਹੋ, ਉਹ ਆਪ ਨਾ ਕਰੋ।*

ਸ੍ਰੀ ਬਲੈਨਫ਼ੋਰਡ ਨੂੰ ਆਪਣੀ ਦਿਲੀ ਸ਼ਰਧਾਂਜਲੀ ਸਮਾਪਤ ਕਰਨ ਤੋਂ ਪਹਿਲਾਂ ਮੈਂ ਉਹਨਾਂ ਨਾਲ ਜੁੜੀ ਇਕ ਯਾਦ ਜ਼ਰੂਰ ਸਾਂਝੀ ਕਰਨੀ ਚਾਹੁੰਦਾ ਹਾਂ ਜਿਹੜੀ ਆਪਣੇ-ਆਪ ਵਿਚ ਭਾਵੇਂ ਬਹੁਤ ਮਾਮੂਲੀ ਲੱਗੇ, ਪਰ ਉਸ ਨਿੱਘੇ ਵਿਅਕਤੀ ਦੇ ਇਕ ਅਹਿਮ ਪੱਖ ਨੂੰ ਸਾਹਮਣੇ ਲਿਆਉਂਦੀ ਹੈ। ਉਹਨਾਂ ਦਿਨਾਂ ਵਿਚ ਅੰਗਰੇਜ਼ ਅਧਿਕਾਰੀ ਆਪਣੇ ਮਤਾਹਿਤ ਨੂੰ ਬੁਲਾਉਣ ਲਈ ਸ਼ਬਦ “ਕੋਈ ਹੈ” ਵਰਤਿਆ ਕਰਦੇ ਸਨ ਤੇ ਇਹ ਸ਼ਬਦ ਅੰਗਰੇਜ਼ੀ ਭਾਸ਼ਾ ਦਾ ਅੰਗ ਬਣ ਚੁੱਕੇ ਸਨ। ਪਰ ਸ੍ਰੀ ਬਲੈਨਫ਼ੋਰਡ ਨੇ ਮੈਨੂੰ ਬੁਲਾਉਣ ਲਈ ਕਦੇ ਵੀ ਆਪਣੀ ਸੀਟ ਤੋਂ ਉਚੀ ਸੁਰ ਵਿਚ ਆਵਾਜ਼ ਨਹੀਂ ਸੀ ਮਾਰੀ ਅਤੇ ਨਾ ਹੀ ਕਦੇ ਕਿਸੇ ਚਪੜਾਸੀ ਰਾਹੀਂ ਬੁਲਾਵਾ ਭੇਜਿਆ ਸੀ। ਜਦੋਂ ਵੀ ਉਹਨਾਂ ਨੂੰ ਮੇਰੇ ਨਾਲ ਕੋਈ ਕੰਮ ਹੁੰਦਾ ਉਹ ਕੁਰਸੀ ਤੋਂ ਉੱਠਦੇ, ਸਾਡੇ ਦੋਵਾਂ ਦੇ ਕਮਰਿਆਂ ਦੇ ਵਿਚਾਲੜੇ ਦਰਵਾਜ਼ੇ ਨੂੰ ਖੋਲ੍ਹਦੇ ਤੇ ਬੜੀ ਨਿਮਰ ਸੁਰ ਵਿਚ ਕਹਿੰਦੇ, “ਲਾਲਾ ਰੁਚੀ ਰਾਮ।” ਉਹਨਾਂ ਦੇ ਇਹ ਸ਼ਬਦ ਸੁਣਦਿਆਂ ਹੀ ਮੈਂ ਆਪਣੀ ਕੁਰਸੀ ਤੋਂ ਉੱਠਦਾ ਤੇ ਉਹਨਾਂ ਦੇ ਮਗਰ ਉਹਨਾਂ ਦੇ ਕਮਰੇ ਵਿਚ ਚਲਾ ਜਾਂਦਾ ਜਿੱਥੇ ਮੇਰੇ ਲਈ ਕੁਰਸੀ ਸਦਾ ਹੀ ਤਿਆਰ ਪਈ ਹੁੰਦੀ।

ਮੈਨੂੰ ਅਜਿਹੇ ਯੂਰਪੀ ਅਧਿਕਾਰੀਆਂ ਦਾ ਪਤਾ ਹੈ ਜਿਨ੍ਹਾਂ ਨੂੰ ਜਦੋਂ ਇਹ ਪਤਾ ਲਗਦਾ ਕਿ ਉਹਨਾਂ ਨੂੰ ਮਿਲਣ ਆਉਣ ਵਾਲਾ ਬੰਦਾ ਭਾਰਤੀ ਹੈ ਤਾਂ ਉਹ ਆਪਣੇ ਲਾਗੇ ਪਈ ਖ਼ਾਲੀ ਕੁਰਸੀ ਚੁਕਵਾ ਦਿੰਦੇ। ਆਉਣ ਵਾਲਾ ਕੁਝ ਮਿੰਟ ਖੜ੍ਹਾ ਰਹਿੰਦਾ ਤੇ ਫੇਰ ਉਹ ਚਪੜਾਸੀ ਤੋਂ ਕੁਰਸੀ ਮੰਗਵਾ ਕੇ ਉਹਨੂੰ ਬੈਠਣ ਲਈ ਕਹਿੰਦੇ। ਸਤਿਕਾਰਯੋਗ ਰੁਤਬੇ ਵਾਲੇ ਭਾਰਤੀਆਂ ਦਾ ਵੀ ਇਹ ਆਮ ਤਜਰਬਾ ਹੈ ਕਿ ਉਹ ਜਦੋਂ ਵੀ ਕਿਸੇ ਯੂਰਪੀ ਅਧਿਕਾਰੀ ਨੂੰ ਮਿਲਣ ਜਾਂਦੇ ਤਾਂ ਉਹਨਾਂ ਨੂੰ ਉਦੋਂ ਤੱਕ ਬਰਾਂਡੇ ਵਿਚ ਹੀ

ਉਡੀਕ ਕਰਵਾਈ ਜਾਂਦੀ ਜਦੋਂ ਤੱਕ ਉਹ ਤਰਲਿਆਂ ਉੱਤੇ ਨਾ ਆ ਜਾਂਦੇ। ਅਜਿਹੇ ਮੌਕਿਆਂ ਉੱਤੇ ਚਪੜਾਸੀ ਦਾ ਅਕਸਰ ਹੀ ਇਹ ਜਵਾਬ ਹੁੰਦਾ ਕਿ "ਸਾਹਿਬ ਬਾਥਰੂਮ ਵਿਚ ਹਨ।" ਮੇਰੇ ਕਈ ਦੋਸਤਾਂ ਨੇ ਮੈਨੂੰ ਦੱਸਿਆ ਕਿ ਜਦੋਂ ਚਪੜਾਸੀ ਸਾਨੂੰ ਸਾਹਿਬ ਦੇ ਬਾਥਰੂਮ ਵਿਚ ਹੋਣ ਵਾਲੀ ਗੱਲ ਦੱਸ ਕੇ ਉਡੀਕ ਕਰਨ ਲਈ ਕਹਿੰਦਾ ਉਦੋਂ ਸਾਹਿਬ ਅਸਲ ਵਿਚ ਆਪਣੇ ਕਮਰੇ ਦੀ ਖਿੜਕੀ ਵਿਚ ਦੀ ਇਹ ਵੇਖ ਰਿਹਾ ਹੁੰਦਾ ਕਿ ਘਰ ਦੇ ਬਾਹਰ ਜਾਣ-ਬੁੱਝ ਕੇ ਕਰਵਾਈ ਜਾ ਰਹੀ ਲੰਮੀ ਉਡੀਕ ਅਤੇ ਕੀਤੀ ਜਾ ਰਹੀ ਬੇਇੱਜ਼ਤੀ ਪ੍ਰਤੀ ਸਾਡਾ ਰਵੱਈਆ ਕੀ ਹੈ। ਉਹਨਾਂ ਸਾਹਿਬ ਨੂੰ ਖਿੜਕੀ ਵਿਚੋਂ ਝਾਕਦਿਆਂ ਕਈ ਵਾਰ ਆਪ ਵੇਖਿਆ। ਮੈਂ ਆਪ ਵੇਖਿਆ ਹੈ ਕਿ ਬਰਾਂਡਿਆਂ ਵਿਚ ਇਕ ਜਾਂ ਦੋ ਟੁੱਟੀਆਂ-ਭੱਜੀਆਂ ਕੁਰਸੀਆਂ ਰੱਖੀਆਂ ਹੁੰਦੀਆਂ ਅਤੇ ਚਪੜਾਸੀ ਆਏ ਬੰਦੇ ਨੂੰ ਇਹਨਾਂ ਕੁਰਸੀਆਂ ਉੱਤੇ ਬੈਠਣ ਲਈ ਕਹਿਣਾ ਕਦੇ ਨਾ ਭੁੱਲਦਾ। ਮੈਂ ਇਹ ਸਭ ਕੁਝ ਇਸ ਲਈ ਦੱਸ ਰਿਹਾ ਹਾਂ ਤਾਂ ਜੋ ਯੂਰਪੀ ਅਧਿਕਾਰੀਆਂ ਦੇ ਇਸ ਰਵੱਈਏ ਨੂੰ ਧਿਆਨ ਵਿਚ ਰੱਖਕੇ ਸ੍ਰੀ ਬਲੈਨਫ਼ੋਰਡ ਦੇ ਮੇਰੇ ਪ੍ਰਤੀ ਰਵੱਈਏ ਦਾ ਪਤਾ ਲਾਇਆ ਜਾ ਸਕੇ। ਮੈਂ ਜਦੋਂ ਵੀ ਉਹਨਾਂ ਕੋਲ ਜਾਂਦਾ ਸਦਾ ਜੁੱਤੇ ਪਾ ਕੇ ਹੀ ਜਾਂਦਾ। ਉਹਨਾਂ ਇਸ ਸਬੰਧੀ ਕਦੇ ਵੀ ਇਤਰਾਜ਼ ਨਹੀਂ ਸੀ ਕੀਤਾ ਭਾਵੇਂ ਕਿ "ਜੁੱਤਿਆਂ ਦਾ ਸਵਾਲ", ਇਹ ਸ਼ਬਦ ਉਸ ਸਮੇਂ ਦੇ ਅਖ਼ਬਾਰਾਂ ਦੇ ਸੰਪਾਦਕਾਂ ਨੇ ਘੜਿਆ ਹੋਇਆ ਸੀ, ਯੂਰਪੀਆਂ ਅਤੇ ਉਹਨਾਂ ਦੇ ਭਾਰਤੀ ਮਹਿਮਾਨਾਂ ਵਿਚਕਾਰ ਤਣਾਅ ਦਾ ਨਿਰੰਤਰ ਕਾਰਨ ਬਣਿਆ ਹੋਇਆ ਸੀ। ਭਾਰਤੀਆਂ ਤੋਂ ਆਸ ਕੀਤੀ ਜਾਂਦੀ ਸੀ ਕਿ ਉਹ ਦਫਤਰ ਵਿਚ ਵੀ ਯੂਰਪੀ ਅਧਿਕਾਰੀ ਸਾਹਮਣੇ ਪੇਸ਼ ਹੋਣ ਵੇਲੇ ਜੁੱਤੇ ਬਾਹਰ ਲਾਹ ਕੇ ਆਵੇ। ਇਸ ਸਬੰਧ ਵਿਚ ਮੈਨੂੰ ਵੀ ਇਕ ਵਾਰ ਮਾੜੀ ਜਿਹੀ ਝਾੜ ਖਾਣੀ ਪਈ ਸੀ। ਹੋਇਆ ਇਸ ਤਰ੍ਹਾਂ ਕਿ ਮੈਂ ਇਕ ਵਾਰ ਸਕੂਲ ਇੰਸਪੈਕਟਰ ਨਾਲ ਡੀ. ਪੀ. ਆਈ. ਨੂੰ ਮਿਲਣ ਗਿਆ। ਇੰਸਪੈਕਟਰ ਮੇਰੇ ਨਾਲੋਂ ਵਧੇਰੇ "ਸਤਿਕਾਰ" ਕਰਨਾ ਜਾਣਦਾ ਸੀ। ਉਹਨੇ ਡੀ. ਪੀ. ਆਈ. ਦੇ ਕਮਰੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਜੁੱਤੇ ਕੇਵਲ ਲਾਹੇ ਹੀ ਨਾ, ਸਗੋਂ ਉਹਨਾਂ ਨੂੰ ਬਰਾਂਡੇ ਦੀ ਇਕ ਨੁੱਕਰ ਵਿਚ ਵੀ ਜਾ ਰਖਿਆ ਤਾਂ ਜੋ ਉਹ ਦਿਖਾਈ ਵੀ ਨਾ ਦੇਣ। ਇਹ ਵੇਖਕੇ ਮੇਰੇ ਮੁਖੀ ਨੇ ਮੈਨੂੰ ਕਿਹਾ ਕਿ "ਤੁਸੀਂ ਆਪਣੇ ਅਧਿਕਾਰੀ ਪ੍ਰਤੀ ਉਹ ਸਤਿਕਾਰ ਨਹੀਂ ਦਿਖਾਉਂਦੇ ਜਿਹੜਾ ਦੂਜੇ ਅਧਿਕਾਰੀ ਅਕਸਰ ਹੀ ਦਿਖਾਉਂਦੇ ਹਨ।" ਮੈਂ ਕਿਉਂਕਿ ਪਹਿਲਾਂ ਅਜਿਹਾ ਕਦੇ ਵੀ ਨਹੀਂ ਸੀ ਕੀਤਾ ਅਤੇ ਆਪਣੇ ਆਤਮ-ਸਨਮਾਣ ਦੀ ਕੀਮਤ ਉੱਤੇ ਭਵਿੱਖ ਵਿਚ ਵੀ ਅਜਿਹਾ "ਸਤਿਕਾਰ" ਦਿਖਾਉਣ ਦਾ ਮੇਰਾ ਕੋਈ ਇਰਾਦਾ ਨਹੀਂ ਸੀ, ਮੈਂ ਉਹਨਾਂ ਦੀ ਗੱਲ ਸੁਣ ਕੇ ਮਾੜਾ ਜਿਹਾ ਮੁਸਕਰਾਇਆ ਤੇ ਚੁੱਪ ਰਿਹਾ।

ਸਰਵੇਅਰ ਜਨਰਲ ਦਾ ਦਫ਼ਤਰ ਮੌਸਮ ਦਫਤਰ ਦੇ ਨੇੜੇ ਹੀ ਸੀ। ਉਸ

ਦਫਤਰ ਵਿਚ ਕੰਮ ਕਰਦੇ "ਉੱਚ" ਯੂਰਪੀ ਅਧਿਕਾਰੀ ਇਹ ਵੇਖ ਕੇ ਖ਼ੁਸ਼ ਨਹੀਂ ਸਨ ਕਿ ਇਕ "ਸਾਧਾਰਨ ਭਾਰਤੀ" ਭਾਰਤ ਸਰਕਾਰ ਦੇ ਵਿਗਿਆਨਕ ਵਿਭਾਗ ਵਿਚ ਇਕ ਜ਼ਿੰਮੇਵਾਰ ਅਹੁਦੇ ਉੱਤੇ ਕੰਮ ਕਰ ਰਿਹਾ ਹੈ। ਇਹ ਅਕਸਰ ਹੀ ਹੁੰਦਾ ਕਿ ਮੈਂ ਜਦੋਂ ਬਰਾਂਡੇ ਵਿਚ ਉਹਨਾਂ ਦੇ ਕੋਲੋਂ ਲੰਘਦਾ ਤਾਂ ਉਹ ਮੇਰੇ ਵੱਲ ਨਫ਼ਰਤ ਨਾਲ ਵੇਖਦੇ ਜਾਂ ਮੇਰੇ ਵਿਰੁੱਧ ਕੋਈ ਨਾ ਕੋਈ ਟਿੱਪਣੀ ਕਰਦੇ। ਮੈਂ ਇਹ ਅਸੂਲ ਬਣਾਇਆ ਹੋਇਆ ਸੀ ਕਿ ਉਹਨਾਂ ਦੀ ਗੱਲ ਵੱਲ ਧਿਆਨ ਹੀ ਨਾ ਦਿੱਤਾ ਜਾਵੇ। ਜੇ ਕਦੇ ਮੈਨੂੰ ਜਵਾਬ ਦੇਣਾ ਹੀ ਪੈ ਜਾਂਦਾ ਤਾਂ ਵੀ ਮੈਂ ਨਿਮਰਤਾ ਦਾ ਪੱਲਾ ਨਾ ਛੱਡਦਾ। ਆਪਣੇ ਮੁਖੀ ਨਾਲ ਮੈਂ ਇਸ ਸਬੰਧੀ ਕਦੇ ਗੱਲ ਨਾ ਕਰਦਾ। ਮੈਂ ਸੋਚਦਾ ਸੀ ਕਿ ਸਭ ਤੋਂ ਵਧੀਆ ਗੱਲ ਇਹ ਹੈ ਕਿ ਬਹੁਤਾ ਸੰਵੇਦਨਸ਼ੀਲ ਨਾ ਬਣਿਆ ਜਾਵੇ, ਪਰ ਇਹਦੇ ਨਾਲ ਹੀ ਬੇਇੱਜ਼ਤੀ ਨੂੰ ਇਸ ਤਰ੍ਹਾਂ ਨਾ ਲਿਆ ਜਾਵੇ ਕਿ ਮੂਲੋਂ ਹੀ ਦਿਲ ਛੱਡਣ ਵਾਲੀ ਗੱਲ ਬਣ ਜਾਵੇ। ਮੈਂ ਇਹ ਗੱਲ ਕਈ ਨਾ-ਖ਼ੁਸ਼ਗਵਾਰ ਤਜਰਬਿਆਂ ਤੋਂ ਸਿੱਖੀ ਹੈ ਜਿਸ ਸਦਕਾ ਮੈਂ ਆਪਣੀ ਜ਼ਿੰਦਗੀ ਦਾ ਇਹ ਨੇਮ ਬਣਾ ਲਿਆ ਕਿ ਦੂਜਿਆਂ ਨੂੰ ਸ਼ਿਕਾਇਤ ਨਾ ਕੀਤੀ ਜਾਵੇ, ਸਗੋਂ ਜਿੱਥੋਂ ਤੱਕ ਸੰਭਵ ਹੋ ਸਕੇ ਮਾਮਲੇ ਆਪ ਹੀ ਨਜਿੱਠੇ ਜਾਣ। ਜਿੱਥੇ ਵੀ ਮੈਂ ਇਸ ਅਸੂਲ ਨੂੰ ਛੱਡਿਆ, ਉੱਥੇ ਹੀ ਮੈਂ ਉਹ ਰਾਹਤ ਪ੍ਰਾਪਤ ਨਾ ਕਰ ਸਕਿਆ ਜਿਸ ਦਾ ਮੈਂ ਨਿਸਚਿਤ ਤੌਰ ਉੱਤੇ ਹੱਕਦਾਰ ਹੁੰਦਾ ਸੀ। ਜਦੋਂ ਮੈਂ ਮੌਸਮ-ਵਿਭਾਗ ਵਿਚ ਕੰਮ ਕਰਦਾ ਸੀ ਉਦੋਂ ਅਲਾਹਬਾਦ ਤੋਂ ਛਪਦੇ ਅਤੇ ਉਸ ਵੇਲੇ ਭਾਰਤ ਦੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਅੰਗਰੇਜ਼ੀ ਅਖ਼ਬਾਰ "ਪਾਇਨੀਅਰ" ਦੇ ਕਾਲਮਾਂ ਵਿਚ ਮੇਰੇ ਉੱਤੇ ਵਿਹੁਲਾ ਹਮਲਾ ਕੀਤਾ ਗਿਆ ਸੀ। ਇਕ ਲੇਖ ਵਿਚ ਮੇਰੀ ਇਕ ਰਿਪੋਰਟ ਦਾ ਜ਼ਿਕਰ ਕੀਤਾ ਗਿਆ ਸੀ ਅਤੇ ਸ਼ਿਕਾਇਤ ਕੀਤੀ ਗਈ ਸੀ ਕਿ ਮੈਂ ਮੌਸਮ ਦੀ ਉਹ ਭਵਿੱਖਬਾਣੀ ਨਹੀਂ ਕੀਤੀ ਜਿਹੜੀ ਮੈਂ ਪ੍ਰਾਪਤ ਵੇਰਵੇ ਦੇ ਆਧਾਰ ਉੱਤੇ ਕਰ ਸਕਦਾ ਸੀ ਅਤੇ ਮੈਨੂੰ ਕਰਨੀ ਚਾਹੀਦੀ ਸੀ। ਲੇਖਕ ਨੇ ਇਹ ਵੀ ਲਿਖਿਆ ਸੀ ਕਿ ਜ਼ਿੰਮੇਵਾਰ ਵਿਗਿਆਨਕ ਅਹੁਦੇ ਉੱਤੇ "ਦੇਸੀ" ਬੰਦਿਆਂ ਨੂੰ ਨਿਯੁਕਤ ਕਰਨ ਦਾ ਅਜੇ ਸਮਾਂ ਨਹੀਂ ਆਇਆ। ਉਹਨੇ ਇਹ ਵੀ ਲਿਖਿਆ ਸੀ ਕਿ ਉਹ ਉਸ ਵਿਅਕਤੀ ਵਿਸ਼ੇਸ਼ ਦੇ ਵਿਰੁੱਧ ਨਹੀਂ ਹੈ ਜਿਸ ਨੂੰ ਇਹ ਔਖੀ ਜ਼ਿੰਮੇਵਾਰੀ ਸੌਂਪੀ ਗਈ ਹੈ ਜਿਸ ਲਈ ਸਭ ਤੋਂ ਵੱਧ ਯੋਗ ਵਿਅਕਤੀ ਯੂਰਪੀ ਤੇ ਕੇਵਲ ਯੂਰਪੀ ਹੀ ਹੋ ਸਕਦਾ ਹੈ। ਇਸ ਆਲੋਚਨਾ ਭਰੇ ਲੇਖ ਦਾ ਅੰਤ ਇਸ ਤੱਥ ਨਾਲ ਕੀਤਾ ਗਿਆ ਸੀ ਕਿ ਰੋਜ਼ਾਨਾ ਮੌਸਮ ਰਿਪੋਰਟ ਰੂਸ ਸਮੇਤ ਦੂਜੇ ਦੇਸ਼ਾਂ ਨੂੰ ਭੇਜੀ ਜਾਂਦੀ ਹੈ ਅਤੇ ਜਦੋਂ ਰੂਸੀਆਂ ਨੂੰ ਇਹ ਪਤਾ ਲੱਗੇਗਾ ਕਿ ਅਜਿਹੇ ਜ਼ਿਮੇਵਾਰ ਅਹੁਦੇ ਉੱਤੇ ਦੇਸੀ ਬੰਦੇ ਨੂੰ ਨਿਯੁਕਤ ਕੀਤਾ ਗਿਆ ਤਾਂ ਉਹਨਾਂ ਦੇ ਮਨ ਵਿਚ ਭਾਰਤ ਸਰਕਾਰ ਲਈ ਸਤਿਕਾਰ ਘੱਟ ਜਾਵੇਗਾ। ਮੈਂ ਇਹ ਨਿਖੇਧੀ-ਭਰਿਆ ਲੇਖ ਸ੍ਰੀ ਬਲੈਨਫ਼ੋਰਡ ਦੇ ਧਿਆਨ ਵਿਚ ਲਿਆਂਦਾ ਅਤੇ ਕਿਹਾ ਕਿ ਮੈਨੂੰ ਇਹਦਾ ਜਵਾਬ ਦੇਣ ਦੀ ਆਗਿਆ ਦਿਉ। ਮੈਂ

ਉਹਨਾਂ ਨੂੰ ਇਹ ਵੀ ਦੱਸਿਆ ਕਿ ਮੇਰੇ ਕੋਲ ਜਿਹੜੇ ਵੇਰਵੇ ਸਨ ਉਹ ਬਹੁਤ ਨਾ-ਕਾਫੀ ਸਨ ਅਤੇ ਕਿ ਉਹਨਾ ਦੀਆਂ ਆਪਣੀਆਂ ਹਦਾਇਤਾਂ ਹਨ ਕਿ ਉਦੋਂ ਤੱਕ ਭਵਿੱਖਬਾਣੀ ਨਾ ਕੀਤੀ ਜਾਵੇ ਜਦੋਂ ਤੱਕ ਇਹਦੇ ਠੀਕ ਹੋਣ ਦੀ ਕਾਫੀ ਸੰਭਾਵਨਾ ਨਾ ਹੋਵੇ। ਸ੍ਰੀ ਬਲੈਨਫੋਰਡ ਨੇ ਕਿਹਾ ਕਿ ਉਹਨਾਂ ਦਾ ਆਪਣਾ ਨੇਮ ਇਹ ਹੈ ਕਿ ਅਜਿਹੇ ਮਾਮਲਿਆਂ ਵਿਚ ਅਖ਼ਬਾਰ ਨਾਲ ਵਿਵਾਦ ਵਿਚ ਨਾ ਪਿਆ ਜਾਵੇ,ਵਿਸ਼ੇਸ਼ ਕਰਕੇ ਉਦੋਂ ਜਦੋਂ ਵਿਰੋਧੀ ਵਿਗਿਆਨ ਨਾਲ ਸਬੰਧਿਤ ਵਿਅਕਤੀ ਨਾ ਹੋਵੇ। ਮੇਰੇ ਕੋਲ ਚੁੱਪ ਰਹਿਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਪਰ ਨੌਜਵਾਨ ਆਪਣੇ-ਆਪ ਨੂੰ ਠੀਕ ਸਿੱਧ ਕਰਨ ਲਈ ਬਹੁਤ ਬੇਸਬਰਾ ਹੁੰਦਾ ਹੈ ਅਤੇ ਮੈਂ ਬਾਕੀ ਨੌਜਵਾਨਾਂ ਨਾਲੋਂ ਕੋਈ ਵੱਖਰਾ ਨਹੀਂ ਸੀ। ਕੁਝ ਹਫ਼ਤਿਆਂ ਬਾਅਦ ਮਾਸਿਕ ਮੌਸਮ ਰਿਪੋਰਟ ਲਿਖਣ ਦਾ ਸਮਾਂ ਆ ਗਿਆ। ਮੈਨੂੰ ਹੁਣ "ਪਾਇਨੀਅਰ" ਵਿਚ ਉਠਾਏ ਗਏ ਨੁਕਤਿਆਂ ਨੂੰ ਅਖਬਾਰ ਦਾ ਨਾਂ ਲਏ ਬਗੈਰ ਨਜਿੱਠਣ ਦੀ ਸੰਭਾਵਨਾ ਪ੍ਰਾਪਤ ਹੋ ਗਈ। ਸ੍ਰੀ ਬਲੈਨਫ਼ੋਰਡ ਨੂੰ ਰਿਪੋਰਟ ਪੇਸ਼ ਕਰਦਿਆਂ ਮੈਂ ਉਹਨਾਂ ਦਾ ਧਿਆਨ ਇਸ ਮਾਮਲੇ ਵੱਲ ਖਿੱਚਿਆ ਅਤੇ ਬੇਨਤੀ ਕੀਤੀ ਕਿ ਮੇਰੀਆਂ ਟਿੱਪਣੀਆਂ ਇੰਜ ਹੀ ਜਾਣ ਦਿਉ ਅਤੇ ਜੇ ਇਹਨਾਂ ਵਿਚ ਕਿਸੇ ਸੁਧਾਈ ਅਤੇ ਤਬਦੀਲੀ ਦੀ ਲੋੜ ਹੈ ਤਾਂ ਉਹ ਭਾਵੇਂ ਕਰ ਲਉ। ਮੈਂ ਜਿਸ ਢੰਗ ਨਾਲ ਇਸ ਮਾਮਲੇ ਨੂੰ ਨਜਿੱਠਿਆ ਸੀ ਉਹਦੇ ਲਈ ਮੇਰੇ ਮੁਖੀ ਨੇ ਮੈਨੂੰ ਦਿਲੀ ਮੁਬਾਰਕਬਾਦ ਦਿੱਤੀ ਅਤੇ ਆਪਣੇ ਵੱਲੋਂ ਸੰਖੇਪ ਜਿਹੀ ਤਾਈਦੀ ਟਿੱਪਣੀ ਲਾ ਕੇ ਪ੍ਰਕਾਸ਼ਨ ਲਈ ਰਿਪੋਰਟ ਮੈਨੂੰ ਮੋੜ ਦਿੱਤੀ।

ਕੁਝ ਮਹੀਨਿਆਂ ਬਾਅਦ ਜਦੋਂ ਮੈਂ ਸ਼ਿਮਲਾ ਪਰਤਿਆ ਤਾਂ ਸ੍ਰੀ ਬਲੈਨਫੋਰਡ ਨੇ ਮੈਨੂੰ ਪੁੱਛਿਆ ਕਿ ਕੀ ਮੈਨੂੰ ਪਤਾ ਹੈ ਕਿ "ਪਾਇਨੀਅਰ" 'ਚ ਉਸ ਲੇਖ ਦਾ ਲੇਖਕ ਕੌਣ ਸੀ। ਮੈਂ ਉਹਨਾਂ ਨੂੰ ਦੱਸਿਆ ਕਿ ਲੇਖਕ ਦੇ ਨਾਂ ਦਾ ਪਤਾ ਲਾਉਣ ਲਈ ਮੇਰੇ ਕੋਲ ਕੋਈ ਵਸੀਲਾ ਹੀ ਨਹੀਂ ਸੀ। ਉਹਨਾਂ ਮੈਨੂੰ ਦੱਸਿਆ ਕਿ ਲੇਖ ਦੇ ਲੇਖਕ ਸ੍ਰੀ ਹਿੱਲ ਸਨ, ਬਿਲਕੁਲ ਉਹੀ ਸ੍ਰੀ ਹਿੱਲ ਜਿਨ੍ਹਾਂ ਮੈਨੂੰ ਇਸ ਅਹੁਦੇ ਲਈ ਚੁਣਿਆ ਸੀ। ਉਹ ਸੈਂਟਰਲ ਮਿਉਰ ਕਾਲਜ, ਅਲਾਹਬਾਦ ਵਿਚ ਫ਼ਿਜ਼ਿਕਸ ਦੇ ਪ੍ਰੋਫੈਸਰ ਸਨ ਅਤੇ ਉੱਤਰ-ਪੱਛਮੀ ਪ੍ਰਾਂਤਾਂ ਦੇ ਪ੍ਰਾਂਤਕ ਰਿਪੋਰਟਰ ਸਨ। ਸ੍ਰੀ ਬਲੈਨਫੋਰਡ ਨੇ ਮੈਨੂੰ ਇਹ ਵੀ ਦੱਸਿਆ ਕਿ ਉਹਨਾਂ ਨੇ ਉਹਨੂੰ ਇਕ ਸਖ਼ਤ ਨਿੱਜੀ ਖ਼ਤ ਵੀ ਲਿਖਿਆ ਹੈ।

ਮੌਸਮ ਵਿਭਾਗ ਵਿਚ ਕੰਮ ਕਰਨ ਦੌਰਾਨ ਮੇਰੇ ਜੀਵਨ ਦੀ ਸਭ ਤੋਂ ਅਹਿਮ ਘਟਨਾ ਉਹ ਸੀ ਜਦੋਂ ਮੈਂ ਬਿਲਕੁਲ ਆਪਣੀ ਜ਼ਿੰਮੇਵਾਰੀ ਉੱਤੇ ਫ਼ੈਸਲਾ ਲੈਂਦਿਆਂ ਉੱਤਰੀ ਬੰਗਾਲ (ਉੜੀਸਾ ਉਦੋਂ ਇਸ ਪ੍ਰਾਂਤ ਦਾ ਹਿੱਸਾ ਸੀ) ਦੇ ਸਾਰੇ ਬੰਦਰਗਾਹੀ ਸਟੇਸ਼ਨਾਂ ਨੂੰ ਫ਼ੌਰੀ ਖ਼ਤਰੇ ਦਾ ਸੰਕੇਤ ਦੇ ਦਿੱਤਾ ਸੀ ਅਤੇ ਲਾਲ ਬੱਤੀ ਜਗਾਉਣ ਲਈ ਕਹਿ ਦਿੱਤਾ ਸੀ। ਉਸ ਦਿਨ ਸਵੇਰੇ ਦਫ਼ਤਰ ਪੁੱਜ ਕੇ ਮੈਂ ਆਮ ਵਾਂਗ ਹੀ ਮੌਸਮ ਰਿਪੋਰਟਾਂ

ਮੰਗਵਾਈਆਂ। ਰਿਪੋਰਟਾਂ ਨੂੰ ਘੋਖਦਿਆਂ ਮੈਂ ਵੇਖਿਆ ਕਿ ਡਾਇਮੰਡ ਬੰਦਰਗਾਹ ਨੇ ਵਾਤਾਵਰਨਕ ਦਬਾਅ ਅਸਾਧਾਰਨ ਤੇਜ਼ੀ ਨਾਲ ਹੇਠਾਂ ਆਉਣ ਬਾਰੇ ਰਿਪੋਰਟ ਕੀਤੀ ਹੈ। ਨਾਲ ਲੱਗਦੇ ਸਟੇਸ਼ਨਾਂ ਤੋਂ ਆਈਆਂ ਰਿਪੋਰਟਾਂ ਵਿਚ ਨਾ ਤਾਂ ਇਹਦਾ ਕਾਰਨ ਦੱਸਿਆ ਗਿਆ ਸੀ ਅਤੇ ਨਾ ਹੀ ਇਹਦੀ ਪੁਸ਼ਟੀ ਕੀਤੀ ਗਈ ਸੀ। ਮੈਂ ਉਸ ਵੇਲੇ ਸ਼ਿਮਲਾ ਵਿਚ ਇਕੱਲਾ ਹੀ ਸੀ। ਸ੍ਰੀ ਬਲੈਨਫ਼ੋਰਡ ਅਤੇ ਸ੍ਰੀ ਡਲਸ ਕਲਕੱਤਾ ਗਏ ਹੋਏ ਸਨ। ਮੈਂ ਡਾਇਮੰਡ ਬੰਦਰਗਾਹ ਦੇ "ਅਬਜ਼ਰਵਰ" ਨੂੰ ਤੁਰੰਤ ਇਕ ਤਾਰ ਭੇਜੀ ਅਤੇ ਉਹਨੂੰ ਸੱਜਰੀਆਂ ਪੜ੍ਹਤਾਂ ਦੀ ਰਿਪੋਰਟ ਫ਼ੌਰੀ ਤੌਰ ਉੱਤੇ ਭੇਜਣ ਲਈ ਕਿਹਾ। ਇਸ ਰਿਪੋਰਟ ਨੇ ਮੇਰੇ ਪਹਿਲੇ ਸ਼ੱਕ ਦੀ ਪੁਸ਼ਟੀ ਕਰ ਦਿੱਤੀ ਕਿ ਇਕ ਵੱਡਾ ਤੂਫ਼ਾਨ ਵਧਿਆ ਆ ਰਿਹਾ ਹੈ। ਮੈਂ ਉਹਨੂੰ ਫੇਰ ਤਾਰ ਦੇ ਕੇ ਕਿਹਾ ਕਿ ਉਹ ਅਗਲੇ ਹੁਕਮਾਂ ਤੱਕ "ਅਬਜ਼ਰਵੇਟਰੀ" ਤੋਂ ਕਿਤੇ ਲਾਂਭੇ ਨਾ ਜਾਵੇ ਅਤੇ ਮੈਨੂੰ ਅੱਧੇ-ਅੱਧੇ ਘੰਟੇ ਬਾਅਦ ਮੌਸਮ ਦੀਆਂ ਰਿਪੋਰਟਾਂ ਭੇਜਦਾ ਰਹੇ। ਇਸੇ ਦੌਰਾਨ ਮੈਂ ਪਹਿਲਾਂ ਆਏ ਵੱਡੇ ਤੂਫ਼ਾਨਾਂ ਦੀਆਂ ਰਿਪੋਰਟਾਂ ਦਾ ਕਾਹਲੀ-ਕਾਹਲੀ ਅਧਿਅਨ ਵੀ ਕਰ ਰਿਹਾ ਸੀ। ਤੇ ਜਦੋਂ ਮੈਨੂੰ ਇਸ ਗੱਲ ਦਾ ਪੂਰੀ ਤਰ੍ਹਾਂ ਯਕੀਨ ਹੋ ਗਿਆ ਕਿ ਤੱਟ ਵੱਲ ਇਕ ਵੱਡਾ ਤੂਫ਼ਾਨ ਵਧਦਾ ਆ ਰਿਹਾ ਹੈ ਮੈਂ ਤੁਰੰਤ ਖ਼ਤਰੇ ਦੇ ਸੰਕੇਤ ਜਾਰੀ ਕਰ ਦਿੱਤੇ।

ਇਹ ਕਰ ਕੇ ਮੈਂ ਕਲਕੱਤਾ ਵਿਖੇ ਆਪਣੇ ਮੁਖੀ ਨੂੰ ਲੰਮੀ ਤਾਰ ਦੇ ਦਿੱਤੀ ਅਤੇ ਨਾਲ ਹੀ ਹੁਣ ਤੱਕ ਪ੍ਰਾਪਤ ਹੋਈਆਂ ਵਿਸ਼ੇਸ਼ ਰਿਪੋਰਟਾਂ ਦੇ ਅਹਿਮ ਲੱਛਣ ਅਤੇ ਮਹੱਤਵਪੂਰਨ ਤੱਥ ਵੀ ਲਿਖ ਭੇਜੇ। ਮੈਨੂੰ ਬਾਅਦ ਵਿਚ ਕਲਕੱਤਾ ਦਫਤਰ ਵਿਚ ਕੰਮ ਕਰਦੇ ਬੰਦਿਆਂ ਤੋਂ ਪਤਾ ਲੱਗਾ ਕਿ ਮੇਰੀ ਤਾਰ ਮਿਲਣ ਉੱਤੇ ਸ੍ਰੀ ਬਲੈਨਫ਼ੋਰਡ ਕੁਝ ਮਿੰਟਾਂ ਤੱਕ ਕਾਫੀ ਪਰੇਸ਼ਾਨ ਰਹੇ। ਉਹ ਤੁਰੰਤ ਪ੍ਰੋਫੈਸਰ ਪੈਡਲਰ ਵੱਲ ਭੱਜੇ ਅਤੇ ਪੁੱਛਿਆ ਕਿ ਕੀ ਉਹਨਾਂ ਨੂੰ ਖਾੜੀ ਵਿਚ ਕਿਸੇ ਵੱਡੇ ਤੂਫਾਨ ਆਉਣ ਦੀ ਸੂਚਨਾ ਹੈ। ਪ੍ਰੋਫੈਸਰ ਪੈਡਲਰ ਬੰਗਾਲ ਦੇ ਪ੍ਰਾਂਤਕ ਰਿਪੋਰਟਰ ਸਨ। ਇਸ ਕਾਰਨ ਉਹਨਾਂ ਕੋਲ ਬੰਗਾਲ ਦੇ ਸਟੇਸ਼ਨਾਂ ਦੀਆਂ ਸਾਰੀਆਂ ਰਿਪੋਰਟਾਂ ਆਉਂਦੀਆਂ ਸਨ। ਇਹ ਉਹਨਾਂ ਰਿਪੋਰਟਾਂ ਦੀਆਂ ਨਕਲਾਂ ਹੀ ਹੁੰਦੀਆਂ ਸਨ ਜਿਹੜੀਆਂ ਰੋਜ਼ਾਨਾ ਮੌਸਮ ਰਿਪੋਰਟ ਲਈ ਸ਼ਿਮਲਾ ਭੇਜੀਆਂ ਜਾਂਦੀਆਂ ਸਨ। ਪ੍ਰੋਫੈਸਰ ਪੈਡਲਰ ਨੂੰ ਤੂਫ਼ਾਨ ਬਾਰੇ ਕੋਈ ਇਲਮ ਨਹੀਂ ਸੀ। ਅਸਲ ਵਿਚ ਉਨ੍ਹਾਂ ਨੇ ਅਜੇ ਤੱਕ ਰਿਪੋਰਟਾਂ 'ਤੇ ਨਜ਼ਰ ਵੀ ਨਹੀਂ ਸੀ ਮਾਰੀ। ਜਿਵੇਂ ਮੈਂ ਪਹਿਲਾਂ ਕਿਹਾ ਹੈ, ਪ੍ਰੋਫੈਸਰ ਪੈਡਲਰ ਦੇ "ਰੁਝੇਵਿਆਂ" ਦਾ ਕੋਈ ਅੰਤ ਨਹੀਂ ਸੀ। ਉਹ ਪ੍ਰੇਜ਼ੀਡੈਂਸੀ ਕਾਲਜ ਵਿਚ ਕੈਮਿਸਟਰੀ ਦੇ ਪ੍ਰੋਫ਼ੈਸਰ ਸਨ; ਕਲਕੱਤਾ ਮਿਊਂਸੀਪੈਲਿਟੀ ਦੇ ਪਾਣੀ ਤੇ ਗੈਸ ਦੇ ਵਿਸ਼ਲੇਸ਼ਕ ਸਨ, ਉਹ ਬੰਗਾਲ ਸਰਕਾਰ ਦੇ ਮੌਸਮ ਰਿਪੋਰਟਰ ਸਨ ਅਤੇ ਉਹ ਕਲਕੱਤਾ ਵਿਖੇ ਵੱਡੀਆਂ ਬਰਾਮਦੀ ਫ਼ਰਮਾਂ ਲਈ ਸ਼ਰਾਬ ਅਤੇ ਦਵਾਈਆਂ, ਆਦਿ ਦੇ ਵਿਸ਼ਲੇਸ਼ਕ ਸਨ। ਸ੍ਰੀ ਬਲੈਨਫ਼ੋਰਡ ਦੇ ਕਹਿਣ ਉੱਤੇ ਪ੍ਰੋਫ਼ੈਸਰ ਪੈਡਲਰ ਨੇ ਸਬੰਧਿਤ

ਸਟੇਸ਼ਨਾਂ ਨੂੰ ਉਹ ਰਿਪੋਰਟਾਂ ਭੇਜਣ ਲਈ ਕਿਹਾ ਜਿਹੜੀਆਂ ਮੈਨੂੰ ਸ਼ਿਮਲਾ ਵਿਖੇ ਭੇਜੀਆਂ ਗਈਆ ਸਨ। ਇਸ ਸਮੇਂ ਤੱਕ ਤੂਫ਼ਾਨ ਦਾ ਜ਼ੋਰ ਬਹੁਤ ਵਧ ਗਿਆ ਅਤੇ ਤੱਟ ਉੱਤੇ ਆਣ ਪੁੱਜਾ ਸੀ। ਜਦੋਂ ਸਭ ਤੋਂ ਪਹਿਲਾਂ ਮੇਰਾ ਸ਼ੱਕ ਵਧਾਉਣ ਵਾਲੀ ਰਿਪੋਰਟ ਮੇਰੇ ਕੋਲ ਪੁੱਜੀ ਤੂਫ਼ਾਨ ਜ਼ਮੀਨ ਤੋਂ ਅਜੇ ਕੁਝ ਦੂਰ ਸੀ। ਰਿਪੋਰਟਾਂ ਨੇ ਅਤੇ ਚੜ੍ਹਦੇ ਆ ਰਹੇ ਤੂਫਾਨ ਨੇ ਪ੍ਰੋਫੈਸਰ ਪੈਡਲਰ ਅਤੇ ਸ੍ਰੀ ਬਲੈਨਫੋਰਡ ਨੂੰ ਯਕੀਨ ਦਿਵਾ ਦਿੱਤਾ ਕਿ ਮੇਰਾ ਅੰਦਾਜ਼ਾ ਠੀਕ ਹੈ ਅਤੇ ਕਿ ਜਿਹੜੇ ਆਦੇਸ਼ ਮੈਂ ਜਾਰੀ ਕੀਤੇ ਹਨ ਉਹ ਠੀਕ ਹਨ। ਇਹੀ ਤੂਫਾਨ ਸੀ ਜਿਹੜਾ ਬਾਅਦ ਵਿਚ ਇਕ ਵੱਡੇ ਖੋਜ-ਪੱਤਰ *ਫ਼ਾਲਜ਼ ਪੁਆਇੰਟ ਸਾਈਕਲੋਨ* ਦਾ ਵਿਸ਼ਾ ਬਣਿਆ।

ਸ਼ਿਮਲਾ ਵਿਚ ਮੇਰੀ ਨੌਕਰੀ ਦੇ ਮੁੱਢਲੇ ਸਾਲਾਂ ਵਿਚ ਸਰਦੀਆਂ ਦੇ ਮਹੀਨਿਆਂ ਦੌਰਾਨ ਮੈਨੂੰ ਆਪਣੇ ਅਧੀਨ ਕੰਮ ਕਰਦੇ ਸਾਥੀਆਂ ਦੇ "ਤੂਫਾਨ" ਦਾ ਸਾਹਮਣਾ ਕਰਨਾ ਪਿਆ। ਕਲਕੱਤਾ ਤੋਂ ਆਏ ਆਦੇਸ਼ਾਂ ਦੇ ਅਨੁਸਾਰ ਤਾਰ ਰਾਹੀਂ ਭੇਜੀਆਂ ਜਾਂਦੀਆਂ ਪੜ੍ਹਤਾਂ ਵਿਚ ਇਕ ਨਵੀਂ ਸੋਧ ਸ਼ਾਮਲ ਕੀਤੀ ਜਾਣੀ ਸੀ। ਕੰਪਿਊਟਰਾਂ ਨੇ ਸ਼ਿਕਾਇਤ ਕੀਤੀ ਕਿ ਇਹਦੇ ਨਾਲ ਉਹਨਾਂ ਨੂੰ ਰੋਜ਼ ਇਕ-ਇਕ ਘੰਟਾ ਵੱਧ ਕੰਮ ਕਰਨਾ ਪਵੇਗਾ ਜਦੋਂ ਕਿ ਉਨ੍ਹਾਂ ਕੋਲ ਪਹਿਲਾਂ ਹੀ ਕੰਮ ਵੱਧ ਹੈ। ਮੈਂ ਉਹਨਾਂ ਨੂੰ ਕਿਹਾ ਕਿ ਇਹਦੇ ਨਾਲ ਕੰਮ ਵਿਚ ਐਵੇਂ ਮਾਮੂਲੀ ਵਾਧਾ ਹੋਵੇਗਾ, ਪਰ ਉਹ ਮੇਰੀ ਗੱਲ ਸੁਣਨ ਲਈ ਤਿਆਰ ਨਹੀਂ ਸਨ। ਉਹਨਾਂ ਸਮੂਹਿਕ ਤੌਰ ਉੱਤੇ ਅਸਤੀਫ਼ੇ ਦੇ ਦਿੱਤੇ। ਹੈੱਡ ਕੰਪਿਊਟਰ ਅੱਲ੍ਹਾ ਬਖ਼ਸ਼, ਜੋ ਜਲੰਧਰ ਨਾਲ ਸਬੰਧਿਤ ਸੀ, ਅਤੇ ਉਸ ਤੋਂ ਦੂਜੇ ਨੰਬਰ 'ਤੇ ਆਉਣ ਵਾਲਾ ਕੰਪਿਊਟਰ ਅਮਰ ਸਿੰਘ ਉਹਨਾਂ ਸਭਨਾਂ ਦੇ ਆਗੂ ਸਨ। ਕੁਝ ਮਹੀਨੇ ਪਹਿਲਾਂ ਮੈਂ ਖ਼ੁਦ ਇਹਨਾਂ ਵਿਅਕਤੀਆਂ ਨੂੰ ਨਿਯੁਕਤ ਕੀਤਾ ਸੀ ਅਤੇ ਦੂਜਿਆਂ ਨਾਲੋਂ ਇਹਨਾਂ ਨੂੰ ਅਹਿਮ ਪੁਜ਼ੀਸ਼ਨਾਂ ਦਿੱਤੀਆਂ ਸਨ। ਮੈਂ ਜਿੰਨਾ ਉਹਨਾਂ ਨੂੰ ਅਤੇ ਹੋਰਨਾਂ ਨੂੰ ਮਨਾਉਣ ਦਾ ਯਤਨ ਕਰਦਾ, ਉਹ ਓਨੇਂ ਹੀ ਅੜੀਅਲ ਹੋਈ ਜਾਂਦੇ। ਹਾਲਤ ਅਤਿਅੰਤ ਅਸੁਖਾਵੀਂ ਬਣ ਗਈ। ਬਰਫ਼ ਪੈਣੀ ਸ਼ੁਰੂ ਹੋ ਗਈ ਸੀ। ਇਸ ਮੌਸਮ ਵਿਚ ਕਲਕੱਤਾ ਤੋਂ ਮਾਹਿਰ ਵਿਅਕਤੀਆਂ ਨੂੰ ਇੱਥੇ ਬੁਲਾਉਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਤੇ ਪੰਜਾਬ ਵਿਚ ਨਵੇਂ ਬੰਦਿਆਂ ਲਈ ਇਸ਼ਤਿਹਾਰ ਦੇਣ, ਉਹਨਾਂ ਨੂੰ ਚੁਣਨ ਅਤੇ ਸਿਖਲਾਈ ਦੇ ਕੇ ਬਿਲਕੁਲ ਨਵੇਂ ਕੰਪਿਊਟਰ ਤਿਆਰ ਕਰਨ 'ਤੇ ਹੀ ਮਾੜੀ-ਮੋਟੀ ਉਮੀਦ ਰੱਖੀ ਜਾ ਸਕਦੀ ਸੀ। ਸੋ ਮੈਂ ਸਖ਼ਤ ਰਵੱਈਆਂ ਅਪਨਾਉਣ ਦਾ ਅਤੇ ਧਮਕੀਆਂ ਸਾਹਮਣੇ ਨਾ ਝੁਕਣ ਦਾ ਇਰਾਦਾ ਕਰ ਲਿਆ। ਮੈਂ ਉਹਨਾਂ ਨੂੰ ਕਿਹਾ ਕਿ ਉਹ 24 ਘੰਟੇ ਦੇ ਅੰਦਰ ਅੰਦਰ ਆਪਣੇ ਫ਼ੈਸਲੇ 'ਤੇ ਮੁੜ ਗੌਰ ਕਰ ਲੈਣ ਨਹੀਂ ਤਾਂ ਮੈਂ ਇਕ ਮਹੀਨੇ ਦੀ ਥਾਂ 15 ਦਿਨਾਂ ਦੇ ਨੋਟਿਸ ਨਾਲ ਉਹਨਾਂ ਦੇ ਅਸਤੀਫੇ ਪ੍ਰਵਾਨ ਕਰ ਲਵਾਂਗਾ। ਮੇਰਾ ਅਸਲ ਮੰਤਵ ਉਸ ਕੰਮ ਦੀ ਮੁਹਾਰਿਤ ਪ੍ਰਾਪਤ ਕਰਨਾ ਸੀ ਜਿਹੜਾ ਦੋ ਆਗੂਆਂ ਨੂੰ

ਸੌਂਪਿਆ ਗਿਆ ਸੀ ਤਾਂ ਜੋ ਉਹ ਇਹ ਵੇਖ ਸਕਣ ਕਿ ਮੈਂ ਉਹਨਾਂ ਦੀ ਥਾਂ ਨਵੇਂ ਬੰਦਿਆਂ ਨੂੰ ਸਿਖਲਾਈ ਦੇਣ ਵਿਚ ਆਉਣ ਵਾਲੀਆਂ ਮੁਸ਼ਕਲਾਂ ਤੋਂ ਡਰਾਂਗਾ ਨਹੀਂ। ਅਗਲੇ ਦਿਨ ਮੈ ਪਹਿਲਾਂ ਦੋਵਾਂ ਆਗੂਆਂ ਨੂੰ ਪੁੱਛਿਆ ਕਿ ਕੀ ਉਹ ਆਪਣੇ ਅਸਤੀਫ਼ੇ ਵਾਪਸ ਲੈਣ ਲਈ ਤਿਆਰ ਹਨ। ਨਹੀਂ, ਉਹ ਅਜੇ ਵੀ ਆਪਣੀ ਗੱਲ ਉੱਤੇ ਅੜੇ ਹੋਏ ਸਨ। ਮੈਂ ਫੇਰ ਅੱਲ੍ਹਾ ਬਖ਼ਸ਼ ਨੂੰ ਕਿਹਾ ਕਿ ਉਹ ਆਪਣੇ ਕਾਗਜ਼ ਪੱਤਰ ਮੇਰੇ ਕੋਲ ਲੈ ਕੇ ਆਵੇ ਤਾਂ ਜੋ ਮੈਂ ਆਪ ਵੇਖ ਸਕਾਂ ਉਹਨੂੰ ਪੂਰੇ ਦਿਨ ਵਿਚ ਕਿੰਨੇ ਘੰਟੇ ਕੰਮ ਕਰਨਾ ਪੈਂਦਾ ਹੈ। ਮੈਂ ਉਹਦਾ ਕੰਮ ਆਪ ਕਰਨਾ ਸ਼ੁਰੂ ਕਰ ਦਿੱਤਾ ਅਤੇ ਉਹਨੂੰ ਆਪਣੇ ਲਾਗੇ ਖੜ੍ਹੇ ਰਹਿਣ ਲਈ ਕਿਹਾ। ਉਹ ਪੌਣਾ ਘੰਟਾ ਮੈਨੂੰ ਕੰਮ ਕਰਦੇ ਨੂੰ ਬੜੇ ਧਿਆਨ ਨਾਲ ਵੇਖਦਾ ਰਿਹਾ। ਇਹ ਵੇਖ ਕੇ ਉਹ ਥੋੜ੍ਹਾ ਪਰੇਸ਼ਾਨ ਹੋ ਗਿਆ ਕਿ ਮੈਨੂੰ ਉਹਦਾ ਕੰਮ ਨਿਬੇੜਨ ਵਿਚ ਕੋਈ ਮੁਸ਼ਕਲ ਨਹੀਂ ਆ ਰਹੀ ਅਤੇ ਕਿ ਮੈਂ ਇਹ ਕੰਮ ਉਹਦੇ ਨਾਲੋਂ ਕਰ ਵੀ ਵਧੇਰੇ ਤੇਜ਼ੀ ਨਾਲ ਰਿਹਾ ਹਾਂ। ਮੈਂ ਆਪਣੇ ਤਜਰਬੇ ਦੇ ਆਧਾਰ ਉੱਤੇ ਉਹਨੂੰ ਕਿਹਾ ਕਿ ਜਿਹੜਾ ਕੰਮ ਉਸਨੂੰ ਸੌਂਪਿਆ ਗਿਆ ਹੈ ਉਹਨੂੰ ਨਿਬੇੜਨ ਲਈ ਤਿੰਨ ਘੰਟਿਆਂ ਤੋਂ ਵੱਧ ਸਮਾਂ ਨਹੀਂ ਲੱਗਣਾ ਚਾਹੀਦਾ। ਮੈਂ ਉਹਨੂੰ ਕਿਹਾ ਕਿ ਜੇ ਉਹ ਅਸਤੀਫੇ ਲਈ ਨੋਟਿਸ ਬਦਲੇ ਇਕ ਮਹੀਨੇ ਦੀ ਤਨਖਾਹ ਛੱਡਣ ਲਈ ਤਿਆਰ ਹਨ ਤਾਂ ਮੈਂ ਉਹਦਾ ਅਤੇ ਅਮਰ ਸਿੰਘ ਦਾ ਅਸਤੀਫਾ ਹੁਣੇ ਹੀ ਪ੍ਰਵਾਨ ਕਰ ਲਵਾਂਗਾ। ਜਦੋਂ ਤੱਕ ਨਵੇਂ ਬੰਦਿਆਂ ਨੂੰ ਸਿਖਲਾਈ ਨਹੀਂ ਦਿੱਤੀ ਜਾਂਦੀ ਉਦੋਂ ਤੱਕ ਉਹਨਾਂ ਦਾ ਕੰਮ ਮੈਂ ਆਪ ਕਰ ਲਵਾਂਗਾ। ਉਹਨੂੰ ਦਿੱਤੇ ਲੰਮੇ ਲੈਕਚਰ ਦਾ ਇੱਥੇ ਜ਼ਿਕਰ ਕਰਨ ਦੀ ਮੈਂ ਲੋੜ ਨਹੀਂ ਸਮਝਦਾ। ਮੁੱਕਦੀ ਗੱਲ ਇਹ ਹੈ ਕਿ ਉਹਨੂੰ ਛੇਤੀ ਹੀ ਸਮਝ ਆ ਗਈ ਕਿ ਜੇ ਉਹ ਅੜਿਆ ਰਿਹਾ ਤਾਂ ਮੈਂ ਦੋਵਾਂ ਆਗੂਆਂ ਤੋਂ ਤੁਰੰਤ ਛੁਟਕਾਰਾ ਪਾਉਣ ਲਈ ਤਿਆਰ ਹਾਂ ਅਤੇ ਕਿ ਨੁਕਸਾਨ ਕੇਵਲ ਉਹਨਾਂ ਦਾ ਹੋਵੇਗਾ। ਉਹ ਹੁਣ ਅਸਤੀਫ਼ਾ ਵਾਪਸ ਲੈਣ ਲਈ ਤਰਲੇ ਪਾਉਣ ਲੱਗ ਪਿਆ। ਮੈਂ ਉਹਨੂੰ ਕਿਹਾ ਕਿ ਅਸਤੀਫ਼ਾ ਹੁਣ ਉਹਦੇ ਸਰਵਿਸ ਰਿਕਾਰਡ ਦਾ ਹਿੱਸਾ ਬਣ ਗਿਆ ਹੈ ਅਤੇ ਕਿ ਉਹ ਮੈਨੂੰ ਨਵੀਂ ਅਰਜ਼ੀ ਦੇ ਸਕਦਾ ਹੈ ਜਿਹੜੀ ਬਿਨਾਂ ਸ਼ੱਕ ਹਮਦਰਦੀ ਨਾਲ ਵਿਚਾਰੀ ਜਾਵੇਗੀ। ਉਹਨੇ ਅਰਜ਼ੀ ਦੇ ਦਿੱਤੀ। ਤੇ ਮੈਂ ਅਸਤੀਫਾ ਰੱਦ ਕਰਨ ਲਈ ਸਹਿਮਤ ਹੋ ਗਿਆ। ਅਮਰ ਸਿੰਘ ਨੇ ਵੀ ਅਜਿਹੀ ਅਰਜ਼ੀ ਦੇ ਦਿੱਤੀ ਤੇ ਮੈਂ ਉਹਦਾ ਅਸਤੀਫਾ ਵੀ ਰੱਦ ਕਰ ਦਿੱਤਾ। ਫੇਰ ਮੈਂ ਬਾਕੀ ਸਾਰਿਆਂ ਨੂੰ ਬੁਲਾਇਆ। ਉਹਨਾਂ ਨੇ ਵੀ ਇਕ ਸਾਂਝੀ ਅਰਜ਼ੀ ਦੇ ਦਿੱਤੀ। ਇਹ ਅਰਜ਼ੀ ਪ੍ਰਵਾਨ ਕਰਦਿਆਂ ਮੈਂ ਇਹ ਆਦੇਸ਼ ਜਾਰੀ ਕੀਤਾ ਕਿ ਮੈਂ ਸਾਰੇ ਕੰਪਿਊਟਰਾਂ ਦੀ ਅਰਜ਼ੀ ਇਸ ਸ਼ਰਤ ਉੱਤੇ ਪ੍ਰਵਾਨ ਕਰ ਰਿਹਾ ਹਾਂ ਕਿ ਜੇ ਦਫ਼ਤਰ ਵਿਚ ਮੁੜ ਗੜਬੜ ਹੋਈ ਤਾਂ ਉਹਨਾਂ ਦੇ ਵਰਤਮਾਨ ਵਤੀਰੇ ਦੇ ਆਧਾਰ ਉੱਤੇ ਮੈਂ ਉਹਨਾਂ ਨੂੰ ਦਫ਼ਤਰ ਵਿਚੋਂ ਬਾਹਰ ਕਰ ਦੇਵਾਂਗਾ। ਮੈਂ ਉਹਨਾਂ ਨੂੰ ਚੇਤੇ ਕਰਾਇਆ ਕਿ ਇਕ ਵਾਰ ਸਰਕਾਰੀ ਨੌਕਰੀ ਵਿਚੋਂ

ਬਰਖ਼ਾਸਤਗੀ ਦਾ ਮਤਲਬ ਇਹ ਹੈ ਕਿ ਉਹ ਭਵਿੱਖ ਵਿਚ ਕਦੇ ਵੀ ਸਰਕਾਰੀ ਨੌਕਰੀ ਨਹੀਂ ਲੈ ਸਕਣਗੇ। ਮੈਂ ਇਸ ਗੱਲ ਉੱਤੇ ਖ਼ੁਸ਼ ਸੀ ਕਿ ਗੜਬੜ ਏਨੇ ਸੁਖਾਲੇ ਢੰਗ ਨਾਲ ਖ਼ਤਮ ਹੋ ਗਈ ਹੈ। ਮੇਰਾ ਸਖ਼ਤ ਕਾਰਵਾਈ ਕਰਨ ਦਾ ਕੋਈ ਇਰਾਦਾ ਨਹੀਂ ਸੀ ਕਿਉਂਕਿ ਸਖ਼ਤ ਕਾਰਵਾਈ ਲਈ ਉਹ ਮਾਮਲਾ ਸ੍ਰੀ ਬਲੈਨਫ਼ੋਰਡ ਕੋਲ ਭੇਜਣਾ ਪੈਣਾ ਸੀ ਅਤੇ ਮੈਂ ਇਸ ਗੱਲ ਤੋਂ ਬਚਣਾ ਚਾਹੁੰਦਾ ਸੀ।

ਸ਼ਿਮਲਾ ਵਿਚ ਮੇਰੀਆਂ ਪਹਿਲੀਆਂ ਸਰਦੀਆਂ ਸਨ ਜਦੋਂ ਮੇਰੇ ਨਾਲ ਇਕ ਛੋਟੀ ਜਿਹੀ ਘਟਨਾ ਵਾਪਰੀ ਜੋ ਮੇਰੇ ਕੁਝ ਪਾਠਕਾਂ ਲਈ ਦਿਲਚਸਪੀ ਦਾ ਬਾਇਸ ਬਣੇਗੀ। ਆਪਣੇ ਦਫਤਰ ਤੋਂ ਬਰਫਾਂ ਲੱਦੇ ਪਹਾੜਾਂ ਵੱਲ ਨਿੱਤ ਵੇਖਦਿਆਂ ਮੈਂ ਮਹਿਸੂਸ ਕੀਤਾ ਕਿ ਬਰਫ਼ ਦੀ ਚਾਦਰ ਪ੍ਰਤੱਖ ਤੌਰ ਉੱਤੇ ਹੇਠਾਂ ਆ ਗਈ ਹੈ। ਮੈਂ ਇਹ ਤੱਥ ਮੌਸਮ ਰਿਪੋਰਟ ਵਿਚ ਦਰਜ ਕਰਨਾ ਚਾਹੁੰਦਾ ਸੀ ਅਤੇ ਦੱਸਣਾ ਚਾਹੁੰਦਾ ਸੀ ਕਿ ਬਰਫ਼ ਅੰਦਾਜ਼ਨ ਕਿਸ ਪੱਧਰ ਤੱਕ ਹੇਠਾਂ ਆ ਗਈ ਹੈ। ਇਕ ਦਿਨ ਮੈਂ ਸੋਚਿਆ ਕਿ ਸਾਰੀ ਸਥਿਤੀ ਨੂੰ ਜਾਕੋ ਦੀ ਸਿਖ਼ਰ ਉੱਤੇ ਜਾ ਕੇ ਵੇਖਿਆ ਜਾਵੇ। ਕਿਸੇ ਕਾਰਨ ਕਰਕੇ, ਜਿਹੜਾ ਹੁਣ ਮੈਨੂੰ ਯਾਦ ਨਹੀਂ, ਮੈਂ ਪਹਾੜ ਦੇ ਪਿਛਲੇ ਪਾਸੇ ਬਣੇ ਪੈਦਲ ਰਸਤੇ ਨੂੰ ਚੁਣ ਲਿਆ। ਚਮੜੇ ਦੀ ਡੱਬੀ ਵਿਚ ਰਖਿਆ ਪਰਿਸਮੈਟਿਕ ਕੰਪਾਸ ਮੈਂ ਆਪਣੇ ਗਲੇ ਵਿਚ ਲਟਕਾਇਆ ਹੋਇਆ ਸੀ। ਮੈਂ ਹੱਥਾਂ ਦੀਆਂ ਤਲੀਆਂ ਨੂੰ ਭੁੰਜੇ ਲਾ ਕੇ ਕੋਡਾ ਹੋ ਕੇ ਸਿੱਧੀ ਚੜ੍ਹਾਈ ਚੜ੍ਹ ਰਿਹਾ ਸੀ ਕਿਉਂਕਿ ਸਾਰਾ ਰਸਤਾ ਪੱਤਿਆਂ ਨਾਲ ਕੱਜਿਆ ਹੋਇਆ ਸੀ ਤੇ ਕੁਝ ਦਿਨ ਪਹਿਲਾ ਪਏ ਮੀਂਹ ਅਤੇ ਬਰਫ਼ ਕਾਰਨ ਤਿਲਕਵਾਂ ਹੋਇਆ ਪਿਆ ਸੀ। ਮੇਰੀ ਮਾੜੀ ਕਿਸਮਤ ਹੀ ਸਮਝੋ, ਕੰਪਾਸ ਦੀ ਚਮੜੇ ਦੀ ਡੱਬੀ ਦਾ ਬਟਨ ਮੈਥੋਂ ਗ਼ਲਤੀ ਨਾਲ ਖੁੱਲ੍ਹਾ ਰਹਿ ਗਿਆ ਸੀ। ਇਸ ਕਾਰਨ ਕੰਪਾਸ ਹੇਠਾਂ ਆ ਪਿਆ ਤੇ ਉਹਨੂੰ ਹੇਠਾਂ ਰਿੜ੍ਹਦੇ ਜਾਂਦੇ ਨੂੰ ਮੈਂ ਆਪ ਵੇਖਿਆ। ਡੱਬੀ ਥੋੜ੍ਹੀ ਦੂਰ ਜਾ ਕੇ ਰੁਕ ਗਈ ਸੀ ਜਦੋਂ ਕਿ ਕੰਪਾਸ ਰਿੜ੍ਹਦਾ ਹੋਇਆ ਬਹੁਤ ਦੂਰ ਇਕ ਖੱਡ ਵਿਚ ਜਾ ਪਿਆ ਸੀ। ਮੈਂ ਡੱਬੀ ਨੂੰ ਚੁੱਕ ਲਿਆ ਤੇ ਉਹਨਾਂ ਦੋ ਰੁਖਾਂ ਦੇ ਨੇੜੇ ਇਕ-ਇੱਕ ਪੱਥਰ ਰੱਖ ਦਿੱਤਾ ਜਿਨ੍ਹਾਂ ਦੇ ਵਿਚ ਦੀ ਮੈਂ ਕੰਪਾਸ ਹੇਠਾਂ ਰਿੜ੍ਹਦਿਆਂ ਵੇਖਿਆ ਸੀ। ਉਸ ਸਮੇਂ ਮੈਂ ਇਕੱਲਾ ਸੀ। ਦਫਤਰ ਪਰਤ ਕੇ ਇਕ ਚਪੜਾਸੀ ਨੂੰ ਨਾਲ ਲੈ ਕੇ ਮੈਂ ਮੁੜ ਉਸੇ ਥਾਂ ਉੱਤੇ ਆ ਗਿਆ। ਮੈਂ ਚਪੜਾਸੀ ਨੂੰ ਰੁੱਖਾਂ ਤੋਂ ਹੇਠਾਂ ਵਾਲੇ ਪਾਸੇ ਇਕ ਖ਼ਾਸ ਥਾਂ ਉੱਤੇ ਖੜਾ ਕਰ ਦਿੱਤਾ ਅਤੇ ਆਪ ਉਸੇ ਥਾਂ ਤੋਂ ਹੀ ਡੱਬੀ ਨੂੰ ਹੇਠਾਂ ਰੇੜ੍ਹ ਦਿੱਤਾ ਜਿੱਥੋਂ ਕੰਪਾਸ ਰਿੜ੍ਹਿਆ ਸੀ ਤਾਂ ਜੋ ਡੱਬੀ ਦੋਵਾਂ ਰੁਖਾਂ ਦੇ ਵਿਚ ਦੀ ਲੰਘ ਕੇ ਜਾਵੇ। ਜਿੱਥੋਂ ਤੱਕ ਹੋ ਸਕਿਆ ਚਪੜਾਸੀ ਨੇ ਡੱਬੀ ਦੀ ਚਾਲ ਉੱਤੇ ਨਜ਼ਰ ਰੱਖੀ। ਜਦੋਂ ਇਹ ਹੋ ਗਿਆ ਮੈਂ ਉਹਨੂੰ ਡੱਬੀ ਤੇ ਕੰਪਾਸ ਲੱਭ ਕੇ ਲਿਆਉਣ ਲਈ ਕਿਹਾ। ਜਿਵੇਂ ਮੈਨੂੰ ਆਸ ਸੀ ਦੋਵੇਂ ਚੀਜ਼ਾਂ ਇਕ ਦੂਜੀ ਤੋਂ ਕੁਝ ਕੁ ਗਜ ਦੀ ਦੂਰੀ ਉੱਤੇ ਪਈਆਂ ਮਿਲ ਗਈਆਂ। ਮੈਂ ਇਸ ਗੱਲ ਉੱਤੇ ਖ਼ੁਸ਼ ਸੀ ਕਿ ਕੰਪਾਸ ਦੇ ਗੁਆਚਣ

ਦੀ ਰਿਪੋਰਟ ਸਾਹਿਬ ਨੂੰ ਦੇਣ ਦੀ ਲੋੜ ਨਹੀਂ ਪਈ। ਇਹ ਕੇਵਲ 20-25 ਰੁਪਏ ਦੀ ਗੱਲ ਨਹੀਂ ਸੀ, ਸਗੋਂ ਇਹਦੇ ਤੋਂ ਮੇਰੀ ਲਾਪ੍ਰਵਾਹੀ ਸਿੱਧ ਹੋਣੀ ਸੀ। ਤੇ ਆਪਣੇ ਕੰਮ ਨਾਲ ਆਪਣੇ ਮੁਖੀ ਨੂੰ ਖ਼ੁਸ਼ ਕਰਨ ਦੀ ਤਮੰਨਾ ਰੱਖਣ ਵਾਲਾ ਕੋਈ ਵੀ ਨੌਜਵਾਨ ਸਦਾ ਹੀ ਅਜਿਹੀ ਸਥਿਤੀ ਤੋਂ ਬਚਣਾ ਚਾਹੁੰਦਾ ਹੁੰਦਾ ਹੈ। ਫੇਰ ਵੀ ਮੈਂ ਸਮੁੱਚੀ ਘਟਨਾ ਬਾਰੇ ਸ੍ਰੀ ਬਲੈਨਫ਼ੋਰਡ ਨੂੰ ਲਿਖਿਆ, ਪਰ ਕੰਪਾਸ ਕਿਉਂਕਿ ਲੱਭ ਪਿਆ ਸੀ ਇਸ ਲਈ ਇਹ ਇਕ ਦਿਲਚਸਪ ਘਟਨਾ ਬਣ ਗਈ। ਤੇ ਮੈਨੂੰ ਝਾੜ ਦੀ ਥਾਂ ਪ੍ਰਸੰਸਾ ਪ੍ਰਾਪਤ ਹੋਈ।

## ਸ੍ਰੀ ਜੌਹਨ ਇਲੀਅਟ-ਭਾਰਤੀਆਂ ਨੂੰ ਨਫ਼ਰਤ ਕਰਨ ਵਾਲਾ ਸ਼ਖ਼ਸ

ਹੁਣ ਮੌਸਮ ਵਿਭਾਗ ਨਾਲੋਂ ਮੇਰਾ ਨਾਤਾ ਖ਼ਤਮ ਹੋਣ ਦਾ ਸਮਾਂ ਆ ਰਿਹਾ ਸੀ। 1886 ਦੀਆਂ ਗਰਮੀਆਂ ਵਿਚ ਕਿਸੇ ਸਮੇਂ ਮੈਨੂੰ ਪ੍ਰੋਫੈਸਰ ਓਮੈਨ ਦੀ ਚਿੱਠੀ ਆਈ ਕਿ ਮੈਨੂੰ ਕਾਲਜ ਵਿਚ 200 ਰੁਪਏ ਮਹੀਨਾ ਉੱਤੇ ਐਸਿਸਟੈਂਟ ਪ੍ਰੋਫੈਸਰ ਨਿਯੁਕਤ ਕਰਨ ਦਾ ਫੈਸਲਾ ਕੀਤਾ ਗਿਆ ਹੈ ਤੇ ਇਹ ਤਨਖਾਹ ਵਧ ਕੇ 350 ਰੁਪਏ ਤੱਕ ਜਾ ਸਕਦੀ ਹੈ। ਪਰ ਮੈਨੂੰ ਨਿਯੁਕਤੀ ਪੱਤਰ ਉਦੋਂ ਹੀ ਮਿਲਣਾ ਸੀ ਜਦੋਂ ਮੇਰੇ ਵੱਲੋਂ ਇਸ ਅਹੁਦੇ ਲਈ ਰਸਮੀ ਅਰਜ਼ੀ ਜਾਣੀ ਸੀ। ਮੈਂ ਇਹ ਚਿੱਠੀ ਸ੍ਰੀ ਬਲੈਨਫੋਰਡ ਨੂੰ ਵਿਖਾਈ। ਉਹ ਨਹੀਂ ਸਨ ਚਾਹੁੰਦੇ ਕਿ ਮੈਂ ਉਸ ਵੇਲੇ ਵਿਭਾਗ ਨੂੰ ਛੱਡ ਕੇ ਚਲਿਆ ਜਾਵਾਂ ਜਦੋਂ ਮੈਂ ਵਿਭਾਗ ਲਈ ਜ਼ਰੂਰੀ ਬਣਦਾ ਜਾ ਰਿਹਾ ਸੀ। ਉਹਨਾਂ ਮੇਰੀ ਘੱਟ ਤਨਖਾਹ ਸਬੰਧੀ ਮੇਰੇ ਨਾਲ ਹਮਦਰਦੀ ਪ੍ਰਗਟ ਕੀਤੀ ਅਤੇ ਯਕੀਨ ਦਿਵਾਇਆ ਕਿ ਉਹ ਮੇਰੇ ਗਰੇਡ ਵਿਚ ਸੋਧ ਕਰਵਾ ਦੇਣਗੇ। ਆਪਣੇ ਵੱਲੋਂ ਮੈ ਵੀ ਇਸ ਗੱਲ 'ਤੇ ਦਿਲੀ ਅਫਸੋਸ ਪ੍ਰਗਟਾਇਆ ਕਿ ਮੈਨੂੰ ਉਹਨਾਂ ਨਾਲੋਂ ਵਿਛੜਨਾ ਪਵੇਗਾ, ਪਰ ਇਹਦੇ ਨਾਲ ਹੀ ਕਿਹਾ ਕਿ ਉਹ ਆਪ ਸੇਵਾ-ਮੁਕਤ ਹੋਣ ਵਾਲੇ ਹਨ ਤੇ ਮੈਨੂੰ ਇਹ ਨਹੀਂ ਪਤਾ ਕਿ ਮੈਂ ਉਹਨਾਂ ਦੀ ਥਾਂ ਲੈਣ ਵਾਲੇ ਅਧਿਕਾਰੀ ਸ੍ਰੀ ਜੌਹਨ ਇਲੀਅਟ ਨਾਲ ਚੱਲ ਸਕਾਂਗਾ ਜਾਂ ਨਹੀਂ। ਅਸਲ ਵਿਚ ਮੈਨੂੰ ਪਤਾ ਸੀ ਕਿ ਸ੍ਰੀ ਜੌਹਨ ਇਲੀਅਟ ਦੇਸੀ ਬੰਦਿਆਂ ਨੂੰ ਨਫਰਤ ਕਰਦੇ ਹਨ। ਮੇਰੇ ਕਈ ਬੰਗਾਲੀ ਮਿੱਤਰਾਂ ਨੇ ਮੈਨੂੰ ਇਸ ਬਾਰੇ ਦੱਸਿਆ ਸੀ। ਭਾਰੀ ਯਤਨਾਂ ਦੇ ਬਾਅਦ ਮੈਂ ਸ੍ਰੀ ਬਲੈਨਫ਼ੋਰਡ ਤੋਂ ਮਨਜ਼ੂਰੀ ਲੈਣ ਵਿਚ ਸਫ਼ਲ ਹੋ ਗਿਆ ਤੇ ਐਸਿਸਟੈਂਟ ਪ੍ਰੋਫੈਸਰ ਦੇ ਅਹੁਦੇ ਲਈ ਅਰਜ਼ੀ ਭੇਜ ਦਿੱਤੀ। ਅਰਜ਼ੀ ਭੇਜਣ ਦੀ ਆਗਿਆ ਤਾਂ ਦੇ ਦਿੱਤੀ, ਪਰ ਨਾਲ ਹੀ ਉਹਨਾਂ ਇਹ ਸ਼ਰਤ ਵੀ ਲਾ ਦਿੱਤੀ ਕਿ ਮੈਂ ਵਿੱਤੀ ਸਾਲ ਖ਼ਤਮ ਹੋਣ ਤੋਂ ਪਹਿਲਾਂ ਵਿਭਾਗ ਨੂੰ ਨਹੀਂ ਛੱਡਾਂਗਾ ਕਿਉਂਕਿ ਉਸ ਸਮੇਂ ਤੱਕ ਉਹਨਾਂ ਆਪ ਦਫ਼ਤਰ ਦਾ ਚਾਰਜ ਪੂਰੀ ਤਰ੍ਹਾਂ ਛੱਡ ਦੇਣਾ ਸੀ। ਕੁਝ ਸਮੇਂ ਬਾਅਦ ਮੈਨੂੰ ਸਰਕਾਰੀ ਚਿੱਠੀ ਮਿਲ ਗਈ ਕਿ ਮੈਂ ਆਉਂਦੇ ਮਾਰਚ ਦੇ ਅੰਤ ਤੱਕ ਜੁਆਇਨ ਕਰ ਲਵਾਂ।

ਪ੍ਰੈਜ਼ੀਡੈਂਸੀ ਕਾਲਜ ਵਿਚ ਸ੍ਰੀ ਇਲੀਅਟ ਨੇ ਜਿਹੜੀ "ਪ੍ਰਸਿੱਧੀ" ਪ੍ਰਾਪਤ ਕੀਤੀ ਸੀ, ਉਹ ਬੇਬੁਨਿਆਦ ਨਹੀਂ ਸੀ। ਤੇ ਇਸ ਤੱਥ ਦੀ ਮੈਂ ਆਪ ਵੀ ਪੁਸ਼ਟੀ ਕਰ

ਸਕਦਾ ਹਾਂ। ਸਰਕਾਰੀ ਕਾਲਜ ਵਿਚ ਆਪਣੀਆਂ ਗਰਮੀਆਂ ਦੀਆਂ ਪਹਿਲੀਆਂ ਛੁੱਟੀਆਂ (ਜੁਲਾਈ-ਸਤੰਬਰ 1887) ਦੌਰਾਨ ਮੈਂ ਸ਼ਿਮਲਾ ਗਿਆ। ਇਕ ਦਿਨ ਮੈਂ ਸ੍ਰੀ ਇਲੀਅਟ ਨੂੰ ਮਿਲਣ ਚਲਿਆ ਗਿਆ। ਉਹਨੇ ਮੈਨੂੰ ਬੈਠਣ ਲਈ ਕੁਰਸੀ ਨਾ ਦਿੱਤੀ। ਅਸਲ ਵਿਚ ਕਮਰੇ ਵਿਚ ਕੋਈ ਵਾਧੂ ਕੁਰਸੀ ਰੱਖੀ ਹੀ ਨਹੀਂ ਸੀ ਗਈ। ਉਹਨਾਂ ਦੇ ਪਹਿਲੇ ਸ਼ਬਦ ਸਨ, "ਮੈਂ ਤੇਰੇ ਲਈ ਕੀ ਕਰ ਸਕਦਾ ਹਾਂ ?" ਮੈਂ ਜਵਾਬ ਵਿਚ ਕਿਹਾ, "ਇਲੀਅਟ ਸਾਹਿਬ, ਜੇ ਤੁਸੀਂ ਖੇਚਲ ਨਾ ਸਮਝੋਂ ਤਾਂ ਮੇਰੇ ਇੱਥੋਂ ਦੇ ਕੰਮ ਬਾਰੇ ਸੰਖੇਪ ਜਿਹੀ ਰਿਪੋਰਟ ਪੰਜਾਬ ਸਿੱਖਿਆ ਵਿਭਾਗ ਨੂੰ ਭੇਜ ਦੇਵੋ।" ਉਹਨਾਂ ਜਿਹੜਾ ਜਵਾਬ ਦਿੱਤਾ, ਉਹ ਏਨਾਂ ਨਿਰਾਦਰ-ਭਰਿਆ ਸੀ ਕਿ ਮੈਂ ਸੋਚ ਵੀ ਨਹੀਂ ਸੀ ਸਕਦਾ। ਬਿਨਾਂ ਕਿਸੇ ਕਾਰਨ ਗੁੱਸੇ ਵਿਚ ਆਉਂਦਿਆਂ ਉਹਨਾਂ ਕਿਹਾ, "ਜੇ ਸ੍ਰੀ ਬਲੈਨਫ਼ੋਰਡ ਨੇ ਤੁਹਾਡੇ ਲਈ ਕੋਈ ਵਿਸ਼ੇਸ਼ ਨਰਮ ਛਾਂਟਾ ਬਣਵਾਇਆ ਹੋਇਆ ਸੀ ਤਾਂ ਮੈਨੂੰ ਉਹਦਾ ਪਤਾ ਨਹੀਂ।" "ਇਲੀਅਟ ਸਾਹਿਬ, ਮੈਨੂੰ ਖ਼ੁਸ਼ੀ ਹੈ ਕਿ ਮੈਂ ਤੁਹਾਡੇ ਛਾਂਟੇ ਦੀ ਮਾਰ ਵਿਚੋਂ ਤਾਂ ਬਾਹਰ ਹਾਂ।" ਇਹ ਸ਼ਬਦ ਕਹਿ ਕੇ ਮੈਂ ਕਮਰੇ ਵਿਚੋਂ ਬਾਹਰ ਆ ਗਿਆ ਅਤੇ ਕਿਸਮਤ ਦਾ ਧੰਨਵਾਦ ਕੀਤਾ ਕਿ ਮੈਂ ਹੁਣ ਨਵੇਂ ਮੌਸਮ ਰਿਪੋਰਟਰ ਦੇ ਅਧੀਨ ਕੰਮ ਨਹੀਂ ਕਰ ਰਿਹਾ। ਮੈਂ ਮੰਨਦਾ ਹਾਂ ਕਿ ਸ੍ਰੀ ਇਲੀਅਟ ਕੋਲ ਜਾ ਕੇ ਮੈਂ ਕੋਈ ਸਿਆਣਪ ਨਹੀਂ ਸੀ ਕੀਤੀ। ਪਰ ਸੂਝ-ਸਿਆਣਪ ਤਾਂ ਵਰ੍ਹਿਆਂ ਦੇ ਤਜਰਬੇ ਨਾਲ ਆਉਂਦੀ ਹੈ ਤੇ ਸ੍ਰੀ ਬਲੈਨਫ਼ੋਰਡ ਵਰਗੀ ਸ਼ਖ਼ਸੀਅਤ ਦੇ ਅਧੀਨ ਕੰਮ ਕਰਨ ਕਰਕੇ ਮੈਂ ਸੋਚ ਹੀ ਨਹੀਂ ਸੀ ਸਕਦਾ ਕਿ ਦਫਤਰ ਵਿਚ ਉਹਨਾਂ ਦਾ ਉਤਰਾਧਿਕਾਰੀ ਏਨਾਂ ਹੋਛਾ ਹੋ ਸਕਦਾ ਹੈ ਭਾਵੇਂ ਕਿ ਮੈਂ ਉਹਦੇ ਬਾਰੇ ਬਹੁਤ ਕੁਝ ਸੁਣ ਚੁੱਕਾ ਸੀ। ਗ਼ਲਤੀਆਂ ਸਭ ਤੋਂ ਵਧੀਆ ਸਕੂਲ ਹੁੰਦੀਆਂ ਹਨ ਤੇ ਸ਼ਾਇਦ ਇਹਨਾਂ ਕਾਰਨ ਹੀ ਮੈਂ ਉਮਰ ਦੇ ਮੁੱਢਲੇ ਸਾਲਾਂ ਵਿਚ ਇਹ ਅਮੁੱਲਾ ਸਬਕ ਸਿੱਖ ਲਿਆ ਸੀ ਕਿ ਕਿਸੇ ਵੀ ਤਮਗੇ ਦੇ ਦੋ ਮੂਲੋਂ ਹੀ ਉਲਟ ਪਾਸੇ ਹੁੰਦੇ ਹਨ, ਭਾਵ ਇਕ ਪਾਸਾ ਜੇ ਸ੍ਰੀ ਬਲੈਨਫ਼ੋਰਡ ਹੁੰਦਾ ਹੈ ਤਾਂ ਦੂਜਾ ਸ੍ਰੀ ਇਲੀਅਟ ਹੁੰਦਾ ਹੈ।

## 2

# ਪੰਜਾਬ ਸਿੱਖਿਆ ਵਿਭਾਗ ਨਾਲ ਮੇਰਾ ਨਾਤਾ

ਮਾਰਚ 1887 ਦੇ ਆਖ਼ਰੀ ਹਫ਼ਤੇ ਵਿਚ ਮੈਂ ਸ਼ਿਮਲਾ ਤੋਂ ਰਵਾਨਾ ਹੋਇਆ ਅਤੇ 29 ਮਾਰਚ ਨੂੰ ਸਰਕਾਰੀ ਕਾਲਜ, ਲਾਹੌਰ ਵਿਚ ਵਿਗਿਆਨ ਦੇ ਐਸਿਸਟੈਂਟ ਪ੍ਰੋਫੈਸਰ ਵਜੋਂ ਆਪਣਾ ਨਵਾਂ ਅਹੁਦਾ ਸੰਭਾਲ ਲਿਆ। ਮੇਰੇ ਆਉਣ ਤੋਂ ਕੁਝ ਦਿਨਾਂ ਬਾਅਦ ਹੀ ਪ੍ਰੋਫੈਸਰ ਜੇ. ਸੀ. ਓਮੈਨ ਆਪ ਦੋ ਸਾਲ ਦੀ ਛੁੱਟੀ ਉੱਤੇ ਚਲੇ ਗਏ ਅਤੇ ਇਸ ਲਈ ਛੇਤੀ ਹੀ ਮੇਰੇ ਉੱਤੇ ਜ਼ਿੰਮੇਵਾਰੀਆਂ ਦਾ ਬੋਝ ਵਧ ਗਿਆ। ਮੈਨੂੰ ਕੈਮਿਸਟਰੀ ਵਿਭਾਗ ਦਾ ਪੂਰਾ ਚਾਰਜ ਦੇ ਦਿੱਤਾ ਗਿਆ। ਡਿਗਰੀ ਜਮਾਤਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਤੀਜੇ ਅਤੇ ਚੌਥੇ ਸਾਲ ਦੀਆਂ ਜਮਾਤਾਂ ਨੂੰ ਮਿਲਾਇਆਂ ਵਿਦਿਆਰਥੀਆਂ ਦੀ ਗਿਣਤੀ 30 ਤੋਂ ਵੱਧ ਨਹੀਂ ਸੀ ਬਣਦੀ। ਐਮ. ਏ. ਦੀ ਜਮਾਤ ਵਿਚ ਕੇਵਲ ਇਕ ਵਿਦਿਅਰਥੀ ਸੀ ਅਤੇ ਉਹਨੇ ਵੀ ਬੀ. ਏ. ਵਿਚ ਕੈਮਿਸਟਰੀ ਨਹੀਂ ਸੀ ਪੜ੍ਹੀ। ਇਸ ਤੋਂ ਵੀ ਵੱਧ ਕੇ ਮੇਰੇ ਇਕੋ-ਇਕੋ ਵਿਦਿਆਰਥੀ ਜਗਨ ਨਾਥ ਨੇ ਵੀ ਇਕ ਸਾਲ ਹੀ ਪੜ੍ਹਾਈ ਜਾਰੀ ਰੱਖੀ ਕਿਉਂਕਿ ਉਹ ਇਕ ਹੋਰ ਸਾਲ ਕਾਲਜ ਵਿਚ ਲਾਉਣਾ ਨਹੀਂ ਸੀ ਚਾਹੁੰਦਾ। ਜਗਨ ਨਾਥ ਉਹੀ ਵਿਅਕਤੀ ਹੈ ਜਿਹੜਾ ਔਖੇ ਸਮੇਂ ਮੇਰੇ ਬਚਾਅ ਉੱਤੇ ਆਇਆ ਸੀ। ਕੈਮਿਸਟਰੀ ਪੜ੍ਹਨ ਵਿਚ ਉਹਦੀ ਦਿਲਚਸਪੀ ਤਾਂ ਸੀ, ਪਰ ਐਮ. ਏ. ਦੀ ਡਿਗਰੀ ਵੱਲ ਉਹਦਾ ਕੋਈ ਧਿਆਨ ਨਹੀਂ ਸੀ। ਕੈਮਿਸਟਰੀ ਦਾ ਵਿਸ਼ਾ ਉਹਨੇ ਕੇਵਲ ਇਹਦਾ ਅਧਿਆਨ ਕਰਨ ਲਈ ਹੀ ਲਿਆ ਸੀ,ਨਾ ਕਿ "ਨੌਕਰੀ" ਖ਼ਾਤਰ ਯੋਗ ਹੋਣ ਲਈ। ਉਹਨੇ ਸਨਅਤ ਦੇ ਖੇਤਰ ਵਿਚ ਜਾਣ ਦਾ ਮਨ ਬਣਾਇਆ ਹੋਇਆ ਸੀ। ਉਹ ਬਹੁਤ ਉਤਸ਼ਾਹੀ ਵਿਦਿਆਰਥੀ ਸੀ ਅਤੇ ਉਹਨੂੰ ਪੜ੍ਹਾਉਣਾ ਸੱਚਮੁਚ ਹੀ ਖ਼ੁਸ਼ੀ ਦਾ ਮੰਜ਼ਿਰ ਸੀ। ਸ਼ੁਰੂ ਦੇ ਮਹੀਨਿਆਂ ਵਿਚ ਉਹ ਅਕਸਰ ਹੀ ਬੀ. ਏ. ਦੀਆਂ ਜਮਾਤਾਂ ਵਿਚ ਵੀ ਬੈਠਦਾ ਹੁੰਦਾ ਸੀ। ਮੇਰੇ ਨਾਲ ਉਹਨੇ ਕਾਲਜ ਵਿਚ ਜਿਹੜਾ ਇਕ ਸਾਲ ਬਿਤਾਇਆ ਇਸ ਦੌਰਾਨ ਉਹਨੇ ਇੰਟਰਮੀਡੀਏਟ ਅਤੇ ਡਿਗਰੀ ਜਮਾਤਾਂ ਲਈ ਲੈਕਚਰ ਤਿਆਰ ਕਰਨ ਵਿਚ ਮੇਰੀ ਮਦਦ ਕੀਤੀ।

ਜਗਨ ਨਾਥ ਨੇ ਸਰਕਾਰੀ ਕਾਲਜ ਵਿਚ ਆਪਣਾ ਸਮਾਂ ਏਨੇ ਭਰਪੂਰ ਢੰਗ ਨਾਲ ਬਿਤਾਇਆ ਕਿ ਕਾਲਜ ਵਿਚੋਂ ਨਿਕਲਦਿਆਂ ਹੀ ਉਹ ਪਹਿਲਾਂ ਡੀ. ਏ. ਵੀ. ਕਾਲਜ, ਲਾਹੌਰ ਵਿਚ ਅਤੇ ਬਾਅਦ ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਵਿਚ

ਕੈਮਿਸਟਰੀ ਦਾ ਪ੍ਰੋਫੈਸਰ ਨਿਯੁਕਤ ਹੋ ਗਿਆ। ਬਹੁਤ ਹੀ ਸਾਦਾ ਜੀਵਨ ਬਿਤਾ ਕੇ ਉਹਨੇ ਕੁਝ ਧਨ ਇਕੱਠਾ ਕਰ ਲਿਆ ਅਤੇ ਸੇਵਾ-ਮੁਕਤ ਹੋ ਕੇ ਆਪਣੇ ਜੱਦੀ ਪ੍ਰਾਂਤ ਰਾਜਪੂਤਾਨਾ ਚਲਿਆ ਗਿਆ। ਉਹਦੇ ਬਾਰੇ ਮੈਨੂੰ ਜਿਹੜੀ ਆਖਰੀ ਖ਼ਬਰ ਮਿਲੀ ਉਹ ਇਹ ਸੀ ਕਿ ਉਹ ਸਨਿਆਸੀ ਬਣ ਕੇ ਬੜਾ ਸਾਦਾ ਜੀਵਨ ਬਿਤਾ ਰਿਹਾ ਹੈ, ਆਪਣਾ ਸਾਰਾ ਸਮਾਂ ਧਾਰਮਿਕ ਗ੍ਰੰਥਾਂ ਦਾ ਅਧਿਅਨ ਕਰਨ, ਸਭ੍ਰੂਰ ਝੀਲ ਉੱਤੇ ਆਉਣ ਵਾਲੇ ਯਾਤਰੀਆਂ ਨੂੰ ਪ੍ਰਵਚਨ ਸੁਣਾਉਣ, ਸਮਾਜ ਸੇਵਾ ਦੇ ਹੋਰ ਕੰਮ ਕਰਨ ਅਤੇ ਹਰ ਸੰਭਵ ਢੰਗ ਨਾਲ ਗਰੀਬਾਂ ਦੇ ਕੰਮ ਆਉਣ ਵਿਚ ਬਿਤਾਉਂਦਾ ਹੈ। ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਕਿ ਆਪਣੀਆਂ ਨਿੱਜੀ ਲੋੜਾਂ ਲਈ ਉਹ ਦੂਜਿਆਂ ਉੱਤੇ ਬੋਝ ਬਣਨ ਲਈ ਤਿਆਰ ਨਹੀਂ ਹੈ, ਸਗੋਂ ਆਪਣੀ ਬੱਚਤ ਤੋਂ ਹੁੰਦੀ ਮਾਮੂਲੀ ਆਮਦਨ ਉੱਤੇ ਹੀ ਗੁਜ਼ਾਰਾ ਕਰਦਾ ਹੈ। ਭਵਿੱਖੀ ਸਨਅਤਕਾਰ ਅਤੇ ਧਾਰਮਿਕ ਪ੍ਰਚਾਰਕ ਵਿਚਕਾਰ ਬਹੁਤ ਵੱਡਾ ਖੱਪਾ ਹੈ, ਪਰ ਭਾਰਤ ਵਿਚ ਅਚਾਨਕ ਤਬਦੀਲੀ ਦੇ ਅਜਿਹੇ ਕੇਸ ਏਨੇਂ ਆਮ ਹਨ ਕਿ ਪੜ੍ਹ-ਸੁਣਕੇ ਕੋਈ ਹੈਰਾਨੀ ਨਹੀਂ ਹੁੰਦੀ।

## ਆਪਣੇ ਲੈਕਚਰਾਂ ਦੀ ਤਿਆਰੀ

ਕਾਲਜ ਵਿਚ ਅਧਿਆਪਕ ਲੱਗਣ ਤੋਂ ਬਾਅਦ ਪਹਿਲੇ ਪੰਜ ਸਾਲ ਤੱਕ ਮੈਂ ਇਹ ਨੇਮ ਬਣਾਇਆ ਹੋਇਆ ਸੀ ਕਿ ਮੈਂ ਜਿਹੜੇ ਵੀ ਪ੍ਰਯੋਗ ਜਮਾਤ ਨੂੰ ਕਰ ਕੇ ਵਿਖਾਉਣੇ ਹੁੰਦੇ ਉਹ ਇਕ ਹਫ਼ਤਾ ਪਹਿਲਾਂ ਮੈਂ ਆਪ ਕਰਦਾ। ਤੇ ਇਕ ਪ੍ਰਯੋਗ ਜਦੋਂ ਤੱਕ ਮੈਂ ਲਗ਼ਾਤਾਰ ਤਿੰਨ ਵਾਰ ਸਫਲਤਾ ਨਾਲ ਨਾ ਕਰ ਲੈਂਦਾ ਤਦ ਤੱਕ ਮੇਰੀ ਤਸੱਲੀ ਨਾ ਹੁੰਦੀ। ਇਹਦਾ ਭਾਵ ਇਹ ਹੈ ਕਿ ਜੇ ਤੀਜੀ ਵਾਰ ਵੀ ਮੈਨੂੰ ਕਿਸੇ ਪ੍ਰਯੋਗ ਤੋਂ ਵਧੀਆ ਨਤੀਜੇ ਨਾ ਮਿਲਦੇ ਤਾਂ ਮੈਂ ਉਹ ਪ੍ਰਯੋਗ ਫੇਰ ਕਰਦਾ ਤੇ ਉਦੋਂ ਤੱਕ ਕਰਦਾ ਰਹਿੰਦਾ ਜਦੋਂ ਤੱਕ ਮੈਨੂੰ ਲਗਾਤਾਰ ਤਿੰਨ ਵਾਰ ਸਫਲਤਾ ਨਾ ਮਿਲ ਜਾਂਦੀ। ਇਹਦੇ ਨਾਲ ਹੀ ਮੈਂ ਫ਼ੈਰਾਡੇ ਦੀ ਕਿਸੇ ਵੀ ਸਿਖਾਂਦਰੂ ਲਈ ਨਸੀਹਤ ਨੂੰ ਸਦਾ ਧਿਆਨ ਵਿਚ ਰਖਦਾ ਕਿ ਨਿੱਕੇ ਤੋਂ ਨਿੱਕੇ ਵੇਰਵੇ ਵੱਲ ਧਿਆਨ ਦਿੱਤਾ ਜਾਵੇ। ਇਕ ਛੋਟੀ ਜਿਹੀ ਉਦਾਹਰਨ ਤੋਂ ਪਤਾ ਲੱਗ ਜਾਵੇਗਾ ਕਿ ਮੇਰਾ ਕਹਿਣ ਤੋਂ ਕੀ ਭਾਵ ਹੈ। ਜੇ ਮੈਨੂੰ ਕਿਸੇ ਦਿਨ ਤਿੰਨ ਵੱਖ-ਵੱਖ ਪ੍ਰਯੋਗਾਂ ਲਈ ਮਾਚਿਸ ਦੀ ਲੋੜ ਹੁੰਦੀ ਤਾਂ ਹਰੇਕ ਪ੍ਰਯੋਗ ਲਈ ਰੱਖੇ ਗਏ ਅਪਰੇਟਸ ਦੇ ਨਾਲ ਇਕ-ਇਕ ਮਾਚਿਸ ਪਈ ਹੁੰਦੀ। ਇਕ ਮਾਚਿਸ ਮੈਂ ਆਪਣੀ ਜੇਬ ਵਿਚ ਵੀ ਰੱਖਦਾ ਤਾਂ ਜੋ ਜਦੋਂ ਮੈਂ ਪ੍ਰਯੋਗ-ਟੇਬਲਾਂ ਦਾ ਚੱਕਰ ਲਾਵਾਂ ਤਾਂ ਮੈਨੂੰ ਕੋਈ ਰਸਾਇਣੀ ਕਿਰਿਆ ਦਿਖਾਉਣ ਲਈ ਗੈਸ ਬਰਨਰ ਬਾਲਣ ਖਾਤਰ ਮਾਚਿਸ ਮੰਗਣੀ ਨਾ ਪਵੇ। ਮੈਨੂੰ ਨਹੀਂ ਯਾਦ ਕਿ ਇਹਨਾਂ ਪੰਜ ਸਾਲਾਂ ਦੌਰਾਨ ਮੈਂ ਜਮਾਤ ਨੂੰ ਪ੍ਰਯੋਗ ਕਰ ਕੇ ਦਿਖਾਉਣ ਵੇਲੇ ਕਦੇ ਅਸਫਲ ਹੋਇਆ ਹੋਵਾਂ। ਇਸ ਆਦਤ ਨੇ ਮੇਰੇ ਅੰਦਰ ਬਹੁਤ ਭਰੋਸਾ ਪੈਦਾ ਕੀਤਾ। ਆਉਂਦੇ ਸਾਲਾਂ ਵਿਚ ਮੈਨੂੰ ਇਕ ਦਿਨ ਪਹਿਲਾਂ ਲੈਕਚਰ ਟੇਬਲ



ਅਗਲੇ ਦਿਨ ਦੀ ਪ੍ਰੈਕਟੀਕਲ ਕਲਾਸ ਲਈ ਤਿਆਰੀ ਵਿਚ ਜੁਟੇ ਹੋਏ ਪ੍ਰੋ. ਸਾਹਨੀ

ਉੱਤੇ ਪ੍ਰਯੋਗ ਦਾ ਸਾਮਾਨ ਤਰਤੀਬ ਵਿਚ ਰੱਖਣ ਦੀ ਹੀ ਲੋੜ ਪੈਂਦੀ ਕੋਈ ਵੱਡੀ ਤਿਆਰੀ ਕਰਨ ਦੀ ਲੋੜ ਨਾ ਪੈਂਦੀ। ਹਾਂ, ਜਿਨ੍ਹਾਂ ਪ੍ਰਯੋਗਾਂ ਬਾਰੇ ਮੈਂ ਸਮਝਦਾ ਕਿ ਇਹਨਾਂ ਵੱਲ ਵਿਸ਼ੇਸ਼ ਧਿਆਨ ਦੇਣ ਦੀ ਤੇ ਵਿਸ਼ੇਸ਼ ਚੌਕਸੀ ਵਰਤਣ ਦੀ ਲੋੜ ਹੈ ਉਹਨਾਂ ਨੂੰ ਮੈਂ ਪਹਿਲਾਂ ਆਪ ਜ਼ਰੂਰ ਕਰ ਲੈਂਦਾ ਤਾਂ ਜੋ ਕਿਸੇ ਵੀ ਤਰ੍ਹਾਂ ਦੀ ਕੋਈ ਮੁਸ਼ਕਲ ਪੇਸ਼ ਨਾ ਆਵੇ। ਕਾਲਜ ਵਿਚ ਲੰਮਾ ਸਮਾਂ ਨੌਕਰੀ ਕਰਨ ਦੌਰਾਨ ਮੈਨੂੰ ਇਕ ਵੀ ਅਜਿਹਾ ਦਿਨ ਚੇਤੇ ਨਹੀਂ ਜਦੋਂ ਮੈਂ ਅਗਲੇ ਦਿਨ ਦੇ ਪ੍ਰਯੋਗਾਂ ਲਈ ਤਰਤੀਬ ਵਿਚ ਰੱਖੇ ਸਾਮਾਨ ਦਾ ਆਪ ਨਿਰੀਖਣ ਨਾ ਕਰ ਕੇ ਘਰ ਪਰਤਿਆ ਹੋਵਾਂ। ਮੇਰੇ ਲੈਬਾਰਟਰੀ ਐਸਿਸਟੈਂਟ ਨੇ ਬਹੁਤੇ ਪ੍ਰਯੋਗਾਂ ਲਈ ਲੋੜੀਂਦੇ ਸਾਮਾਨ ਦੀ ਬਹੁਤ ਧਿਆਨ ਨਾਲ ਇਕ ਸੂਚੀ ਤਿਆਰ ਕੀਤੀ ਹੋਈ ਸੀ, ਪਰ ਕਾਲਜ ਤੋਂ ਤੁਰਨ ਤੋਂ ਪਹਿਲਾਂ ਜਦੋਂ ਤੱਕ ਮੈਂ ਹਰੇਕ ਚੀਜ਼ ਥਾਂ-ਸਿਰ ਰੱਖੀ ਹੋਈ ਆਪ ਨਾ ਵੇਖ ਲੈਂਦਾ ਉਦੋਂ ਤੱਕ ਮੇਰੀ ਤਸੱਲੀ ਨਾ ਹੁੰਦੀ।

ਇੱਥੇ ਮੈਂ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਰਦੀਆਂ ਦੇ ਸੈਸ਼ਨ ਦੌਰਾਨ ਮੈਂ ਹਰ ਰੋਜ਼ ਸਵੇਰੇ 9.30 ਤੋਂ 11.30 ਵਜੇ ਤੱਕ ਜਮਾਤ ਵਿਚ ਲੈਕਚਰ ਦਿੰਦਾ ਅਤੇ ਫੇਰ ਦੋ ਵਜੇ ਤੋਂ ਬਾਅਦ ਪ੍ਰੈਕਟੀਕਲ ਜਮਾਤਾਂ ਲੈਂਦਾ। ਇਹ ਵਕਫਾ ਇਸ ਲਈ ਜ਼ਰੂਰੀ ਸੀ ਕਿ ਮੈਂ ਦੁਪਹਿਰ ਦੀ ਰੋਟੀ ਤੋਂ ਬਾਅਦ ਘੰਟਾ ਕੁ ਸੌਂਦਾ ਜ਼ਰੂਰ ਹੁੰਦਾ ਸੀ। ਸਾਰੀ ਜ਼ਿੰਦਗੀ ਦੁਪਹਿਰ ਦੇ ਭੋਜਨ ਤੋਂ ਬਾਅਦ ਨੀਂਦ ਮੇਰੇ ਉੱਤੇ ਏਨੀ ਹਾਵੀ ਰਹੀ ਕਿ ਮੈਂ ਚਾਹੁੰਦਾ ਕਿ ਰੋਟੀ ਮੁਕਦਿਆਂ ਹੀ ਮੇਰਾ ਬਿਸਤਰਾ ਤਿਆਰ ਹੋਵੇ। ਨੀਂਦ ਤਾਂ ਰਾਤ ਦੀ ਰੋਟੀ ਤੋਂ ਬਾਅਦ ਵੀ ਆਉਂਦੀ, ਪਰ ਇਹਦਾ ਜ਼ੋਰ ਕੁਝ ਕੁ ਘੱਟ ਹੁੰਦਾ। ਦੁਪਹਿਰੇ ਇਕ ਘੰਟਾ ਸੌਣ ਤੋਂ ਬਾਅਦ ਮੈਂ ਮੁੜ ਕੰਮ ਕਰਨ ਲਈ ਤਰੋਤਾਜ਼ਾ ਹੋ ਜਾਂਦਾ। ਕੁਝ ਅਹਿਮ ਮੌਕਿਆਂ ਉੱਤੇ ਜਦੋਂ ਮੈਨੂੰ ਦੁਪਹਿਰ ਦੀ ਰੋਟੀ ਤੋਂ ਤੁਰੰਤ ਬਾਅਦ ਕੰਮ ਸ਼ੁਰੂ ਕਰਨਾ ਪੈਂਦਾ ਮੈਂ ਉਸ ਵੇਲੇ ਦੁਪਹਿਰ ਦੀ ਰੋਟੀ ਖਾਂਦਾ ਹੀ ਨਾ, ਬਸ ਚਾਹ ਦਾ ਕੱਪ ਪੀ ਕੇ ਹੀ ਗੁਜ਼ਾਰਾ ਕਰ ਲੈਂਦਾ। ਰਾਤ ਦੀ ਰੋਟੀ ਖਾ ਕੇ ਮੈਂ ਤੁਰੰਤ ਬਿਸਤਰੇ ਉੱਤੇ ਜਾ ਪੈਂਦਾ। ਰੋਟੀ ਖਾਂਦਿਆਂ ਹੀ ਮੈਂ ਸੁਸਤਾਣ ਲੱਗ ਪੈਂਦਾ ਅਤੇ ਘਰ ਦਾ ਕੋਈ ਜੀਅ ਮੈਨੂੰ ਝੰਜੋੜ ਕੇ ਮੰਜੇ ਉੱਤੇ ਪੈਣ ਲਈ ਕਹਿੰਦਾ।

ਆਪਣੀ ਨੀਂਦ ਬਾਰੇ ਚਰਚਾ ਮੈਂ ਕੇਵਲ ਇਹ ਦੱਸਣ ਲਈ ਕੀਤੀ ਹੈ ਕਿ ਮੈਂ ਕਾਲਜ ਦਿਨ ਵਿਚ ਦੋ ਵਾਰ ਕਿਉਂ ਜਾਂਦਾ ਸੀ ਜਦੋਂ ਕਿ ਸੀਨੀਅਰ ਪ੍ਰੋਫੈਸਰਾਂ ਸਮੇਤ ਦੂਜੇ ਪ੍ਰੋਫੈਸਰ ਕਾਲਜ ਆ ਕੇ ਇਕੋ ਵਾਰ ਸਾਰਾ ਕੰਮ ਮੁਕਾ ਕੇ ਜਾਣ ਉੱਤੇ ਜ਼ੋਰ ਦਿੰਦੇ ਸਨ।

ਸਰਕਾਰੀ ਕਾਲਜ ਵਿਚ ਅਧਿਆਪਕ ਵਜੋਂ ਮੇਰੇ ਜੀਵਨ ਦੇ ਮੁਢਲੇ ਪੰਜ ਸਾਲ ਸ਼ਾਇਦ ਸਭ ਤੋਂ ਵੱਧ ਰੁਝੇ ਹੋਏ ਅਤੇ ਸਭ ਤੋਂ ਵੱਧ ਸਖ਼ਤ ਸਨ। ਨਵੀਂ ਕਾਇਮ ਕੀਤੀ ਗਈ ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ ਅਤੇ ਹੋਰ ਜਨਤਕ ਸਰਗਰਮੀਆਂ ਲਈ ਵੀ ਮੈਨੂੰ ਸਮੇਂ ਦੀ ਬਹੁਤ ਲੋੜ ਹੁੰਦੀ ਸੀ, ਪਰ ਇਸ ਦੇ ਬਾਵਜੂਦ ਮੈਂ ਰੋਜ਼ ਤਕਰੀਬਨ 10

# CLASS NOTES

ON

# ELEMENTARY ORGANIC CHEMISTRY.

BY

RUCHI RAM SAHNI, M. A.,

PROFESSOR, GOVERNMENT COLLEGE, LAHORE.

Lahore:

G. R. COOMAWR & SONS,

"The Lyceum", Machhi Hatta Street

AND

Government College.

1914.

ਰੁਚੀ ਰਾਮ ਸਾਹਨੀ ਦੇ ਪ੍ਰਕਾਸ਼ਿਤ ਕਲਾਸ ਲੈਕਚਰਾਂ ਦਾ ਮੁਖ ਪੰਨਾ

ਘੰਟੇ ਆਪਣੇ ਅਧਿਆਪਨ ਕਾਰਜ ਦੇ ਲੇਖੇ ਲਾਉਂਦਾ। ਮੈਂ ਜਦੋਂ ਇਹ ਕਹਿੰਦਾ ਹਾਂ ਕਿ ਮੈਂ ਹਰ ਰੋਜ਼ ਤਕਰੀਬਨ ਅੱਠ ਘੰਟੇ - ਐਤਵਾਰ ਅਤੇ ਹੋਰ ਛੁਟੀਆਂ ਵੀ ਇਹਨਾਂ ਵਿਚ ਸ਼ਾਮਲ ਹਨ - ਆਪਣੇ ਲੈਕਚਰ ਤਿਆਰ ਕਰਨ ਲਈ ਕਾਲਜ ਵਿਚ ਬਿਤਾਉਂਦਾ ਸੀ ਤਾਂ ਮੈਂ ਤੱਥਾਂ ਨੂੰ ਵਧਾ-ਚੜ੍ਹਾਅ ਕੇ ਪੇਸ਼ ਨਹੀਂ ਕਰ ਰਿਹਾ। ਮੇਰਾ ਇਕੋ ਹੀ ਮਨਸ਼ਾ ਹੁੰਦਾ ਸੀ ਕਿ ਮੈਂ ਜਿਹੜਾ ਪ੍ਰਯੋਗ ਜਮਾਤ ਵਿਚ ਕਰ ਕੇ ਦਿਖਾਉਣਾ ਹੈ ਉਹ ਕਈ ਦਿਨ ਪਹਿਲਾਂ ਆਪ ਕਈ ਵਾਰ ਕਰ ਕੇ ਵੇਖ ਲਵਾਂ। ਮੇਰੇ ਲੈਬਾਰਟਰੀ ਐਸਿਸਟੈਂਟ ਨੂੰ ਵੀ ਮੇਰੇ ਨਾਲ ਲੈਬਾਰਟਰੀ ਵਿਚ ਵਾਧੂ ਸਮਾ ਗੁਜ਼ਾਰਨਾ ਪੈਂਦਾ ਸੀ। ਇਸ ਵਾਧੂ ਸਮੇਂ ਬਦਲੇ ਮੈਂ ਉਹਨੂੰ ਆਪਣੀ ਜੇਬ ਵਿਚੋਂ ਭੱਤਾ ਦਿੰਦਾ ਸੀ। ਪਹਿਲੇ ਸਾਲ ਦੌਰਾਨ ਮੈਨੂੰ ਆਪਣੇ ਮਿੱਤਰ ਤੇ ਵਿਦਿਆਰਥੀ ਜਗਨ ਨਾਥ ਦਾ ਵੀ ਸਹਿਯੋਗ ਪ੍ਰਾਪਤ ਸੀ। ਲੈਕਚਰ ਤਿਆਰ ਕਰਨ ਵਿਚ ਮੇਰੀ ਮਦਦ ਕਰਦਿਆਂ ਉਹਨੇ ਭਾਵੇਂ ਇਹ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਉਹ ਆਪਣੀ ਉਹ ਘਾਟ ਪੂਰੀ ਕਰ ਰਿਹਾ ਹੈ ਜਿਹੜੀ ਡਿਗਰੀ ਇਮਤਿਹਾਨ ਵਿਚ ਕੈਮਿਸਟਰੀ ਦਾ ਵਿਸ਼ਾ ਨਾ ਲੈ ਕੇ ਰਹਿ ਗਈ ਸੀ, ਪਰ ਇਸ ਦੇ ਬਾਵਜੂਦ ਮੈਂ ਉਹਦੇ ਸੂਝ-ਭਰੇ ਸਹਿਯੋਗ ਲਈ ਉਹਦਾ ਦਿਲੋਂ ਧੰਨਵਾਦੀ ਹਾਂ। ਮੇਰੇ ਲੈਕਚਰਾਂ ਦੇ ਪ੍ਰਯੋਗ ਵਾਲੇ ਹਿੱਸੇ ਵਿਚ ਉਹਦਾ ਸਹਿਯੋਗ ਸੱਚਮੁਚ ਹੀ ਸ਼ਲਾਘਾਯੋਗ ਹੈ।

ਆਪਣੀਆਂ ਜਮਾਤਾਂ ਨੂੰ ਰੋਜ਼ ਹੀ ਵੱਖ-ਵੱਖ ਪ੍ਰਯੋਗ ਕਰ ਕੇ ਵਿਖਾਉਣ ਤੋਂ ਇਲਾਵਾ, ਮੈਂ ਬਹੁਤ ਸਾਰਾ ਸਮਾਂ ਆਪਣੇ ਲੈਕਚਰ ਤਿਆਰ ਕਰਨ ਉੱਤੇ ਖਰਚ ਕਰਦਾ ਸੀ। ਪਹਿਲੇ ਦੋ-ਤਿੰਨ ਸਾਲ ਮੈਂ ਆਪਣੇ ਕਲਾਸ ਲੈਕਚਰਾਂ ਨੂੰ ਸੰਖੇਪ ਰੂਪ ਵਿਚ ਲਿਖ ਲਿਆ ਕਰਦਾ ਸੀ ਭਾਵੇਂ ਕਿ ਜਮਾਤ ਵਿਚ ਪੜ੍ਹਾਉਂਦਿਆਂ ਮੈਂ ਇਹਨਾਂ ਲਿਖੇ ਹੋਏ ਪੰਨਿਆਂ ਉੱਤੇ ਕਦੇ ਵੀ ਧਿਆਨ ਨਹੀਂ ਸੀ ਮਾਰਿਆ। ਵਿਦਿਆਰਥੀਆਂ ਨੂੰ ਸਮਝਾਉਣ ਵਾਲੀਆਂ ਵਧੇਰੇ ਅਹਿਮ ਗੱਲਾਂ ਇੱਕ ਵੱਖਰੀ "ਕਲਾਸ ਨੋਟ ਬੁੱਕ" ਵਿਚ ਲਿਖੀਆਂ ਹੋਈਆਂ ਸਨ। ਇਹਨਾਂ ਵਿਚੋਂ ਕੁਝ ਨੋਟਸ ਤਾਂ ਮੈਂ ਕਦੇ-ਕਦੇ ਜਮਾਤ ਵਿਚ ਵਿਦਿਆਰਥੀਆਂ ਨੂੰ ਲਿਖਵਾ ਦਿੰਦਾ, ਪਰ ਆਮ ਤੌਰ ਉੱਤੇ ਇਹ ਕਲਾਸ ਰੂਮ ਦੀ ਨੁੱਕਰ ਵਿਚ ਇਕ ਮੇਜ਼ ਉੱਤੇ ਪਏ ਰਹਿੰਦੇ ਜਿਨ੍ਹਾਂ ਨੂੰ ਲੈਕਚਰ ਸਮੇਂ ਤੋਂ ਬਾਅਦ ਵਿਦਿਆਰਥੀ ਜਾਂ ਤਾਂ ਪੜ੍ਹ ਲੈਂਦੇ ਜਾਂ ਆਪਣੀਆਂ ਕਾਪੀਆਂ ਉੱਤੇ ਉਤਾਰ ਲੈਂਦੇ। ਇਸ ਨਾਲ ਵੀ ਮੇਰੀ ਤਸੱਲੀ ਨਹੀਂ ਸੀ ਹੁੰਦੀ। ਰੋਜ਼ ਜੂਨੀਅਰ ਅਤੇ ਸੀਨੀਅਰ ਜਮਾਤਾਂ ਵਿਚ ਜਦੋਂ ਮੈਂ ਲੈਕਚਰ ਦੇਣ ਜਾਂਦਾ ਤਾਂ ਅਹਿਮ ਨੁਕਤੇ ਮੈਂ ਕਾਗ਼ਜ਼ ਦੇ ਇਕ ਟੁਕੜੇ ਉੱਤੇ ਲਿਖ ਲੈਂਦਾ ਅਤੇ ਤਰਤੀਬ-ਵਾਰ ਉਹਨਾਂ ਦੀ ਵਿਆਖਿਆ ਕਰੀ ਜਾਂਦਾ। ਜਮਾਤ ਵਿਚ ਲੈਕਚਰ ਦਿੰਦਿਆਂ ਕਾਗਜ਼ ਦਾ ਇਕ ਟੁਕੜਾ ਮੈਂ ਹਮੇਸ਼ਾਂ ਆਪਣੇ ਹੱਥ ਵਿਚ ਰਖਦਾ।

ਕਲਾਸ ਵਿਚ ਜਾਣ ਤੋਂ ਪਹਿਲਾਂ ਮੈਂ ਏਨੀ ਵਿਆਪਕ ਤਿਆਰੀ ਇਸ ਲਈ ਕਰਦਾ ਤਾਂ ਜੋ ਵਿਦਿਆਰਥੀਆਂ ਵੱਲੋਂ ਸਵਾਲ ਕਰਨ ਉੱਤੇ ਮੈਂ ਜਵਾਬ ਨਾ ਅਹੁੜਨ ਦੀ

ਸੂਰਤ ਵਿਚ ਕਿਤੇ ਡੌਰ-ਭੌਰ ਨਾ ਹੋ ਜਾਵਾਂ। ਇਹ ਗੱਲ ਤਾਂ ਪੱਕੀ ਹੀ ਹੈ ਕਿ ਨਵੇਂ ਪ੍ਰੋਫ਼ੈਸਰ ਉੱਤੇ, ਵਿਸ਼ੇਸ਼ ਕਰਕੇ ਆਪਣਾ ਅਧਿਆਪਨ ਕੈਰੀਅਰ ਅਜੇ ਸ਼ੁਰੂ ਹੀ ਕਰਨ ਵਾਲੇ ਪ੍ਰੋਫ਼ੈਸਰ 'ਤੇ ਹੁਸ਼ਿਆਰ ਵਿਦਿਆਰਥੀ ਸਵਾਲਾਂ ਦੀ ਇਕ ਤਰ੍ਹਾਂ ਨਾਲ ਬੰਬਾਰੀ ਕਰ ਦਿੰਦੇ ਹਨ। ਇੱਥੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਾਲਜ ਵਿਚ ਨੌਕਰੀ ਸ਼ੁਰੂ ਕਰਨ ਤੋਂ ਵੀ ਪਹਿਲਾਂ ਮੈਂ ਆਪਣੀ ਅਗਵਾਈ ਲਈ ਕਈ ਨੇਮ ਬਣਾਏ ਹੋਏ ਸਨ। ਇਹਨਾਂ ਵਿਚੋਂ ਇਕ ਨੇਮ ਇਹ ਸੀ ਕਿ ਜੇ ਲੈਕਚਰ ਦੌਰਾਨ ਮੈਂ ਕਿਸੇ ਸਵਾਲ ਦਾ ਜਵਾਬ ਤਸੱਲੀਬਖ਼ਸ਼ ਢੰਗ ਨਾਲ ਨਹੀਂ ਦੇ ਸਕਦਾ ਤਾਂ ਮੈਨੂੰ ਐਵੇਂ ਅੱਕੀਂ-ਪਲਾਹੀਂ ਹੱਥ ਨਹੀਂ ਮਾਰਨਾ ਚਾਹੀਦਾ, ਸਗੋਂ ਇਕ ਦਮ ਆਪਣੀ ਅਗਿਆਨਤਾ ਨੂੰ ਸਵੀਕਾਰ ਕਰ ਲੈਣਾ ਚਾਹੀਦਾ ਹੈ ਅਤੇ ਅਗਲੇ ਦਿਨ ਜਵਾਬ ਦੇਣ ਦਾ ਵਾਅਦਾ ਕਰਨਾ ਚਾਹੀਦਾ ਹੈ। ਇਸ ਮੰਤਵ ਲਈ ਮੇਰੇ ਕੋਲ ਆਪਣੇ ਵਿਸ਼ੇ ਨਾਲ ਸਬੰਧਿਤ ਮਿਆਰੀ ਪੁਸਤਕਾਂ ਦਾ ਕਾਫ਼ੀ ਵੱਡਾ ਸੰਗ੍ਰਹਿ ਸੀ। ਉਸ ਵੇਲੇ ਕੋਈ ਯੂਨੀਵਰਸਿਟੀ ਲਾਇਬਰੇਰੀ ਨਹੀਂ ਸੀ ਅਤੇ ਕਾਲਜ ਦੀ ਲਾਇਬਰੇਰੀ ਵਿਚ ਅੰਗਰੇਜ਼ੀ ਭਾਸ਼ਾ ਤੇ ਸਾਹਿਤ, ਇਤਿਹਾਸ, ਦਰਸ਼ਨ ਸ਼ਾਸਤਰ ਅਤੇ ਗਲਪ ਨਾਲ ਸਬੰਧਿਤ ਪੁਸਤਕਾਂ ਅਤੇ ਆਮ ਵਿਸ਼ਿਆਂ ਨਾਲ ਸਬੰਧਿਤ ਬੇਸ਼ੁਮਾਰ ਪੁਸਤਕਾਂ ਤਾਂ ਰੱਖੀਆ ਹੋਈਆਂ ਸਨ, ਪਰ ਵਿਗਿਆਨ ਦੀ ਕਿਸੇ ਵੀ ਸ਼ਾਖ਼ਾ ਨਾਲ ਸਬੰਧਿਤ ਕੋਈ ਵੀ ਪੁਸਤਕ ਨਹੀਂ ਸੀ। ਸ਼ੁਰੂ ਵਿਚ ਇਕ ਹਜ਼ਾਰ ਰੁਪਏ ਖ਼ਰਚਣ ਤੋਂ ਇਲਾਵਾ, ਮੈਂ ਆਪਣੇ ਸਮੁੱਚੇ ਕਾਲਜ ਕੈਰੀਅਰ ਦੌਰਾਨ ਹਰ ਮਹੀਨੇ ਘੱਟੋ-ਘੱਟ 15 ਰੁਪਏ ਕੈਮਿਸਟਰੀ ਅਤੇ ਫ਼ਿਜ਼ਿਕਸ ਦੀਆਂ ਨਵੀਆਂ ਪੁਸਤਕਾਂ ਖ਼ਰੀਦਣ ਉੱਤੇ ਖ਼ਰਚ ਕਰਦਾ। ਜੇ ਕਿਸੇ ਮਹੀਨੇ ਮੇਰੇ ਲਈ 30 ਜਾਂ 40 ਰੁਪਏ ਦੀਆਂ ਜਾਂ ਇਸ ਤੋਂ ਵੀ ਵੱਧ ਰੁਪਏ ਦੀਆਂ ਪੁਸਤਕਾਂ ਖ਼ਰੀਦਣੀਆਂ ਜ਼ਰੂਰੀ ਹੋ ਜਾਂਦੀਆਂ ਤਾਂ ਮੈਂ ਅਗਲੇ ਮਹੀਨੇ ਦੇ 15 ਰੁਪਏ ਆਪਣੇ ਮਨਪਸੰਦ ਦੇ ਹੋਰ ਵਿਸ਼ਿਆਂ ਦੀਆਂ ਨਵੀਆਂ ਪੁਸਤਕਾਂ ਖ਼ਰੀਦਣ ਉੱਤੇ ਖ਼ਰਚ ਕਰਦਾ। ਅਗਲੇ ਵਰ੍ਹਿਆਂ ਵਿਚ ਮੇਰੀ ਨਿੱਜੀ ਲਾਇਬਰੇਰੀ ਬਹੁਤ ਵੱਡੀ ਬਣ ਗਈ ਕਿਉਂਕਿ ਸਮੇਂ-ਸਮੇਂ ਪ੍ਰਕਾਸ਼ਕ ਵੀ ਪੁਸਤਕਾਂ ਭੇਟ ਕਰਦੇ ਰਹਿੰਦੇ ਸਨ। ਮੇਰੀ ਇਹ ਲਾਇਬਰੇਰੀ ਮੈਨੂੰ ਆਪਣੇ ਲੈਕਚਰ ਤਿਆਰ ਕਰਨ ਵਿਚ ਹੀ ਸਹਾਈ ਨਹੀਂ ਸੀ ਹੁੰਦੀ, ਸਗੋਂ ਹੋਰ ਕਈ ਕੰਮਾਂ ਵਿਚ ਵੀ ਸਹਾਈ ਹੁੰਦੀ ਸੀ।

## ਆਰਟ ਸਕੂਲ ਵਿਖੇ

ਕਾਲਜ ਦੀ ਨੌਕਰੀ ਸ਼ੁਰੂ ਕਰਨ ਤੋਂ ਛੇਤੀ ਹੀ ਬਾਅਦ ਮੈਂ ਲੱਕੜੀ ਦਾ ਕਲਾਤਮਕ ਕੰਮ ਸਿਖਣ ਲਈ ਮਿਉ ਸਕੂਲ ਆਫ ਆਰਟ ਵਿਖੇ ਜਾਣ ਲੱਗ ਪਿਆ ਅਤੇ ਤਕਰੀਬਨ 6 ਮਹੀਨੇ ਇਹ ਕੰਮ ਸਿੱਖਦਾ ਰਿਹਾ। ਕਾਲਜ ਵਿਚ ਮੇਰੇ ਨਿਤ ਦਿਨ ਦੇ ਕੰਮ ਵਿਚ ਇਹ ਸਿਖਲਾਈ ਬਹੁਤ ਲਾਭਦਾਇਕ ਸਿੱਧ ਹੋਈ। ਇਹ ਮੇਰੇ ਚੰਗੇ ਭਾਗ ਸਨ ਕਿ ਆਰਟ ਕਾਲਜ ਵਿਚ ਮੇਰੀ ਜਾਣ-ਪਛਾਣ ਲੌਕਵੁੱਡ ਕਿਪਲਿੰਗ (ਰੁਦਯਾਰਡ ਕਿਪਲਿੰਗ

ਦੇ ਪਿਤਾ)[16], ਭਾਈ ਰਾਮ ਸਿੰਘ ਅਤੇ ਸ਼ੇਰ ਮੁਹੰਮਦ ਨਾਲ ਹੋ ਗਈ। ਲੌਕਵੁੱਡ ਕਿਪਲਿੰਗ ਉਸ ਵੇਲੇ ਆਰਟ ਸਕੂਲ ਦੇ ਪ੍ਰਿੰਸੀਪਲ ਸਨ, ਜਦੋਂ ਕਿ ਦੂਜੇ ਦੋ ਸੱਜਣ ਸੀਨੀਅਰ ਸਿਖਿਆਰਥੀ-ਅਧਿਆਪਕ ਸਨ। ਇਹ ਪ੍ਰਬੰਧ ਸ੍ਰੀ ਕਿਪਲਿੰਗ ਨੂੰ ਵੀ ਅਤੇ ਉਹਨਾਂ ਦੇ ਵਿਦਿਆਰਥੀਆਂ ਨੂੰ ਵੀ ਵਾਰਾ ਖਾਂਦਾ ਸੀ। ਰਾਮ ਸਿੰਘ ਅਤੇ ਸ਼ੇਰ ਮੁਹੰਮਦ ਨੂੰ ਚੰਗਾ ਵਜ਼ੀਫ਼ਾ ਮਿਲਦਾ ਸੀ ਅਤੇ ਇਸ ਤਰ੍ਹਾਂ ਕਈ ਸਾਲਾਂ ਤੱਕ ਸਕੂਲ ਵਿਚ ਉਹਨਾਂ ਦਾ ਦਰਜਾ ਸਿਖਿਆਰਥੀਆਂ ਵਾਲਾ ਹੀ ਰਿਹਾ। ਅੰਤ ਨੂੰ ਅਸਾਮੀਆਂ ਬਣਾ ਕੇ ਉਹਨਾਂ ਨੂੰ ਸਕੂਲ ਦੇ ਸਟਾਫ਼ ਵਿਚ ਸ਼ਾਮਲ ਕਰ ਲਿਆ ਗਿਆ। ਰਾਮ ਸਿੰਘ ਬਾਅਦ ਵਿਚ ਸਕੂਲ ਦਾ ਪ੍ਰਿੰਸੀਪਲ ਬਣ ਗਿਆ, ਜਦੋਂ ਕਿ (ਖ਼ਾਨ ਸਾਹਿਬ) ਸ਼ੇਰ ਮੁਹੰਮਦ ਵਾਈਸ ਪ੍ਰਿੰਸੀਪਲ ਦੇ ਅਹੁਦੇ ਉੱਤੇ ਜਾ ਪੁੱਜੇ। ਰਾਮ ਸਿੰਘ ਨੂੰ ਕਲਾਤਮਕ ਡਿਜ਼ਾਈਨਿੰਗ ਵਿਚ ਕਮਾਲ ਹਾਸ਼ਿਲ ਸੀ, ਜਦੋਂ ਕਿ ਸ਼ੇਰ ਮੁਹੰਮਦ ਸਜਾਵਟੀ ਕਲਾ ਵਿਚ ਅਨੂਠੀ ਪ੍ਰਤਿਭਾ ਦਾ ਮਾਲਕ ਸੀ। ਲਾਹੌਰ ਦੀਆਂ ਸਭ ਤੋਂ ਵਧੀਆ ਇਮਾਰਤਾਂ ਰਾਮ ਸਿੰਘ ਨੇ ਹੀ ਡਿਜ਼ਾਈਨ ਕੀਤੀਆਂ ਸਨ ਜਿਨ੍ਹਾਂ ਵਿਚ ਯੂਨੀਵਰਸਿਟੀ ਕਨਵੋਕੇਸ਼ਨ ਹਾਲ, ਮਿਊਜ਼ੀਅਮ, ਚੀਫ਼ ਕੋਰਟ ਅਤੇ ਐਚੀਸਨ ਕਾਲਜ ਸ਼ਾਮਲ ਸਨ। ਮੇਰਾ ਖ਼ਿਆਲ ਹੈ ਕਿ ਉਹਦੇ ਵੱਲੋਂ ਡਿਜ਼ਾਈਨ ਕੀਤੀ ਗਈ ਕਲਾਤਮਕ ਪੱਖ ਤੋਂ ਸਭ ਤੋਂ ਵਧੀਆ ਇਮਾਰਤ ਖਾਲਸਾ ਕਾਲਜ, ਅੰਮ੍ਰਿਤਸਰ ਹੈ। ਸ਼ੇਰ ਮੁਹੰਮਦ ਨੂੰ ਅਜਿਹੀਆਂ ਸੰਭਾਵਨਾਵਾਂ ਪ੍ਰਾਪਤ ਨਾ ਹੋਈਆਂ, ਪਰ ਇਹ ਗੱਲ ਜ਼ਿਕਰਯੋਗ ਹੈ ਕਿ ਲਾਹੌਰ ਗਵਰਨਮੈਂਟ ਹਾਊਸ ਦੀਆਂ ਕੰਧਾਂ ਉੱਤੇ ਸਜਾਵਟ ਦਾ ਕੰਮ ਉਹਨੇ ਕੀਤਾ ਸੀ ਜਿਸ ਦੀ ਭਰਪੂਰ ਪ੍ਰਸੰਸਾ ਹੋਈ। ਉਹਨਾਂ ਦੋਵਾਂ ਨੂੰ ਆਪਣੇ ਦੋਸਤਾਂ ਦੀ ਸੂਚੀ ਵਿਚ ਸ਼ਾਮਲ ਕਰ ਕੇ ਮੇਰਾ ਸੀਨਾ ਸਦਾ ਹੀ ਮਾਣ ਨਾਲ ਤਣਿਆ ਹੈ। ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਪੰਜਾਬ ਨੇ ਉਹਨਾਂ ਦੀ ਯਾਦ ਦਾ ਉਸ ਤਰ੍ਹਾਂ ਸਤਿਕਾਰ ਨਹੀਂ ਕੀਤਾ ਜਿਸ ਦੇ ਉਹ ਹੱਕਦਾਰ ਸਨ। ਪੰਜਾਬ ਕਈ ਪੱਖਾਂ ਤੋਂ ਪਛੜਿਆ ਹੋਇਆ ਹੈ, ਪਰ ਆਪਣੇ ਅਜਿਹੇ ਕਈ ਪ੍ਰਤਿਭਾਸ਼ਾਲੀ ਪੁੱਤਰਾਂ ਦਾ ਆਦਰ-ਮਾਣ ਕਰਨ ਵਿਚ ਤਾਂ ਵਿਸ਼ੇਸ਼ ਤੌਰ ਉੱਤੇ ਪਛੜਿਆ ਹੋਇਆ ਹੈ ਜਿਨ੍ਹਾਂ ਨੇ ਚੁੱਪ ਰਹਿ ਕੇ, ਬਿਨਾਂ ਕਿਸੇ ਵਿਖਾਵੇ ਦੇ ਸ਼ਾਨਦਾਰ ਕੰਮ ਕੀਤੇ ਹਨ। ਮੈਂ ਭਾਈ ਰਾਮ ਸਿੰਘ ਅਤੇ ਮੁੰਸ਼ੀ ਸ਼ੇਰ ਮੁਹੰਮਦ ਨੂੰ ਪੰਜਾਬ ਦੇ ਪ੍ਰਤਿਭਾਸ਼ਾਲੀ ਪੁੱਤਰ ਸਮਝਦਾ ਹਾਂ ਜਿਨ੍ਹਾਂ ਨੂੰ ਮੂਲੋਂ ਹੀ ਭੁਲਾ ਦਿੱਤਾ ਗਿਆ ਹੈ ਅਤੇ ਭਾਰਤੀ ਕਲਾ ਅਤੇ ਸ਼ਿਲਪਕਾਰੀ ਦੀ ਸੁਰਜੀਤੀ ਵਿਚ ਜਿਨ੍ਹਾਂ ਦੀਆਂ ਸੇਵਾਵਾਂ ਦੀ ਉਹ ਕਦਰ ਨਹੀਂ ਪਾਈ ਗਈ ਜਿਸ ਦੇ ਉਹ ਹੱਕਦਾਰ ਸਨ।

ਮੈਨੂੰ ਇਹ ਦੱਸਦਿਆਂ ਖ਼ੁਸ਼ੀ ਹੋ ਰਹੀ ਹੈ ਕਿ ਜਦੋਂ ਮੈਂ ਲੱਕੜੀ ਦਾ ਕਲਾਤਮਕ ਕੰਮ ਸਿੱਖਣ ਲਈ ਲੌਕਵੁੱਡ ਕਿਪਲਿੰਗ ਕੋਲ ਗਿਆ ਸੀ ਤਾਂ ਮੈਨੂੰ ਇਹ ਕੰਮ ਸਿਖਾਉਣ ਦੀ ਜ਼ਿੰਮੇਵਾਰੀ ਭਾਈ ਰਾਮ ਸਿੰਘ ਨੂੰ ਸੌਂਪੀ ਗਈ। ਸੁਭਾਵਿਕ ਹੀ ਹੈ ਕਿ ਇਹ ਕੰਮ ਦੂਜੀ ਥਾਂ ਚਲਿਆ ਗਿਆ ਅਤੇ ਕਲਾ ਨੂੰ ਸਮਝਣਾ ਮੇਰੀ ਮੁੱਖ ਦਿਲਚਸਪੀ ਬਣ ਗਈ। ਭਾਈ

ਰਾਮ ਸਿੰਘ ਮੈਨੂੰ ਨੇੜੇ ਦੇ ਮਿਊਜ਼ੀਅਮ ਵਿਚ ਪਈਆਂ ਕਲਾ-ਕ੍ਰਿਤਾਂ ਵਿਖਾਉਂਦਾ ਅਤੇ ਮੈਨੂੰ ਚਿੱਤਰਾਂ, ਬੁੱਤਾਂ ਅਤੇ ਹੋਰ ਕਲਾ-ਕ੍ਰਿਤਾਂ ਦੇ ਕਲਾਤਮਕ ਪਹਿਲੂਆਂ ਬਾਰੇ ਸਮਝਾਉਂਦਾ। ਵਰਤਮਾਨ ਟੌਲਿੰਟਨ ਮਾਰਕਿਟ ਉਸ ਵੇਲੇ ਲਾਹੌਰ ਮਿਊਜ਼ੀਅਮ ਹੁੰਦੀ ਸੀ ਜਦੋਂ ਕਿ ਆਰਟ ਸਕੂਲ ਇਕ ਪੁਰਾਣੀ ਸਾਦਾ ਜਿਹੀ ਇਮਾਰਤ ਵਿਚ ਸਥਿਤ ਸੀ ਜਿਸ ਦੇ ਨੇੜੇ ਹੁਣ ਵੱਡੀਆਂ-ਵੱਡੀਆਂ ਅਤੇ ਮੋਕਲੀਆਂ ਇਮਾਰਤਾਂ ਬਣੀਆਂ ਹੋਈਆਂ ਹਨ।

## ਭਾਰਤ-ਬਰਤਾਨੀਆ ਸਮਾਜਿਕ ਸਬੰਧਾਂ ਦਾ ਮੁਸ਼ਕਲ ਦੌਰ

ਮੈਨੂੰ ਸਰਕਾਰੀ ਕਾਲਜ ਵਿਚ ਆਏ ਨੂੰ ਅਜੇ ਥੋੜ੍ਹਾ ਹੀ ਸਮਾਂ ਹੋਇਆ ਸੀ ਕਿ ਇਕ ਦਿਲਚਸਪ ਘਟਨਾ ਵਾਪਰ ਗਈ।

ਮੇਰੀ ਨੌਕਰੀ ਦੌਰਾਨ ਵਾਪਰੀ ਇਹ ਆਪਣੀ ਕਿਸਮ ਦੀ ਪਹਿਲੀ ਘਟਨਾ ਸੀ ਅਤੇ ਇਸ ਘਟਨਾ ਉੱਤੇ ਮੁੜ ਝਾਤ ਮਾਰਦਿਆਂ ਅਤੇ ਇਹਦੇ ਸਾਰੇ ਲੁਕਵੇਂ ਅਰਥਾਂ ਉੱਤੇ ਚਰਚਾ ਕਰਦਿਆਂ ਮੈਂ ਇਹ ਨਹੀਂ ਕਹਿ ਸਕਦਾ ਕਿ ਮੈਨੂੰ ਇਸ ਘਟਨਾ ਬਾਰੇ ਕੋਈ ਅਫ਼ਸੋਸ ਹੈ।

ਬੀਤੀ ਸਦੀ ਦੀ ਅੰਤਲੀ ਚੁਥਾਈ ਭਾਰਤ- ਬਰਤਾਨੀਆ ਸਮਾਜਿਕ ਸਬੰਧਾਂ ਵਿਚ ਕਈ ਪੱਖਾਂ ਤੋਂ ਮੁਸ਼ਕਲ ਦੌਰ ਸੀ। ਬਰਤਾਨਵੀ ਲੋਕਾਂ ਲਈ ਇਹ ਉਹ ਸਮਾਂ ਸੀ ਜਦੋਂ ਸਾਮਰਾਜ ਤੇਜ਼ੀ ਨਾਲ ਫੈਲ ਰਿਹਾ ਸੀ ਅਤੇ ਹੋਰ ਵੀ ਅਹਿਮ ਗੱਲ ਇਹ ਹੈ ਕਿ ਇਹਦੇ ਅਰਥਾਂ ਅਤੇ ਕਦਰਾਂ-ਕੀਮਤਾਂ ਵਿੱਚ ਵੀ ਤਬਦੀਲੀ ਹੋ ਰਹੀ ਸੀ।*

ਇਹਦੇ ਨਾਲ ਹੀ ਭਾਰਤ ਵੀ ਸਮਾਜਿਕ ਅਤੇ ਬੌਧਿਕ ਜਾਗਰਿਤੀ ਦੇ ਦੌਰ ਵਿਚੋਂ ਲੰਘ ਰਿਹਾ ਸੀ ਜਿਸ ਜਾਗਰਿਤੀ ਨਾਲ ਪਹਿਲਾਂ ਇਹਦਾ ਕਦੇ ਸਰੋਕਾਰ ਨਹੀਂ ਸੀ ਰਿਹਾ। ਦੇਸ਼ ਦਾ ਸਮੁੱਚਾ ਬੁੱਧੀਜੀਵੀ ਤਬਕਾ ਆਪਣੀਆਂ ਜੱਦੀ-ਪੁਸ਼ਤੀ ਰਵਾਇਤਾਂ ਨੂੰ ਤਾਂ ਛੱਡਣ ਲਈ ਤਿਆਰ ਨਹੀਂ ਸੀ, ਪਰ ਇਹਦੇ ਨਾਲ ਹੀ ਪੱਛਮ ਦੀ ਸਭਿਅਤਾ ਅਤੇ ਸਭਿਆਚਾਰ ਦੀ ਜਕੜ ਵਿਚ ਵੀ ਆਇਆ ਹੋਇਆ ਸੀ।

ਇਹ ਸੱਚ ਹੈ ਕਿ ਬੁੱਧੀਜੀਵੀ ਕੁਝ ਸਰਕਾਰੀ ਕਦਮਾਂ ਦੀ ਤਿੱਖੀ ਆਲੋਚਨਾ ਕਰਦੇ ਸਨ, ਪਰ ਇਹਦੇ ਨਾਲ ਹੀ ਯੂਰਪੀ ਕਲਾਵਾਂ ਤੇ ਵਿਗਿਆਨਾਂ ਦੀ, ਉਦਾਰਵਾਦੀ ਅੰਗਰੇਜ਼ੀ ਸਾਹਿਤ ਦੀ ਅਤੇ ਸਭ ਤੋਂ ਵਧ ਕੇ ਸਮਾਜਿਕ ਅਤੇ ਰਾਜਨੀਤਕ ਸੁਤੰਤਰਤਾ ਦੇ ਤੁਹਫੇ ਦੀ ਦਿਲੋਂ ਪ੍ਰਸ਼ੰਸਾ ਕਰਦੇ ਸਨ ਜਿਸਦਾ ਵਾਅਦਾ ਮਹਾਰਾਣੀ ਦੇ

---

* ਇੱਥੇ ਲੇਖਕ ਨੇ ਆਪਣੀ ਪੁਸਤਕ *"ਏ ਸੈਂਚੁਰੀ ਆਫ਼ ਕਲਚਰਲ ਫ਼ਰਮੈਂਟ"* (ਕਾਂਡ : ਗਰੋਥ ਆਫ਼ ਨੈਸ਼ਨਲਿਜ਼ਮ ਇਨ ਇੰਡੀਆ) ਦਾ ਜ਼ਿਕਰ ਕੀਤਾ ਹੈ, ਪਰ ਸਾਨੂੰ ਅਜੇ ਇਹ ਪੁਸਤਕ ਪ੍ਰਕਾਸ਼ਿਤ ਜਾਂ ਅਪ੍ਰਕਾਸ਼ਿਤ ਰੂਪ ਵਿਚ ਪ੍ਰਾਪਤ ਨਹੀਂ ਹੋਈ।

*- ਸੰਪਾਦਕ*

ਐਲਾਨਨਾਮ - ਭਾਰਤੀ ਸੁਤੰਤਰਤਾ ਦੇ ਮੇਗਨਾ ਚਾਰਟ* ਵਿਚ ਕੀਤਾ ਗਿਆ ਸੀ।

ਸਰ ਚਾਰਲਸ ਐਚੀਸਨ ਦੀ ਪ੍ਰਧਾਨਗੀ ਹੇਠ ਕੰਮ ਕਰਦੇ ਪਬਲਿਕ ਸਰਵਿਸ ਕਮਿਸ਼ਨ ਦੀ ਸਿਫਾਰਸ਼ ਉੱਤੇ 1886 ਵਿਚ ਉਚੇਰੀਆਂ ਸੇਵਾਵਾਂ ਨੂੰ ਦੋ ਵੱਖਰੇ ਵਰਗਾਂ, ਇੰਪੀਰੀਅਲ ਅਤ ਪ੍ਰੋਵਿੰਸ਼ੀਅਲ ਸੇਵਾਵਾਂ ਵਿਚ ਵੰਡਣ ਦਾ ਫੈਸਲਾ ਕੀਤਾ ਗਿਆ। ਇਹਨਾਂ ਦੋਵਾਂ ਵਰਗਾਂ ਦੀਆਂ ਤਨਖਾਹਾਂ ਵਿਚ ਹੀ ਕਾਫੀ ਫਰਕ ਨਹੀਂ ਸੀ, ਸਗੋਂ ਅਜਿਹੇ ਕੁਝ ਬੇਲੋੜੇ ਵਿਤਕਰਿਆ ਦੀ ਵੀ ਵਿਵਸਥਾ ਕੀਤੀ ਗਈ ਸੀ ਜਿਨ੍ਹਾਂ ਨੂੰ ਲੈ ਕੇ ਅਖ਼ਬਾਰਾਂ ਵਿਚ ਤਿੱਖਾ ਵਿਵਾਦ ਛਿੜਿਆ ਸੀ। ਇਕ ਦਿਨ ਸਾਡੇ ਪ੍ਰਿੰਸੀਪਲ ਸ੍ਰੀ ਟੀ. ਓ ਲੂਈ ਨੇ ਸਾਰੇ ਚਾਰ ਭਾਰਤੀ ਐਸਿਸਟੈਂਟ ਪ੍ਰੋਫੈਸਰਾਂ, ਲਾਲਾ ਸਾਗਰ ਚੰਦ, ਬਾਬੂ ਸ਼ਸ਼ੀ ਭੂਸ਼ਨ ਮੁਖਰਜੀ, ਜੀ ਐਨ ਚੈਟਰਜੀ ਨੂੰ ਅਤੇ ਮੈਨੂੰ ਬੁਲਾ ਭੇਜਿਆ। ਜਦੋਂ ਅਸੀਂ ਪ੍ਰਿੰਸੀਪਲ ਦੇ ਕਮਰੇ ਵਿਚ ਜਾ ਕੇ ਬੈਠੇ ਤਾਂ ਸ਼੍ਰੀ ਲੂਈ ਨੇ ਸਾਨੂੰ ਦੱਸਿਆ ਕਿ ਡਾਇਰੈਕਟਰ ਆਫ਼ ਪਬਲਿਕ ਇੰਸਟਰੱਕਸ਼ਨ (ਡੀ. ਪੀ. ਆਈ.) ਤੋਂ ਆਈਆਂ ਹਦਾਇਤਾਂ ਦੇ ਅਨੁਸਾਰ ਪੂਰਨ ਪ੍ਰੋਫੈਸਰ ਦਿਨ ਵਿਚ ਤਿੰਨ ਘੰਟੇ** ਪੜ੍ਹਾਇਆ ਕਰਨਗੇ, ਜਦੋਂ ਕਿ ਐਸਿਸਟੈਂਟ ਪ੍ਰੋਫ਼ੈਸਰਾਂ ਨੂੰ ਦਿਨ ਵਿਚ ਚਾਰ ਘੰਟੇ ਪੜ੍ਹਾਉਣਾ ਪਿਆ ਕਰੇਗਾ। ਇਸ ਤੋਂ ਵੀ ਵਧ ਕੇ ਪ੍ਰੋਫ਼ੈਸਰ ਕੇਵਲ ਇਕ ਹੀ ਵਿਸ਼ਾ ਪੜ੍ਹਾਉਣਗੇ ਜਦੋਂ ਕਿ ਐਸਿਸਟੈਂਟ ਪ੍ਰੋਫੈਸਰਾਂ ਨੂੰ ਪ੍ਰਿੰਸੀਪਲ ਲੋੜ ਪੈਣ ਉੱਤੇ ਦੋ ਜਾਂ ਦੋ ਤੋਂ ਵੱਧ ਵਿਸ਼ੇ ਪੜ੍ਹਾਉਣ ਲਈ ਕਹਿ ਸਕੇਗਾ। ਜਦੋਂ ਮੈਂ ਪ੍ਰਿੰਸੀਪਲ ਨੂੰ ਪੁੱਛਿਆ ਕਿ ਸੀਨੀਅਰ ਤੇ ਜੂਨੀਅਰ ਪ੍ਰੋਫੈਸਰਾਂ ਵਿਚਕਾਰ ਇਹ ਵਖਰੇਵਾਂ ਕਿਉਂ ਕੀਤਾ ਗਿਆ ਹੈ ਤਾਂ ਸ੍ਰੀ ਲੂਈ ਨੇ ਸਾਨੂੰ ਦੱਸਿਆ ਕਿ ਐਸਿਸਟੈਂਟ ਪ੍ਰੋਫੈਸਰ ਨੌਜਵਾਨ ਹਨ ਤੇ ਅਜੇ ਉਹਨਾਂ ਕਿਸੇ ਇਕ ਵਿਸ਼ੇ ਵਿਚ ਮੁਹਾਰਿਤ ਪ੍ਰਾਪਤ ਨਹੀਂ ਕੀਤੀ ਜਦੋਂ ਕਿ ਪ੍ਰੋਫੈਸਰਾਂ ਬਾਰੇ ਸਮਝਿਆ ਜਾਂਦਾ ਹੈ ਕਿ ਉਹ ਇਹ ਮੁਹਾਰਿਤ ਪ੍ਰਾਪਤ ਕਰ ਚੁੱਕੇ ਹਨ ਅਤੇ ਉਹ ਆਮ ਰੂਪ ਵਿਚ ਵਡੇਰੀ ਉਮਰ ਦੇ ਹਨ। ਇਹ ਗੱਲ ਸੁਣ ਕੇ ਮੇਰੇ ਤੋਂ ਬੋਲੇ ਬਿਨਾਂ ਰਿਹਾ ਨਾ ਗਿਆ ਤੇ ਮੈਂ ਇਕਦਮ ਕਿਹਾ : "ਤਾਂ ਇਹਦਾ ਇਹ ਭਾਵ ਹੈ ਕਿ ਜੂਨੀਅਰ ਪ੍ਰੋਫ਼ੈਸਰ ਕਦੇ ਵੀ ਪ੍ਰੋਫੈਸਰ ਨਹੀਂ ਬਣ ਸਕੇਗਾ ਕਿਉਂਕਿ ਉਹ ਕਿਸੇ ਇਕ ਵਿਸ਼ੇ ਦਾ ਮਾਹਿਰ ਹੀ ਨਹੀਂ ਬਣ ਸਕੇਗਾ।" ਸ੍ਰੀ ਲੂਈ ਲਈ ਇਹ ਗੱਲ ਬਹੁਤ ਵੱਡੀ ਸੀ। ਪੂਰੇ

---

* ਬੀਤੀ ਸਦੀ ਦੇ ਆਖਰੀ ਦੋ ਦਹਾਕਿਆਂ ਵਿਚ ਸੁਰਿੰਦਰ ਨਾਥ ਬੈਨਰਜੀ ਵੱਲੋਂ ਦਿੱਤੇ ਗਏ ਭਾਸ਼ਨਾਂ ਵਿਚੋਂ ਮੈਨੂੰ ਇਕ ਵੀ ਅਜਿਹਾ ਭਾਸ਼ਨ ਚੇਤੇ ਨਹੀਂ ਹੈ ਜਿਹੜਾ ਇਹਨਾਂ ਸ਼ਬਦਾਂ ਨਾਲ ਖ਼ਤਮ ਨਾ ਹੋਇਆ ਹੋਵੇ: "ਮੈਂ ਮਹਾਰਾਣੀ ਦੇ ਐਲਾਨਨਾਮੇ - ਭਾਰਤੀ ਸੁਤੰਤਰਤਾ ਦੇ ਮੇਗਨਾ ਚਾਰਟ - ਦੇ ਹੱਕ ਵਿਚ ਹਾਂ।" ਸਰੋਤੇ ਉਹਨਾਂ ਦੀ ਇਸ ਗੱਲ ਨੂੰ ਜਿਸ ਅਥਾਹ ਉਤਸ਼ਾਹ ਨਾਲ ਕਬੂਲ ਕਰਦੇ ਸਨ ਉਸ ਨੂੰ ਪ੍ਰਗਟ ਕਰਨ ਲਈ ਮੈਨੂੰ ਅਸਲ ਵਿਚ ਸ਼ਬਦ ਨਹੀਂ ਲੱਭ ਰਹੇ।

** ਗਰਮੀਆਂ ਵਿਚ 40-50 ਮਿੰਟ ਦੇ 3-4 ਪੀਰੀਅਡ ਪੜ੍ਹਾਉਣ ਦਾ ਵਰਤਮਾਨ ਅਮਲ ਬਹੁਤ ਬਾਅਦ ਵਿਚ ਹੋਂਦ 'ਚ ਆਇਆ ਸੀ।

ਤਾਅ ਵਿਚ ਆ ਕੇ ਉਹਨਾਂ ਮੈਨੂੰ ਕਿਹਾ ਕਿ ਮੈਂ ਆਪਣੇ ਸ਼ਬਦ ਦੁਹਰਾਵਾਂ ਕਿਉਂਕਿ ਡੀ.ਪੀ. ਆਈ. ਨੂੰ ਰਿਪੋਰਟ ਕਰਨ ਲਈ ਇਹ ਜ਼ਰੂਰੀ ਹਨ। ਇਹ ਧਮਕੀ ਦੇਣ ਤੋਂ ਬਾਅਦ ਉਹਨਾਂ ਆਪਣਾ ਪੈੱਨ ਚੁੱਕ ਲਿਆ ਤਾਂ ਜੋ ਮੇਰੇ ਸ਼ਬਦਾਂ ਨੂੰ ਲਿਖਕੇ ਡੀ.ਪੀ. ਆਈ. ਨੂੰ ਅੱਖਰ-ਅੱਖਰ ਰਿਪੋਰਟ ਕੀਤੀ ਜਾ ਸਕੇ। ਆਪਣੀ ਗੱਲ ਸਪੱਸ਼ਟ ਕਰਨ ਲਈ ਮੈਂ ਅਜੇ ਆਪਣਾ ਮੂੰਹ ਨਹੀਂ ਸੀ ਖੋਲ੍ਹਿਆ ਕਿ ਲਾਲਾ (ਬਾਅਦ ਵਿਚ ਰਾਇ ਬਹਾਦੁਰ) ਸਾਗਰ ਚੰਦ ਮੇਰੇ ਬਚਾਅ ਉੱਤੇ ਆ ਗਏ। ਉਹਨਾਂ ਬੜੇ ਦ੍ਰਿੜ੍ਹ ਲਹਿਜ਼ੇ ਵਿਚ ਕਿਹਾ, "ਇਹਨਾਂ ਸ਼ਬਦਾਂ ਨੂੰ ਮੇਰੇ ਸ਼ਬਦ ਵੀ ਸਮਝਿਆ ਜਾਵੇ।" ਬਾਬੂ ਸ਼ਸ਼ੀ ਭੂਸ਼ਨ ਅਤੇ ਸ੍ਰੀ ਜੀ. ਐਨ. ਚੈਟਰਜੀ ਨੇ ਵੀ ਇਕੋ ਸਾਹ ਕਿਹਾ ਕਿ "ਇਹਨਾਂ ਸ਼ਬਦਾਂ ਨੂੰ ਮੇਰੇ ਸ਼ਬਦ ਵੀ ਸਮਝਿਆ ਜਾਵੇ।" ਮੈਂ ਇਹ ਗੱਲ ਕਦੇ ਨਹੀਂ ਭੁੱਲਾਂਗਾ ਕਿ ਇਸ ਮਾਮਲੇ ਵਿਚ ਸਾਡੇ ਵੱਲੋਂ ਲਏ ਗਏ ਦ੍ਰਿੜ੍ਹ ਸਟੈਂਡ ਦਾ ਸ੍ਰੀ ਲੂਈ ਉੱਤੇ ਕੀ ਅਸਰ ਪਿਆ। ਮੈਂ ਇਹ ਗੱਲ ਬਿਲਕੁਲ ਹੀ ਵਧਾ-ਚੜ੍ਹਾਅ ਕੇ ਨਹੀਂ ਕਹਿ ਰਿਹਾ ਕਿ ਉਹਨਾਂ ਦੇ ਹੱਥੋਂ ਪੈੱਨ ਆਪੇ ਹੀ ਡਿੱਗ ਪਿਆ। "ਠੀਕ ਹੈ, ਤੁਸੀਂ ਜਾ ਸਕਦੇ ਹੋ।" ਇਹ ਉਹਨਾਂ ਦੇ ਆਖ਼ਰੀ ਸ਼ਬਦ ਸਨ। ਬਾਅਦ ਵਿਚ ਇਸ ਅਜੀਬ ਤਜਵੀਜ਼ ਬਾਰੇ ਕੋਈ ਦੱਸ-ਧੁੱਖ ਨਾ ਨਿਕਲੀ ਜਿਸ ਨਾਲ ਅਸੀਂ ਕਾਲਜ ਵਿਚ ਕਿਸੇ ਵੀ ਵਿਸ਼ੇ ਦੇ ਸੀਨੀਅਰ ਪ੍ਰੋਫ਼ੈਸਰ ਦੇ ਅਹੁਦੇ ਲਈ ਸਦਾ ਵਾਸਤੇ ਅਯੋਗ ਹੋ ਜਾਣਾ ਸੀ। ਇੱਥੋਂ ਤੱਕ ਕਿ ਅਸੀਂ ਇਸ ਅਹੁਦੇ ਉੱਤੇ ਆਰਜ਼ੀ ਤੌਰ ਉੱਤੇ ਵੀ ਕੰਮ ਨਹੀਂ ਸੀ ਕਰ ਸਕਣਾ। ਬਿਨਾਂ ਸ਼ੱਕ ਨਵੀਂ ਕਾਇਮ ਕੀਤੀ ਗਈ ਪ੍ਰੋਵਿੰਸ਼ੀਅਲ ਐਜੂਕੇਸ਼ਨ ਸਰਵਿਸ ਦੇ ਭਾਰਤੀ ਮੈਂਬਰਾਂ ਨੂੰ ਥਾਂ-ਸਿਰ ਰੱਖਣ ਅਤੇ ਇੰਡੀਅਨ ਐਜੂਕੇਸ਼ਨਲ ਸਰਵਿਸਿਜ਼ ਵਿਚ ਅਹੁਦਾ ਪ੍ਰਾਪਤ ਕਰਨ ਦੀ ਤਾਂਘ ਤੋਂ ਵੀ ਹੋੜਨ ਦੇ ਹੋਰ ਕਈ ਢੰਗ ਸਨ। ਇੰਡੀਅਨ ਐਜੂਕੇਸ਼ਨਲ ਸਰਵਿਸਿਜ਼ (ਆਈ. ਈ. ਐਸ.) ਉਸ ਸੇਵਾ ਦਾ ਅਜੀਬ ਨਾਂ ਸੀ ਜਿਸ ਤੋਂ ਭਾਰਤੀਆਂ ਨੂੰ ਦੂਰ ਰੱਖਣ ਦਾ ਹਰੇਕ ਸਬੱਬ ਬਣਾਇਆ ਹੋਇਆ ਸੀ। ਇੱਥੇ ਇਹ ਜ਼ਿਕਰ ਕਰਨਾ ਹੀ ਕਾਫੀ ਹੋਵੇਗਾ ਕਿ 1918 ਵਿਚ ਮੇਰੀ ਰਿਟਾਇਰਮੈਂਟ ਸਮੇਂ *ਸਮੁੱਚੇ ਭਾਰਤ ਵਿਚ* ਕੇਵਲ ਤਿੰਨ ਭਾਰਤੀ ਸਨ ਜਿਹੜੇ ਆਪਣੇ ਨਾਂਵਾਂ ਪਿੱਛੇ ਮਨ-ਚਿੰਦੇ ਸ਼ਬਦ ਆਈ. ਈ. ਐਸ. ਲਾ ਸਕਦੇ ਸਨ।* ਇੱਥੋਂ ਤੱਕ ਕਿ ਸਰ ਪੀ. ਸੀ. ਰੇਅ, ਡੀ. ਐਸ. ਸੀ., ਸਾਰੀ ਉਮਰ ਪ੍ਰੋਵਿੰਸ਼ੀਅਲ ਸਰਵਿਸ ਵਿਚ ਰਹੇ। ਉਹਨਾਂ ਵਰਗੇ ਹੋਰ ਵੀ ਕਈ ਸੱਜਣ ਸਨ ਜਿਨ੍ਹਾਂ ਨੂੰ ਪ੍ਰੋਵਿੰਸ਼ੀਅਲ ਸਰਵਿਸ ਵਿਚ ਰਹਿਕੇ ਹੀ ਸ਼ੁਕਰ ਮਨਾਉਣਾ ਪਿਆ।

ਇਸੇ ਹੀ ਸਮੇਂ ਦੌਰਾਨ ਜਾਂ ਥੋੜ੍ਹਾ ਸਮਾਂ ਬਾਅਦ ਇਕ ਹੋਰ ਘਟਨਾ ਵਾਪਰੀ

---

* ਸਰ ਜਗਦੀਸ਼ ਚੰਦਰ ਬੋਸ, ਐਫ, ਆਰ. ਐਸ. (ਫਿਜਿਕਸ) ਡਾ: ਡੀ. ਐਨ. ਮਲਿਕ (ਗਣਿਤ) ਅਤੇ ਮਦਰਾਸ ਦੇ ਇਕ ਭਾਰਤੀ ਈਸਾਈ ਸੱਜਣ (ਅੰਗਰੇਜ਼ੀ)।

ਜਿਸ ਦਾ ਵੀ ਸੰਖੇਪ ਵਿਚ ਜ਼ਿਕਰ ਕਰਨਾ ਮੈਂ ਜ਼ਰੂਰੀ ਸਮਝਦਾ ਹਾਂ। ਜਿਵੇਂ ਕਿ ਆਸ ਸੀ, ਲਾਹੌਰ ਵਿਚ ਪਹਿਲੀ ਵਾਰ ਹੋ ਰਹੇ ਇੰਡੀਅਨ ਨੈਸ਼ਨਲ ਕਾਂਗਰਸ ਦੇ 1893 ਦੇ ਸਮਾਗਮ ਨੇ ਅਜਿਹੀ ਸੰਵੇਦਨਾ ਪੈਦਾ ਕੀਤੀ ਕਿ ਉਹਨੂੰ ਸ਼ਬਦਾਂ ਵਿਚ ਬਿਆਨ ਕਰਨਾ ਮੈਨੂੰ ਮੁਸ਼ਕਲ ਲੱਗ ਰਿਹਾ ਹੈ। ਅਸਲ ਵਿਚ ਸਾਰਾ ਲਾਹੌਰ ਹੀ ਲਾਰਡ ਸੈਲਿਸਬਰੀ ਦੇ "ਬਲੈਕਮੈਨ", ਜਿਸ ਨੂੰ ਹਾਲ ਹੀ ਵਿਚ ਇਕ ਲਿਬਰਲ ਹਲਕੇ ਨੇ ਬਰਤਾਨਵੀ ਸੰਸਦ ਲਈ ਚੁਣਿਆ ਸੀ, ਦੇ ਭਰਪੂਰ ਸੁਆਗਤ ਲਈ ਸੜਕਾਂ ਉੱਤੇ ਨਿਕਲ ਆਇਆ ਸੀ। ਸ਼ਹਿਰ ਵਿਚ ਇਕ ਥਾਂ ਉੱਤੇ ਤਾਂ ਜਲੂਸ ਇਕ ਮੀਲ ਲੰਮਾ ਦਿਖਾਈ ਦੇ ਰਿਹਾ ਸੀ।*

ਮੇਰਾ ਖ਼ਿਆਲ ਹੈ ਕਿ ਮੈਂ ਇਹਨਾਂ ਵੇਰਵਿਆਂ ਵਿਚ ਨਾ ਪੈ ਕੇ ਉਸ ਘਟਨਾ ਦਾ ਸੰਖੇਪ ਰੂਪ ਵਿਚ ਜ਼ਿਕਰ ਕਰਾਂ ਜਿਸਦਾ ਮੇਰੇ ਅਤੇ ਕਾਲਜ ਵਿਚਲੇ ਮੇਰੇ ਸਹਿਕਰਮੀਆਂ ਨਾਲ ਸਬੰਧ ਹੈ। ਸਰਕਾਰ ਨੂੰ ਪਤਾ ਸੀ ਕਿ ਲਾਹੌਰ ਵਿਚ ਹੋ ਰਹੇ ਕਾਂਗਰਸ ਸਮਾਗਮ ਨੂੰ ਲੈ ਕੇ ਲੋਕਾਂ ਵਿਚ ਭਾਰੀ ਉਤਸ਼ਾਹ ਹੈ। ਇਸ ਲਈ ਪੰਜਾਬ ਸਰਕਾਰ ਨੇ ਆਪਣੇ ਨਿੱਕੇ-ਵੱਡੇ ਮੁਲਾਜ਼ਮਾਂ ਲਈ ਬੜੀਆਂ ਵੇਰਵੇ-ਭਰੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਜਿਨ੍ਹਾਂ ਵਿਚ ਕਿਹਾ ਗਿਆ ਕਿ ਸਰਕਾਰੀ ਮੁਲਾਜ਼ਮ ਕਾਂਗਰਸ ਲਹਿਰ ਵਿਚ ਕੋਈ ਸਰਗਰਮ ਹਿੱਸਾ ਨਾ ਲੈਣ, ਧਨ ਨਾਲ ਜਾਂ ਹੋਰ ਕਿਸੇ ਵੀ ਤਰੀਕੇ ਨਾਲ ਇਹਦੀ ਮਦਦ ਨਾ ਕਰਨ ਅਤੇ ਨਾ ਹੀ ਇਹਦੀ ਹਮਾਇਤ ਕਰਨ ਲਈ ਆਪਣੇ ਪ੍ਰਭਾਵ ਦੀ ਵਰਤੋਂ ਕਰਨ। ਇਹਨਾਂ ਸਭਨਾਂ ਗੱਲਾਂ ਦੀ ਪਾਲਣਾ ਵੀ ਜ਼ਰੂਰੀ ਬਣਾਈ ਗਈ ਸੀ ਕਿਉਂਕਿ ਉਸ ਸਮੇਂ ਸਰਕਾਰੀ ਮੁਲਾਜ਼ਮਾਂ ਉੱਤੇ ਰਾਜਨੀਤਕ ਜਥੇਬੰਦੀਆਂ ਵਿਚ ਸ਼ਾਮਲ ਹੋਣ ਉੱਤੇ ਰੋਕ ਨਹੀਂ ਸੀ। ਕਈ ਕਾਲਜ ਪ੍ਰੋਫ਼ੈਸਰ ਸਥਾਨਕ "ਇੰਡੀਅਨ ਐਸੋਸ਼ੀਏਸ਼ਨ ਆਫ ਕਲਕੱਤਾ" ਦੇ ਬਾਕਾਇਦਾ ਮੈਂਬਰ ਸਨ। ਇਹ ਜਥੇਬੰਦੀ ਉਸ ਵੇਲੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਾਜਨੀਤਕ ਜਥੇਬੰਦੀ ਸੀ ਤੇ ਦੇਸ਼ ਭਰ ਵਿਚ ਉਹਦੀਆਂ ਸ਼ਾਖ਼ਾਵਾਂ ਸਨ। ਅਸੀਂ ਵਡੇਰੀ ਸੁਤੰਤਰਤਾ ਦੇ ਆਦੀ ਹੋ ਚੁੱਕੇ ਸੀ ਇਸ ਲਈ ਅਸੀਂ ਮਹਿਸੂਸ ਕੀਤਾ ਕਿ ਸਾਡੀ ਸੁਤੰਤਰਤਾ ਉੱਤੇ ਸਖ਼ਤ ਰੋਕਾਂ ਲਾਉਣਾ ਕਿਸੇ ਵੀ ਤਰ੍ਹਾਂ ਵਾਜਬ ਨਹੀਂ ਹੈ। ਬਦਲੀਆਂ ਹੋਈਆਂ ਹਾਲਤਾਂ ਵਿਚ ਕੀ ਸਟੈਂਡ ਲਿਆ ਜਾਣਾ ਚਾਹੀਦਾ ਹੈ, ਇਸ ਗੱਲ ਉੱਤੇ ਵਿਚਾਰ ਕਰਨ ਲਈ ਅਸੀਂ ਚਾਰੇ ਭਾਰਤੀ ਐਸਿਸਟੈਂਟ ਪ੍ਰੋਫ਼ੈਸਰਾਂ ਨੇ ਇਕ ਕਮਰੇ ਵਿਚ ਮੀਟਿੰਗ ਕੀਤੀ। ਇਕ ਨੁਕਤੇ ਉੱਤੇ ਸਾਡੇ ਵਿਚ ਮੂਲੋਂ ਹੀ ਕੋਈ ਮਤਭੇਦ ਨਹੀਂ ਸੀ ਕਿ ਸਾਨੂੰ ਸਭਨਾਂ ਨੂੰ ਇਕਮੁੱਠ ਰਹਿਣਾ ਚਾਹੀਦਾ ਹੈ ਅਤੇ ਕਿ ਸਾਡਾ ਜੋ ਵੀ ਫ਼ੈਸਲਾ ਹੋਵੇ ਸਾਨੂੰ ਉਹਦੇ ਉੱਤੇ ਇਕਮੁੱਠ ਹੋ ਕੇ ਫੁੱਲ ਚੜ੍ਹਾਉਣੇ ਚਾਹੀਦੇ ਹਨ। ਅਸੀਂ ਫੈਸਲਾ

---

* ਜਲੂਸ ਦਾ ਅਗਲਾ ਸਿਰਾ ਵਾਟਰ ਵਰਕਸ ਤੱਕ ਪਹੁੰਚ ਚੁੱਕਾ ਸੀ ਜਿੱਥੇ ਦਾਦਾ ਭਾਈ ਨਾਰੋਜੀ ਭਾਸ਼ਨ ਦੇ ਰਹੇ ਸਨ, ਜਦੋਂ ਕਿ ਜਲੂਸ ਦਾ ਪਿੱਛਲਾ ਹਿੱਸਾ ਅਜੇ ਵਜ਼ੀਰ ਖਾਨ ਮਸਜਿਦ ਦੇ ਸਾਹਮਣੇ ਵਾਲੇ ਖੁੱਲ੍ਹੇ ਮੈਦਾਨ ਵਿਚ ਹੀ ਫਿਰ ਰਿਹਾ ਸੀ।

ਕੀਤਾ ਕਿ ਸਾਨੂੰ ਸਾਰਿਆਂ ਨੂੰ ਵਿਸ਼ੇਸ਼ ਮਹਿਮਾਨਾਂ ਵਾਲੀਆਂ ਟਿਕਟਾਂ ਖਰੀਦਣੀਆਂ ਚਾਹੀਦੀਆਂ ਹਨ ਜੋ 50 ਰੁਪਏ ਪ੍ਰਤੀ ਟਿਕਟ ਵਿਕਦੀਆਂ ਸਨ, ਪਰ ਮੰਚ ਉੱਤੇ ਬੈਠਣ ਦੀ ਥਾਂ ਆਮ ਦਰਸ਼ਕਾਂ ਦੀ ਮਗਰਲੀ ਕਤਾਰ ਵਿਚ ਬੈਠਣ ਨਾਲ ਹੀ ਤਸੱਲੀ ਕਰ ਲੈਣੀ ਚਾਹੀਦੀ ਹੈ, ਭਾਵੇਂ ਕਿ ਵਿਸ਼ੇਸ਼ ਮਹਿਮਾਨ ਵਾਲੀ ਟਿਕਟ ਸਦਕਾ ਅਸੀਂ ਮੰਚ ਉੱਤੇ ਬੈਠ ਸਕਦੇ ਹਾਂ। ਅਸੀਂ ਨਹੀਂ ਸੀ ਚਾਹੁੰਦੇ ਕਿ ਸਾਨੂੰ ਕਾਂਗਰਸ ਵਿਚ ਪ੍ਰਮੁੱਖ ਵਿਅਕਤੀ ਸਮਝਿਆ ਜਾਵੇ ਕਿਉਂਕਿ ਇਹਦਾ ਅਰਥ ਇਹ ਲਿਆ ਜਾਣਾ ਸੀ ਕਿ ਅਸੀਂ ਆਪਣੇ ਪ੍ਰਭਾਵ ਦੀ ਵਰਤੋਂ ਕਰ ਰਹੇ ਹਾਂ। ਅਸੀਂ ਜਿਸ ਦਲੀਲ ਦੇ ਆਧਾਰ ਉੱਤੇ ਇਹ ਫ਼ੈਸਲਾ ਲਿਆ ਉਹ ਠੋਸ ਸੀ ਜਾਂ ਨਹੀਂ, ਪਰ ਇਹ ਗੱਲ ਪੱਕੀ ਹੈ ਕਿ ਸਾਡੇ ਫ਼ੈਸਲੇ ਨੇ ਸਾਡਾ ਮੁੱਖ ਮੰਤਵ ਪੂਰਾ ਕਰ ਦਿੱਤਾ। ਅਸੀਂ ਸਰਕਾਰੀ ਮੁਲਾਜ਼ਮਾਂ ਲਈ ਜਾਰੀ ਕੀਤੀਆਂ ਗਈਆਂ ਨਵੀਆਂ ਹਦਾਇਤਾਂ ਦੇ ਦਾਇਰੇ ਵਿਚ ਰਹਿ ਕੇ ਵੀ ਕਾਂਗਰਸ ਫੰਡ ਵਿਚ ਆਪਣੀ ਵਿੱਤ ਮੁਤਾਬਿਕ ਹਿੱਸਾ ਪਾ ਸਕੇ ਸੀ। ਮੈਂ ਇੱਥੇ ਇਹ ਦੱਸਣਾ ਵੀ ਜ਼ਰੂਰੀ ਸਮਝਦਾ ਹਾਂ ਕਿ ਸਾਰਾ ਮਾਮਲਾ ਸਾਡੀ ਆਸ ਨਾਲੋਂ ਵੀ ਵਧੇਰੇ ਚੰਗੀ ਤਰ੍ਹਾਂ ਨਿਪਟ ਗਿਆ ਸੀ। ਪਹਿਲੇ ਦਿਨ ਇਕ ਵਿਦਿਆਰਥੀ ਵਾਲੰਟੀਅਰ ਸਾਡੀਆਂ ਟਿਕਟਾਂ ਵੇਖਣ ਆਇਆ। ਜਦੋਂ ਉਹਨੇ ਇਹ ਵੇਖਿਆ ਕਿ ਸਾਡੇ ਕੋਲ ਵਿਸ਼ੇਸ਼ ਮਹਿਮਾਨਾਂ ਵਾਲੀਆਂ ਟਿਕਟਾਂ ਹਨ ਤਾਂ ਉਹਨੇ ਸਾਨੂੰ ਬੜੀ ਨਿਮਰਤਾ ਨਾਲ ਕਿਹਾ ਕਿ ਅਸੀਂ ਮੰਚ ਉੱਤੇ ਪਈਆਂ ਵਧੇਰੇ ਆਰਾਮਦਾਇਕ ਕੁਰਸੀਆਂ ਉੱਤੇ ਚਲੇ ਜਾਈਏ, ਪਰ ਅਸੀਂ ਕੋਈ ਬਹਾਨਾ ਕਰ ਦਿੱਤਾ। ਸਾਡੇ ਉੱਥੇ ਜਾਣ ਦੀ ਖ਼ਬਰ ਛੇਤੀ ਹੀ ਯੂਨੀਵਰਸਿਟੀ ਦੇ ਉਹਨਾਂ ਵਿਦਿਆਰਥੀਆਂ ਵਿਚ ਫੈਲ ਗਈ ਜਿਨ੍ਹਾਂ ਨੂੰ ਮੁਸ਼ਕਲ ਨਾਲ ਪਰੇਰ ਕੇ ਕਾਂਗਰਸ ਸਮਾਗਮ ਵਿਚ ਵਲੰਟੀਅਰ ਬਣਨ ਲਈ ਮਨਾਇਆ ਗਿਆ ਸੀ। ਅਗਲੇ ਦਿਨ ਸਾਨੂੰ ਸ੍ਰੀ ਚਾਰਲਸ ਗੋਲਕਨਾਥ ਬੈਰਿਸਟਰ, ਜੋ ਕਾਂਗਰਸ ਵਲੰਟੀਅਰਾਂ ਦਾ ਕੈਪਟਨ ਸੀ, ਤੋਂ ਪਤਾ ਲੱਗਾ ਕਿ ਬੀਤੀ ਸ਼ਾਮ ਕਾਲਜ ਦੇ ਬਹੁਤ ਸਾਰੇ ਵਿਦਿਆਰਥੀ ਆਏ ਅਤੇ ਆਪਣੇ-ਆਪ ਨੂੰ ਵਲੰਟੀਅਰ ਵਜੋਂ ਪੇਸ਼ ਕੀਤਾ। ਉਹਨਾਂ ਦੱਸਿਆ ਕਿ ਸਮਾਗਮ ਸ਼ੁਰੂ ਹੋਣ ਤੋਂ ਪਹਿਲਾਂ ਉਹਨਾਂ ਨੂੰ ਵੱਖ-ਵੱਖ ਡਿਊਟੀਆਂ ਲਈ ਬੰਦੇ ਨਹੀਂ ਸਨ ਲੱਭ ਰਹੇ ਤੇ ਹੁਣ ਵਿਦਿਆਰਥੀਆਂ ਦਾ, ਇੱਥੋਂ ਤੱਕ ਕਿ ਸੀਨੀਅਰ ਵਿਦਿਆਰਥੀਆਂ ਦਾ ਤਾਂਤਾ ਲੱਗਿਆ ਪਿਆ ਹੈ। ਉਹਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਏਨੇਂ ਵਲੰਟੀਅਰਾਂ ਨੂੰ ਕੀ ਕੰਮ ਦਿੱਤਾ ਜਾਵੇ। ਸਾਨੂੰ ਇਹ ਵੀ ਦੱਸਿਆ ਗਿਆ ਕਿ ਉਹਨਾਂ ਕਈ ਵਿਦਿਆਰਥੀਆਂ ਨੂੰ ਪੁੱਛਿਆ ਕਿ ਉਹ ਏਨਾਂ ਚਿਰ ਕਿੱਥੇ ਲੁਕੇ ਰਹੇ ਤਾਂ ਉਹਨਾਂ ਦਾ ਇਕੋ ਜਵਾਬ ਸੀ ਕਿ ਉਹਨਾਂ ਦੇ ਕੁਝ ਦੋਸਤਾਂ ਨੇ ਸਲਾਹ ਦਿੱਤੀ ਸੀ ਕਿ ਕਾਂਗਰਸ ਦੇ ਵਲੰਟੀਅਰ ਨਾ ਬਣਿਉ ਕਿਉਂਕਿ ਇਸ ਤਰ੍ਹਾਂ ਸਰਕਾਰੀ ਨੌਕਰੀ ਲੈਣ ਵਿਚ ਮੁਸ਼ਕਲਾਂ ਪੇਸ਼ ਆਉਣਗੀਆਂ। ਪਰ ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਕਾਲਜ ਦੇ ਭਾਰਤੀ ਅਧਿਆਪਕਾਂ ਨੇ 50-50 ਰੁਪਏ ਖਰਚ ਕਰ ਕੇ ਵਿਸ਼ੇਸ਼ ਮਹਿਮਾਨਾਂ ਵਾਲੀਆਂ

ਟਿਕਟਾਂ ਖ਼ਰੀਦਿਆਂ ਹੋਈਆਂ ਹਨ ਤਾਂ ਉਹਨਾਂ ਨੂੰ ਵੀ ਹੌਸਲਾ ਹੋ ਗਿਆ ਤੇ ਉਹ ਵਹੀਰਾਂ ਘੱਤ ਕੇ ਆਪਣੀਆਂ ਸੇਵਾਵਾਂ ਪੇਸ਼ ਕਰਨ ਲਈ ਆ ਗਏ। ਸਾਡੀ ਹਾਜ਼ਰੀ ਨਾਲ ਵਿਦਿਆਰਥੀਆਂ ਵਿਚ ਇਸ ਤਰ੍ਹਾਂ ਉਤਸਾਹ ਵੀ ਪੈਦਾ ਹੋ ਸਕਦਾ ਹੈ, ਇਹ ਗੱਲ ਪਹਿਲਾਂ ਸਾਡੇ ਦਿਮਾਗ਼ ਵਿਚ ਆਈ ਹੀ ਨਹੀਂ ਸੀ। ਵਿਸ਼ੇਸ਼ ਮਹਿਮਾਨਾਂ ਵਾਲੀਆਂ ਟਿਕਟਾਂ ਖ਼ਰੀਦਣ ਦਾ ਸਾਡਾ ਇਕੋ-ਇਕ ਮੰਤਵ ਕਾਂਗਰਸ ਫ਼ੰਡ ਵਿਚ ਹਿੱਸਾ ਪਾਉਣਾ ਸੀ।

1894 ਜਾਂ 1895 ਵਿਚ ਮੈਨੂੰ ਇਕ ਅਜੀਬ ਤਜਰਬਾ ਹੋਇਆ ਜਿਸ ਨੇ ਮੈਨੂੰ ਕਾਫੀ ਸਦਮਾ ਪੁਚਾਇਆ। ਇਹ ਮੇਰੇ ਲਈ ਆਪਣੀ ਕਿਸਮ ਦਾ ਪਹਿਲਾ ਤਜਰਬਾ ਸੀ, ਪਰ ਮੰਦੇ ਭਾਗਾਂ ਨੂੰ ਇਹ ਆਖ਼ਰੀ ਤਜਰਬਾ ਨਹੀਂ ਸੀ। ਇਕ ਦਿਨ ਸਵੇਰੇ ਸ਼ਹਿਰ ਦੇ ਇਕ ਹੋਰ ਕਾਲਜ ਦਾ ਵਿਦਿਆਰਥੀ ਮੇਰੇ ਕੋਲ ਆਇਆ ਅਤੇ ਕੈਮਿਸਟਰੀ ਦੇ ਪ੍ਰੈਕਟੀਕਲ ਪੇਪਰ ਦੇ ਇਕ ਸਵਾਲ ਨੂੰ ਹੱਲ ਕਰਨ ਵਿਚ ਮੇਰੀ ਮਦਦ ਮੰਗੀ। ਉਹਨੂੰ ਆਸ ਸੀ ਕਿ ਇਹ ਸਵਾਲ ਅਗਲੇ ਦਿਨ ਇੰਟਰਮੀਡੀਏਟ ਦੇ ਇਮਤਿਹਾਨ ਵਿਚ ਪੁੱਛਿਆ ਜਾਵੇਗਾ। ਉਹ ਮੇਰੇ ਕੁਝ ਮਿੱਤਰਾਂ ਨਾਲ ਸਬੰਧਿਤ ਸੀ ਅਤੇ ਮੈਨੂੰ ਅਕਸਰ ਹੀ ਮਿਲਦਾ ਰਹਿੰਦਾ ਸੀ। ਜਿਹੜਾ ਸਵਾਲ ਉਹ ਪੁੱਛ ਰਿਹਾ ਸੀ ਉਸ ਬਾਰੇ ਮੇਰਾ ਖ਼ਿਆਲ ਸੀ ਕਿ ਉਹ ਇੰਟਰਮੀਡੀਏਟ ਦੇ ਵਿਦਿਆਰਥੀਆਂ ਨੂੰ ਇਮਤਿਹਾਨ ਵਿਚ ਨਹੀਂ ਆ ਸਕਦਾ। ਮੈਂ ਉਹਨੂੰ ਇਹ ਗੱਲ ਦੱਸ ਵੀ ਦਿੱਤੀ, ਪਰ ਉਹ ਮੇਰੀ ਗੱਲ ਸੁਣ ਨਹੀਂ ਸੀ ਰਿਹਾ ਬਸ ਸਵਾਲ ਦਾ ਜਵਾਬ ਮੰਗ ਰਿਹਾ ਸੀ। ਜਦੋਂ ਉਹਨੇ ਬਹੁਤਾ ਹੀ ਜ਼ੋਰ ਲਾਇਆ ਤਾਂ ਮੈਂ ਡਾਇਆਗਰਾਮ ਬਣਾ ਕੇ ਉਹਨੂੰ ਸਵਾਲ ਸਮਝਾ ਦਿੱਤਾ। ਅਗਲੇ ਦਿਨ ਇਹ ਵੇਖ ਕੇ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਉਹੀ ਸਵਾਲ ਪੇਪਰ ਵਿਚ ਆਇਆ ਹੋਇਆ ਸੀ ਜਿਹੜਾ ਮੈਨੂੰ ਇੰਟਰਮੀਡੀਏਟ ਦੇ ਵਿਦਿਆਰਥੀਆਂ ਦੇ ਪੱਧਰ ਤੋਂ ਉੱਚਾ ਲੱਗਦਾ ਸੀ। ਮੈਨੂੰ ਸਾਰੀ ਗੱਲ ਦੀ ਸਮਝ ਆ ਗਈ। ਇੱਥੇ ਇਸ ਘਟਨਾ ਦੇ ਪਿਛੋਕੜ ਵਿਚ ਜਾਣਾ ਮੈਂ ਜ਼ਰੂਰੀ ਨਹੀਂ ਸਮਝਦਾ। ਮੈਂ ਜਿਸ ਮੰਤਵ ਲਈ ਇਸ ਗੱਲ ਦਾ ਜ਼ਿਕਰ ਕੀਤਾ ਹੈ ਉਸ ਲਈ ਏਨਾਂ ਵੇਰਵਾ ਹੀ ਕਾਫ਼ੀ ਹੈ।

ਇਮਤਿਹਾਨਾਂ ਤੋਂ ਬਾਅਦ ਮੈਂ ਜਦੋਂ ਕਾਲਜ ਗਿਆ ਤਾਂ ਆਪਣਾ ਇਹ ਅਜੀਬ ਤਜਰਬਾ ਪ੍ਰੋ: ਓਮੈਨ ਨਾਲ ਸਾਂਝਾ ਕੀਤਾ। ਬਿਨਾਂ ਕਿਸੇ ਝਿਜਕ ਦੇ ਉਹਨਾਂ ਮੈਨੂੰ ਪੁੱਛਿਆ ਕਿ ਕੀ ਮੈਂ ਇਹ ਗੱਲ ਪ੍ਰਿੰਸੀਪਲ (ਸ੍ਰੀ ਐਰਿਕ ਰੌਬਰਟਸਨ) ਨੂੰ ਦੱਸਣ ਲਈ ਤਿਆਰ ਹਾਂ। ਮੈਂ ਉਹਨਾਂ ਨੂੰ ਕਿਹਾ ਕਿ ਜੇ ਉਹ ਠੀਕ ਸਮਝਦੇ ਹਨ ਤਾਂ ਮੈਨੂੰ ਇਹ ਗੱਲ ਕਿਸੇ ਨੂੰ ਵੀ ਦੱਸਣ ਉੱਤੇ ਕੋਈ ਇਤਰਾਜ਼ ਨਹੀਂ ਹੈ। ਉਹਨਾਂ ਕਿਹਾ ਕਿ ਇਹ ਇਕ ਗੰਭੀਰ ਮਾਮਲਾ ਹੈ ਅਤੇ ਉਹਨਾਂ ਦਾ ਖ਼ਿਆਲ ਹੈ ਕਿ ਮੈਨੂੰ ਇਹ ਗੱਲ ਪ੍ਰਿੰਸੀਪਲ ਨਾਲ ਜ਼ਰੂਰ ਕਰਨੀ ਚਾਹੀਦੀ ਹੈ। ਛੇਤੀ ਹੀ ਪਿੱਛੋਂ ਮੈਨੂੰ ਪ੍ਰਿੰਸੀਪਲ ਆਪਣੇ ਕਮਰੇ ਵਿਚ ਇਕੱਲੇ ਦਿੱਸ ਪਏ। ਮੈਂ ਉਹਨਾਂ ਦੇ ਕਮਰੇ ਵਿਚ ਵੜਨ ਹੀ ਲੱਗਾ ਸੀ ਕਿ ਪ੍ਰੋਫੈਸਰ ਓਮੈਨ

ਵੀ ਆ ਗਏ। ਉਹਨਾਂ ਮੈਨੂੰ ਪੁੱਛਿਆ ਕਿ ਜੇ ਉਹ ਮੇਰੇ ਨਾਲ ਪ੍ਰਿੰਸੀਪਲ ਕੋਲ ਜਾਣ ਤਾਂ ਮੈਨੂੰ ਕੋਈ ਇਤਰਾਜ਼ ਤਾਂ ਨਹੀਂ। ਮੈਨੂੰ ਕੋਈ ਇਤਰਾਜ਼ ਹੋ ਹੀ ਨਹੀਂ ਸੀ ਸਕਦਾ ਭਾਵੇਂ ਕਿ ਉਸ ਸਮੇਂ ਮੈਂ ਇਹ ਨਾ ਸਮਝ ਸਕਿਆ ਪ੍ਰੋਫੈਸਰ ਓਮੈਨ ਮੇਰੇ ਨਾਲ ਕਿਉਂ ਤੁਰ ਪਏ ਸਨ।

ਰੌਬਰਟਸਨ ਨੇ ਮੇਰੀ ਗੱਲ ਪੂਰੇ ਧੀਰਜ ਨਾਲ ਸੁਣੀ ਅਤੇ ਮੈਨੂੰ ਇਕ-ਦੋ ਸਵਾਲ ਪੁੱਛੇ। ਅੰਤ ਵਿਚ ਉਹਨਾਂ ਬੱਸ ਇਹੀ ਰਸਮੀ ਜਿਹੀ ਟਿੱਪਣੀ ਕੀਤੀ: "ਮੈਨੂੰ ਨਹੀਂ ਪਤਾ ਕਿ ਮੈਂ ਇਸ ਮਾਮਲੇ ਵਿਚ ਕੀ ਕਰ ਸਕਦਾ ਹਾਂ।" ਪਰ ਮੈਨੂੰ ਇਸ ਗੱਲ ਦੀ ਖ਼ੁਸ਼ੀ ਸੀ ਕਿ ਮੈਂ ਸਾਇੰਸ ਦੇ ਸੀਨੀਅਰ ਪ੍ਰੋਫੈਸਰ ਨੂੰ ਅਤੇ ਪ੍ਰਿੰਸੀਪਲ ਨੂੰ ਗੱਲ ਦੱਸ ਕੇ ਬੋਝ-ਮੁਕਤ ਹੋ ਗਿਆ ਹਾਂ। ਇਹ ਵੀ ਚੰਗਾ ਹੋ ਗਿਆ ਕਿ ਮੈਂ ਪ੍ਰਿੰਸੀਪਲ ਨੂੰ ਪ੍ਰੋਫੈਸਰ ਓਮੈਨ ਦੀ ਹਾਜ਼ਰੀ ਵਿਚ ਮਿਲਿਆ ਸੀ।

ਸਾਰਾ ਸਾਲ ਇਸ ਮਾਮਲੇ ਬਾਰੇ ਹੋਰ ਕੋਈ ਗੱਲ ਸੁਣਾਈ ਨਾ ਦਿੱਤੀ। ਅਗਲੇ ਸਾਲ ਇਸੇ ਹੀ ਤਰ੍ਹਾਂ ਦੀ ਇਕ ਹੋਰ ਗੱਲ ਵਾਪਰ ਗਈ। ਮੈਨੂੰ ਇਮਤਿਹਾਨਾਂ ਦੇ ਦੌਰਾਨ ਸੁਪਰਿਨਟੈਂਡੈਂਟ ਚੁਣਿਆ ਗਿਆ ਸੀ। ਫ਼ਿਜ਼ਿਕਸ ਦੇ ਪ੍ਰੈਕਟੀਕਲ ਇਮਤਿਹਾਨ ਲਈ ਸਾਰੇ ਵਿਦਿਆਰਥੀਆਂ ਨੇ ਪਹਿਲਾਂ ਸਰਕਾਰੀ ਕਾਲਜ ਦੇ ਹਾਲ ਵਿਚ ਇਕੱਠਿਆਂ ਹੋਣਾ ਸੀ ਅਤੇ ਮੈਂ ਯੂਨੀਵਰਸਿਟੀ ਦੇ ਅਧਿਕਾਰੀਆਂ ਵੱਲੋਂ ਨਿਸ਼ਚਿਤ ਕੀਤੀ ਗਈ ਤਰਤੀਬ ਦੇ ਅਨੁਸਾਰ ਵਿਦਿਆਰਥੀਆਂ ਦੀਆਂ ਵੱਖ-ਵੱਖ ਟੋਲੀਆਂ ਨੂੰ ਤਿੰਨ ਜਾਂ ਚਾਰ ਪ੍ਰੀਖਿਅਕਾਂ ਕੋਲ ਭੇਜਣਾ ਸੀ।

ਹਾਲ ਵਿਚ ਮੈਂ ਕੁਝ ਵਿਦਿਆਰਥੀਆਂ ਨੂੰ ਕੁਝ ਸਵਾਲਾਂ ਬਾਰੇ ਚਰਚਾ ਕਰਦਿਆਂ ਸੁਣਿਆ। ਦੋ ਸਵਾਲ ਅਜਿਹੇ ਸਨ ਜਿਨ੍ਹਾਂ ਬਾਰੇ ਮੈਂ ਸਮਝਦਾ ਸੀ ਕਿ ਇਹ ਇੰਟਰਮੀਡੀਏਟ ਦੇ ਵਿਦਿਆਰਥੀਆਂ ਦੇ ਪੱਧਰ ਤੋਂ ਉਪਰਲੇ ਹਨ ਅਤੇ ਉਹਨਾਂ ਨੂੰ ਇਮਤਿਹਾਨ ਵਿਚ ਨਹੀਂ ਪੁੱਛੇ ਜਾ ਸਕਦੇ। ਪਰ ਸੁਪਰਰਿਨਟੈਂਡੈਂਟ ਵਜੋਂ ਇਸ ਬਾਰੇ ਕੁਝ ਕਹਿਣਾ ਮੇਰਾ ਕੰਮ ਨਹੀਂ ਸੀ। ਮੇਰੀ ਡਿਊਟੀ ਕੇਵਲ ਵਿਵਸਥਾ ਬਣਾਈ ਰਖਣ ਅਤੇ ਇਹ ਵੇਖਣ ਦੀ ਸੀ ਕਿ ਪ੍ਰੀਖਿਅਕਾਂ ਕੋਲ ਠੀਕ ਬੈਚ ਭੇਜਿਆ ਜਾਵੇ।

ਜਦੋਂ ਇਮਤਿਹਾਨ ਖ਼ਤਮ ਹੋਇਆ ਤਾਂ ਮੈਂ ਵੇਖਿਆ ਕਿ ਇਹ ਸਵਾਲ ਇਮਤਿਹਾਨ ਵਿਚ ਆਏ ਹੋਏ ਸਨ। ਇਸ ਲਈ ਮੇਰੇ ਕੋਲ ਇਹ ਸ਼ੱਕ ਕਰਨ ਦਾ ਠੋਸ ਆਧਾਰ ਸੀ ਕਿ ਘੱਟੋ-ਘੱਟ ਦੋ ਸਵਾਲਾਂ ਬਾਰੇ ਕੁਝ ਵਿਦਿਆਰਥੀਆਂ ਨੂੰ ਪਹਿਲਾਂ ਹੀ ਪਤਾ ਸੀ।

ਪਹਿਲਾਂ ਵਾਂਗ ਹੀ ਮੈਂ ਇਹ ਮਾਮਲਾ ਪ੍ਰੋਫੈਸਰ ਓਮੈਨ ਦੇ ਧਿਆਨ ਵਿਚ ਲਿਆਂਦਾ। ਉਹਨਾਂ ਕਿਹਾ : "ਤੁਸੀਂ ਪਿਛਲੇ ਸਾਲ ਵੀ ਇਕ ਅਜਿਹਾ ਮਾਮਲਾ ਮੇਰੀ ਹਾਜ਼ਰੀ ਵਿਚ ਪ੍ਰਿੰਸੀਪਲ ਰੌਬਰਟਸਨ ਦੇ ਧਿਆਨ ਵਿਚ ਲਿਆਂਦਾ ਸੀ। ਮੇਰਾ ਖ਼ਿਆਲ

ਹੈ ਕਿ ਤੁਸੀਂ ਐਵੇਂ ਬਿਨਾਂ ਕਾਰਨ ਮੁਸੀਬਤ ਮੁੱਲ ਨਾ ਲਵੋ। ਸ੍ਰੀ ਰੌਬਰਟਸਨ ਭਾਰਤ ਤੋਂ ਜਾ ਚੁੱਕੇ ਹਨ ਅਤੇ ਉਹਨਾਂ ਦੀ ਥਾਂ ਸ੍ਰੀ ਡਾਲਿੰਗਰ ਆ ਗਏ ਹਨ। ਸ੍ਰੀ ਡਾਲਿੰਗਰ ਨਵੇਂ-ਨਵੇਂ ਆਏ ਹਨ ਤੇ ਮੇਰੀ ਉਹਨਾਂ ਨਾਲ ਉਸ ਤਰ੍ਹਾਂ ਦੀ ਸਾਂਝ ਨਹੀਂ ਹੈ ਜਿਵੇਂ ਸ੍ਰੀ ਰੌਬਰਟਸਨ ਨਾਲ ਸੀ।"

ਇਸ ਵਾਰ ਪ੍ਰੋਫ਼ੈਸਰ ਓਮੈਨ ਵੀ ਪ੍ਰੈਕਟੀਕਲ ਇਮਤਿਹਾਨ ਲਈ ਇਕ ਪ੍ਰਿਖਿਅਕ ਸਨ। ਕੁਝ ਦਿਨ ਬਿਨਾਂ ਕਿਸੇ ਹਿਲਜੁਲ ਦੇ ਲੰਘ ਗਏ। ਤੇ ਇਕ ਦਿਨ ਸ੍ਰੀ ਡਾਲਿੰਗਰ ਨੇ ਮੈਨੂੰ ਸੁਨੇਹਾ ਭੇਜਿਆ ਕਿ ਮੈਂ ਉਹਨਾਂ ਨੂੰ ਤੁਰੰਤ ਮਿਲਾਂ। ਜਦੋਂ ਮੈਂ ਉਹਨਾਂ ਸਾਹਮਣੇ ਪੇਸ਼ ਹੋਇਆ ਤਾਂ ਉਹਨਾਂ ਦਾ ਪਹਿਲਾ ਸਵਾਲ ਸੀ ਕਿ ਕੀ ਮੈਨੂੰ ਫ਼ਿਜ਼ਿਕਸ ਦੇ ਪ੍ਰੈਕਟੀਕਲ ਪੇਪਰ ਦੇ ਲੀਕ ਹੋਣ ਬਾਰੇ ਕੁਝ ਪਤਾ ਹੈ। ਮੈਨੂੰ ਜਿੰਨੀ ਗੱਲ ਦਾ ਪਤਾ ਸੀ ਮੈਂ ਉਹਨਾਂ ਨੂੰ ਦੱਸ ਦਿੱਤੀ ਅਤੇ ਇਹ ਵੀ ਦੱਸਿਆ ਕਿ ਮੇਰੇ ਸ਼ੱਕ ਦਾ ਆਧਾਰ ਕੀ ਹੈ।

ਉਹਨਾ ਗੁੱਸੇ-ਭਰੀ ਆਵਾਜ਼ ਵਿਚ ਮੈਨੂੰ ਪੁੱਛਿਆ : "ਤੁਸੀਂ ਇਹ ਗੱਲ ਮੇਰੇ ਜਾਂ ਯੂਨੀਵਰਸਿਟੀ ਦੇ ਰਜਿਸਟਰਾਰ (ਡਾ: ਔਰਲ ਸਟੀਨ) ਦੇ ਧਿਆਨ ਵਿਚ ਕਿਉਂ ਨਹੀਂ ਲਿਆਂਦੀ ?" ਉਹਨਾਂ ਕਾਲਜ ਦੇ ਪ੍ਰੋਫੈਸਰ ਵਜੋਂ ਅਤੇ ਇਮਤਿਹਾਨਾਂ ਦੇ ਸੁਪਰਿਨਟੈਂਡੈਂਟ ਵਜੋਂ ਮੇਰੀ ਜ਼ਿੰਮੇਵਾਰੀ ਬਾਰੇ ਕਈ ਗੱਲਾਂ ਕੀਤੀਆਂ। ਜਦੋਂ ਮੈਂ ਸਪੱਸ਼ਟੀਕਰਨ ਲਈ ਆਪਣੀ ਗੱਲ ਕਹਿਣੀ ਸ਼ੁਰੂ ਕੀਤੀ ਤਾਂ ਉਹਨਾਂ ਮੈਨੂੰ ਵਿਚੋਂ ਟੋਕ ਦਿੱਤਾ ਅਤੇ ਬੜੇ ਰੁੱਖੇ ਢੰਗ ਨਾਲ ਕਿਹਾ ਕਿ ਮੈਨੂੰ ਫਲਾਣੇ ਸਮੇਂ ਡਾ: ਸਟੀਨ ਨੂੰ ਮਿਲਣਾ ਚਾਹੀਦਾ ਹੈ।

ਮੇਰੇ ਕੋਲ ਸਮਾਂ ਘੱਟ ਸੀ। ਮੈਂ ਸਿੱਧਾ ਡਾ: ਸਟੀਨ ਕੋਲ ਚਲਿਆ ਗਿਆ। ਉਹ ਆਪਣੇ ਕਮਰੇ ਵਿਚ ਇਕੱਲੇ ਸਨ ਅਤੇ ਅਸਲ ਵਿਚ ਮੈਨੂੰ ਹੀ ਉਡੀਕ ਰਹੇ ਸਨ। ਉਹਨਾਂ ਮੇਰਾ ਸੁਆਗਤ ਉਵੇਂ ਹੀ ਕੀਤਾ ਜਿਵੇਂ ਕੋਈ ਅਪਰਾਧੀ ਕਰਾਰ ਦਿੱਤੇ ਗਏ ਕਿਸੇ ਵਿਅਕਤੀ ਦਾ ਕਰਦਾ ਹੈ। ਮੈਂ ਉਹਨਾਂ ਨੂੰ ਓਰੀਐਂਟਲ ਕਾਲਜ ਵਿਚ ਉਹਨਾਂ ਦੇ ਕਲਾਸ ਰੂਮ ਵਿਚ ਮਿਲਿਆ ਸੀ। ਡਾ: ਸਟੀਨ ਓਰੀਐਂਟਲ ਕਾਲਜ ਦੇ ਪ੍ਰਿੰਸੀਪਲ ਸਨ ਅਤੇ ਇਹਦੇ ਨਾਲ ਹੀ ਯੂਨੀਵਰਸਿਟੀ ਦੇ ਰਜਿਸਟਰਾਰ ਵੀ ਸਨ।

ਜਦੋਂ ਮੈਂ ਉਹਨਾਂ ਦੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਮੈਂ ਅਜੇ ਉਹਨਾਂ ਦੇ ਮੇਜ਼ ਦੇ ਨੇੜੇ ਵੀ ਨਹੀਂ ਸੀ ਪੁੱਜਾ ਕਿ ਉਹਨਾਂ ਬੜੇ ਕੁਰੱਖਤ ਢੰਗ ਨਾਲ ਮੈਨੂੰ ਪੁੱਛਿਆ: "ਰੁਚੀ ਰਾਮ, ਫ਼ਿਜ਼ਿਕਸ ਪ੍ਰੈਕਟੀਕਲ ਪੇਪਰ ਦੇ ਲੀਕ ਹੋਣ ਦੀ ਤੁਸੀਂ ਮੈਨੂੰ ਤੁਰੰਤ ਰਿਪੋਰਟ ਕਿਉਂ ਨਹੀਂ ਕੀਤੀ ?" ਮੈਂ ਕਿਹਾ, "ਮੈਂ ਇਹ ਮਾਮਲਾ ਪ੍ਰੋਫੈਸਰ ਓਮੈਨ ਦੇ ਧਿਆਨ ਵਿਚ ਲਿਆਂਦਾ ਸੀ। ਉਹਨਾਂ ਮੈਨੂੰ ਸਲਾਹ ਦਿੱਤੀ ਸੀ ਕਿ ਮੈਂ ਬਿਨਾਂ ਕਿਸੇ ਕਾਰਨ ਮੁਸੀਬਤ ਮੁੱਲ ਨਾ ਲਵਾਂ।" ਇਹ ਗੱਲ ਸੁਣ ਕੇ ਤਾਂ ਉਹ ਕੱਪੜਿਆਂ ਵਿਚੋਂ ਬਾਹਰ ਹੋ ਗਏ।

ਮੈਨੂੰ ਨਹੀਂ ਸੀ ਪਤਾ ਕਿ ਬੀਤੇ ਕੁਝ ਦਿਨਾਂ ਦੌਰਾਨ ਕੀ ਕਹਾਣੀ ਬਣੀ ਹੈ। ਉਹਨਾਂ ਕਿਹਾ : "ਲਾਲਾ ਰੁਚੀ ਰਾਮ, ਕੀ ਤੁਸੀਂ ਸਰਕਾਰੀ ਕਾਲਜ ਦੇ ਪ੍ਰੋਫੈਸਰ ਵਜੋਂ,

ਓਰੀਐਂਟਲ ਕਾਲਜ ਦੇ ਅਲੈਗਜ਼ਾਂਡਰ ਸਕਾਲਰ* ਵਜੋਂ ਅਤੇ ਯੂਨੀਵਰਸਿਟੀ ਦੇ ਪ੍ਰੀਖਿਅਕ ਤੇ ਸੁਪਰਿਨਟੈਂਡੈਂਟ ਵਜੋਂ ਆਪਣੀਆਂ ਜ਼ਿੰਮੇਵਾਰੀਆਂ ਨੂੰ ਸਮਝਦੇ ਹੋ?" ਮੈਂ ਕਿਹਾ, "ਸ੍ਰੀਮਾਨ ਜੀ, ਮੈਂ ਆਪਣੀ ਜ਼ਿੰਮੇਵਾਰੀ ਭਲੀਭਾਂਤ ਸਮਝਦਾ ਹਾਂ। ਪਿਛਲੇ ਸਾਲ ਮੈਂ ਅਜਿਹਾ ਹੀ ਇਕ ਮਾਮਲਾ ਆਪਣੇ ਪ੍ਰਿੰਸੀਪਲ ਸ੍ਰੀ ਐਰਿਕ ਰੌਬਰਟਸਨ ਦੇ ਧਿਆਨ ਵਿਚ ਲਿਆਂਦਾ ਸੀ, ਪਰ ਇਹਦਾ ਨਤੀਜਾ ਕੋਈ ਨਹੀਂ ਸੀ ਨਿਕਲਿਆ। ਇਸੇ ਲਈ ਇਸ ਵਾਰ ਇਹ ਮਾਮਲਾ ਮੈਂ ਆਪਣੇ ਪ੍ਰਿੰਸੀਪਲ ਦੇ ਜਾਂ ਤੁਹਾਡੇ ਧਿਆਨ ਵਿਚ ਲਿਆਉਣਾ ਜ਼ਰੂਰੀ ਨਹੀਂ ਸਮਝਿਆ। ਇਸ ਦੇ ਬਾਵਜੂਦ ਮੈਂ ਸਾਰੀ ਗੱਲ ਪ੍ਰੋਫ਼ੈਸਰ ਓਮੈਨ ਨੂੰ ਤੁਰੰਤ ਦੱਸ ਦਿੱਤੀ ਸੀ।" ਮੇਰੀ ਗੱਲ ਨਾਲ ਡਾ: ਸਟੀਨ ਦੀ ਤਸੱਲੀ ਨਾ ਹੋਈ। ਉਹ ਅਤਿਅੰਤ ਬੇਚੈਨ ਹੋ ਗਏ ਜਿਵੇਂ ਉਹਨਾਂ ਨੂੰ ਸੁੱਝ ਹੀ ਨਾ ਰਿਹਾ ਹੋਵੇ ਕਿ ਉਹ ਕੀ ਕਹਿਣ ਜਾਂ ਕੀ ਕਰਨ। ਅੰਤ ਨੂੰ ਆਪਣੇ-ਆਪ ਉੱਤੇ ਕਾਬੂ ਪਾਉਂਦਿਆਂ ਉਹਨਾਂ ਕਿਹਾ : "ਇਹਦਾ ਮਤਲਬ ਇਹ ਹੈ ਕਿ ਜੇ ਕੋਈ ਈਮਾਨਦਾਰ ਅਤੇ ਸੱਚਾ-ਸੁੱਚਾ ਪ੍ਰੀਖਿਅਕ ਇਹ ਮਾਮਲਾ ਮੇਰੇ ਧਿਆਨ ਵਿਚ ਨਾ ਲਿਆਉਂਦਾ ਤਾਂ ਸਾਨੂੰ ਇਹਦੇ ਬਾਰੇ ਕਦੇ ਪਤਾ ਹੀ ਨਹੀਂ ਸੀ ਲੱਗਣਾ।" "ਤੁਸੀਂ ਕੀਹਦੀ ਗੱਲ ਕਰ ਰਹੇ ਹੋ?" ਮੈਂ ਪੁੱਛਿਆ। "ਤੁਸੀਂ ਇਹ ਗੱਲ ਛੱਡੋ, ਮੈਂ ਕਿਸੇ ਦੀ ਤਾਂ ਗੱਲ ਕਰ ਹੀ ਰਿਹਾ ਹਾਂ।" ਇਹ ਜਵਾਬ ਅਜਿਹਾ ਸੀ ਕਿ ਬੰਦੇ ਨੂੰ ਪ੍ਰਸਿੱਧ ਫਾਰਸੀ ਸ਼ੇਅਰ** ਚੇਤੇ ਆ ਜਾਂਦਾ ਹੈ। ਹੁਣ ਮੈਥੋਂ ਰਿਹਾ ਨਾ ਗਿਆ ਅਤੇ ਮੈਂ ਖਰੇ-ਖਰੇ ਸ਼ਬਦਾਂ ਵਿਚ ਕਹਿ ਦਿੱਤਾ : "ਤਾਂ ਫੇਰ ਤੁਹਾਡਾ ਈਮਾਨਦਾਰ ਅਤੇ ਸੱਚਾ-ਸੁੱਚਾ ਪ੍ਰੀਖਿਅਕ ਹੀ ਪੇਪਰ ਲੀਕ ਕਰਨ ਲਈ ਜ਼ਿੰਮੇਵਾਰ ਹੈ।"

ਇਸ ਤੋਂ ਬਾਅਦ ਉੱਥੇ ਜਿਹੜਾ ਦ੍ਰਿਸ਼ ਬਣਿਆ ਉਹ ਵੇਖਣ ਹੀ ਵਾਲਾ ਸੀ। ਇਕ ਨੌਜਵਾਨ ਭਾਰਤੀ ਪ੍ਰੋਫ਼ੈਸਰ, ਜਿਹੜਾ ਅਜੇ ਆਪਣੇ ਕੈਰੀਅਰ ਦੀ ਦਹਿਲੀਜ਼ ਉੱਤੇ ਹੀ ਸੀ, ਨੇ ਇਕ "ਗੋਰੇ" ਵਿਰੁੱਧ ਖਰੇ-ਖਰੇ ਸ਼ਬਦਾਂ ਵਿਚ ਗੰਭੀਰ ਦੋਸ਼ ਲਾਉਣ ਦੀ

---

* ਮੈਂ ਉਸ ਵੇਲੇ ਸਰਕਾਰੀ ਕਾਲਜ ਵਿਚ ਆਪਣੀ ਡਿਊਟੀ ਨਿਭਾਉਣ ਤੋਂ ਇਲਾਵਾ ਓਰੀਐਂਟਲ ਕਾਲਜ ਵਿਚ ਕਪੂਰਥਲਾ ਅਲੈਗਜ਼ਾਂਡਰ ਸਕਾਲਰ ਸੀ। ਇਸ ਹੈਸੀਅਤ ਵਿਚ ਮੈਨੂੰ ਓਰੀਐਂਟਲ ਕਾਲਜ ਵਿਚ ਯੂਨੀਵਰਸਿਟੀ ਸਾਇੰਸ ਕਲਾਸ ਨੂੰ ਹਫ਼ਤੇ ਵਿਚ ਤਿੰਨ ਲੈਕਚਰ ਉਰਦੂ ਵਿਚ ਦੇਣੇ ਪੈਂਦੇ ਸਨ। ਯੂਨੀਵਰਸਿਟੀ ਦੇ ਅਧਿਕਾਰੀਆਂ ਦੀ ਪ੍ਰਵਾਨਗੀ ਨਾਲ ਮੈਂ ਇਕ ਵਿਗਿਆਨਕ ਪੁਸਤਕ ਨੂੰ ਉਰਦੂ ਵਿਚ ਅਨੁਵਾਦ ਵੀ ਕਰਨਾ ਸੀ। ਮੈਂ ਬੈਲਫੋਰ ਸਟੀਵਰਟ ਦੀ ਪੁਸਤਕ "ਕਨਜ਼ਰਵੇਸ਼ਨ ਆਫ਼ ਐਨਰਜੀ" (ਜੋ ਕੌਮਾਂਤਰੀ ਵਿਗਿਆਨਕ ਲੜੀ ਅਧੀਨ ਛਪੀ ਸੀ) ਅਨੁਵਾਦ ਕੀਤੀ ਸੀ, ਪਰ ਫ਼ੰਡਾਂ ਦੀ ਸਦੀਵੀ ਕਮੀ ਕਾਰਨ ਉਹ ਪੁਸਤਕ ਕਦੇ ਵੀ ਪ੍ਰਕਾਸ਼ਿਤ ਨਾ ਹੋਈ।

** ਮੈਨੂੰ ਹੁਣ ਯਾਦ ਨਹੀਂ ਕਿ ਇਹ ਸ਼ੇਅਰ ਮੈਨੂੰ ਉਸ ਵੇਲੇ ਚੇਤੇ ਆਇਆ ਸੀ ਜਾਂ ਨਹੀਂ, ਪਰ ਇਹ ਗੱਲ ਪੱਕੀ ਹੈ ਕਿ ਮੈਂ ਇਹ ਸ਼ੇਅਰ ਉਸ ਵੇਲੇ ਬੋਲਿਆ ਨਹੀਂ ਸੀ ਭਾਵੇਂ ਕਿ ਇਹਨੇ ਉਸ ਮੌਕੇ ਲਈ ਬਹੁਤ ਢੁੱਕਵਾਂ ਸਿੱਧ ਹੋਣਾ ਸੀ।

ਜੁਰਅਤ ਕੀਤੀ ਸੀ। ਬਾਅਦ ਦੇ ਸਾਲਾਂ ਵਿਚ ਮੈਂ ਇਸ ਘਟਨਾ ਬਾਰੇ ਕਈ ਵਾਰੀ ਸੋਚਿਆ ਹੈ ਤੇ ਮੈਂ ਮਹਿਸੂਸ ਕੀਤਾ ਹੈ ਕਿ "ਤੱਥ" ਵਿਚ ਕੋਈ ਅਸੀਮ ਤਾਕਤ ਅਤੇ ਸਮਰੱਥਾ ਹੁੰਦੀ ਹੈ। "ਸੱਚ" ਏਨਾਂ ਪਵਿੱਤਰ ਸ਼ਬਦ ਹੈ ਕਿ ਇਸ ਸਬੰਧ ਵਿਚ ਉਹਦੀ ਵਰਤੋਂ ਨਹੀਂ ਕੀਤੀ ਜਾ ਸਕਦੀ। ਹੋਰ ਘਟਨਾਵਾਂ, ਜਿਨ੍ਹਾਂ ਦਾ ਮੈਂ ਇਸ ਪੁਸਤਕ ਵਿਚ ਜ਼ਿਕਰ ਕੀਤਾ ਹੈ, ਵਾਂਗ ਇਹ ਘਟਨਾ ਵੀ ਜੀਵਨ ਦੇ ਕਥਿਤ ਔਖੇ ਪੰਧ ਉੱਤੇ ਮੇਰੇ ਲਈ ਚਾਨਣ ਮੁਨਾਰਾ ਬਣੀ ਰਹੀ ਹੈ। ਵੈਸੇ ਮੈਨੂੰ ਜੀਵਨ-ਪੰਧ ਕਦੇ ਵੀ ਬਹੁਤਾ ਔਖਾ ਨਹੀਂ ਲੱਗਿਆ। ਮੈਨੂੰ ਸਮੇਂ-ਸਮੇਂ ਜਿਹੜੀਆ ਕੁਰਬਾਨੀਆਂ ਕਰਨੀਆਂ ਪਈਆਂ, ਮੈਂ ਜਦੋਂ ਉਹਨਾਂ ਨੂੰ ਮੇਜ਼ਿਨੀ[17] ਦੇ ਕਹਿਣ ਅਨੁਸਾਰ "ਠੀਕ ਰਾਹ" ਉੱਤੇ ਚੱਲਣ ਸਦਕਾ ਪ੍ਰਾਪਤ ਹੋਈ ਮਨ ਦੀ ਸ਼ਾਂਤੀ ਅਤੇ ਆਤਮਾ ਦੀ ਸੰਤੁਸ਼ਟੀ ਦੇ ਬਰਾਬਰ ਰੱਖ ਕੇ ਤੋਲਦਾ ਹਾਂ ਤਾਂ ਮੈਨੂੰ ਇਹ ਕੁਰਬਾਨੀਆਂ ਕੁਝ ਵੀ ਨਹੀਂ ਲੱਗਦੀਆਂ।

ਡਾ. ਸਟੀਨ ਇਕ ਚਬੂਤਰੇ ਉੱਤੇ ਪਈ ਕੁਰਸੀ ਉੱਤੇ ਬੈਠੇ ਸਨ ਤੇ ਉਹਨਾਂ ਦੇ ਸਾਹਮਣੇ ਵੱਡਾ ਮੇਜ਼ ਸੀ। ਮੈਂ ਹੇਠਾਂ ਫ਼ਰਸ਼ 'ਤੇ ਖਲੋਤਾ ਹੋਇਆ ਸੀ। ਕਮਰੇ ਵਿਚ ਹੋਰ ਕੋਈ ਕੁਰਸੀ ਨਹੀਂ ਸੀ। ਮੇਰੇ ਮੂੰਹੋਂ ਭਿਆਨਕ ਸ਼ਬਦ ਸੁਣਦਿਆਂ ਕਿ ਉਹਨਾਂ ਦਾ "ਈਮਾਨਦਾਰ ਅਤੇ ਸੱਚਾ ਸੁੱਚਾ ਪ੍ਰਖਿਅਕ" ਹੀ ਪੇਪਰ ਲੀਕ ਕਰਨ ਲਈ ਜ਼ਿਮੇਵਾਰ ਹੈ, ਡਾ. ਸਟੀਨ ਗੁੱਸੇ ਵਿਚ ਉਬਲਣ ਲੱਗ ਪਏ। ਅਚਾਨਕ ਹੀ ਉਹ ਲੱਕੜ ਦੇ ਚਬੂਤਰੇ ਤੋਂ ਹੇਠਾਂ ਉਤਰ ਆਏ ਅਤੇ ਮੇਰੇ ਸਾਹਮਣੇ ਬਹੁਤ ਹੀ ਨੇੜੇ ਆਕੇ ਕੇ ਖਲੋ ਗਏ। ਮੈਨੂੰ ਲੱਗਦਾ ਹੈ ਕਿ ਇਕ ਵਾਰ ਤਾਂ ਉਹਨਾਂ ਦਾ ਨੱਕ ਵੀ ਮੇਰੇ ਨਾਲ ਛੂਹ ਗਿਆ ਸੀ। ਉਹਨਾਂ ਭਿਅੰਕਰ ਗੁੱਸੇ ਵਿਚ ਕਿਹਾ, " ਰੁਚੀ ਰਾਮ, ਤੁਹਾਨੂੰ ਪਤਾ ਹੈ ਕਿ ਤੁਸੀਂ ਕੀ ਕਹਿ ਰਹੇ ਹੋ ? ਤੁਸੀਂ ਇਕ ਗੋਰੇ ਵਿਅਕਤੀ ਵਿਰੁੱਧ ਅਤਿਅੰਤ ਗੰਭੀਰ ਦੋਸ਼ ਲਾ ਰਹੇ ਹੋ।" ਕੁਝ ਪਲ ਰੁਕ ਕੇ ਉਹਨਾਂ ਫੇਰ ਕਿਹਾ, "ਮੈਨੂੰ ਹੁਣ ਇਹ ਮਾਮਲਾ ਵਾਈਸ ਚਾਂਸਲਰ ਦੇ ਧਿਆਨ ਵਿਚ ਲਿਆਉਣਾ ਪਵੇਗਾ"। ਉਹਨਾਂ ਦੇ ਗੁੱਸੇ ਅਤੇ ਧਮਕੀ ਦਾ ਮੇਰੇ ਉੱਤੇ ਕੋਈ ਅਸਰ ਨਾ ਹੋਇਆ। ਮੈਂ ਕਿਹਾ, "ਸ਼੍ਰੀਮਾਨ ਜੀ, ਮੈਨੂੰ ਪਤਾ ਹੈ ਕਿ ਮੈਂ ਕੀ ਕਿਹਾ ਹੈ। ਇਹ ਪਹਿਲੀ ਵਾਰ ਨਹੀਂ ਹੈ ਕਿ ਉਹਨਾਂ ਨੇ ਇਮਤਿਹਾਨ ਤੋਂ ਪਹਿਲਾਂ ਸਵਾਲ ਆਪਣੇ ਵਿਦਿਆਰਥੀਆਂ ਨੂੰ ਦੱਸੇ ਹਨ। ਜਦੋਂ ਵੀ ਕੋਈ ਗੱਲ ਮੇਰੇ ਧਿਆਨ ਵਿਚ ਆਉਂਦੀ ਹੈ ਮੈਂ ਇਕ ਪਲ ਵੀ ਗੁਆਏ ਬਿਨਾਂ ਕਾਲਜ ਵਿਚ ਆਪਣੇ ਸੀਨੀਅਰ ਨੂੰ ਦੱਸ ਦਿੰਦਾ ਹਾਂ ਅਤੇ ਸਦਾ ਹੀ ਉਹਨਾਂ ਦੀ ਸਲਾਹ ਉੱਤੇ ਅਗਲੀ ਕਾਰਵਾਈ ਕਰਦਾ ਹਾਂ। " "ਠੀਕ ਹੈ, ਤੁਸੀਂ ਆਪਣਾ ਸਪੱਸ਼ਟੀਕਰਨ ਹੁਣ ਵਾਈਸ ਚਾਂਸਲਰ ਨੂੰ ਹੀ ਦੇਣਾ।" ਇਹ ਕਹਿੰਦਿਆਂ ਡਾ. ਸਟੀਨ ਨੇ ਰੁਅਬਦਾਰ ਆਵਾਜ਼ ਵਿਚ ਕਿਹਾ, "ਮੈਨੂੰ ਲਿਖਤੀ ਬਿਆਨ ਦੇਵੋ ਜੋ ਮੈਂ ਵਾਈਸ ਚਾਂਸਲਰ ਕੋਲ ਪੇਸ਼ ਕਰਨਾ ਹੈ।" ਮੈਂ ਉਹਨਾਂ ਦੇ ਮੇਜ਼ ਤੋਂ ਕਾਗਜ਼ ਲਿਆ ਅਤੇ ਉਹਨਾਂ ਦੀ ਸਿਆਹੀ ਵਾਲੀ ਦਵਾਤ ਤੇ ਪੈੱਨ ਚੁੱਕ ਕੇ ਵਿਦਿਅਰਾਰਥੀਆਂ ਵਾਲੇ ਡੈੱਸਕ

ਉੱਤੇ ਬੈਠ ਕੇ ਬਿਆਨ ਲਿਖਣ ਲੱਗ ਪਿਆ। ਪਤਾ ਨਹੀਂ ਕਿਵੇਂ ਹੋਇਆ, ਉਸੇ ਵੇਲੇ ਡਾ. ਸਟੀਨ ਦਾ ਮੇਰੇ ਪ੍ਰਤੀ ਰਵੱਈਆ ਪੂਰੀ ਤਰ੍ਹਾਂ ਬਦਲ ਗਿਆ। ਉਹ ਮੇਰੇ ਕੋਲ ਆਏ ਅਤੇ ਮੈਨੂੰ ਬਹੁਤ ਨਰਮ ਆਵਾਜ਼ ਵਿਚ ਸੰਬੋਧਨ ਕਰਦਿਆਂ ਕਿਹਾ ਕਿ "ਲਾਲਾ ਰੁਚੀ ਰਾਮ, ਇਹ ਬਹੁਤ ਗੰਭੀਰ ਮਾਮਲਾ ਹੈ। ਕਾਹਲੀ ਨਾ ਕਰੋ। ਇਹਦੇ ਉੱਤੇ ਧਿਆਨ ਨਾਲ ਵਿਚਾਰ ਕਰੋ ਅਤੇ ਮੈਨੂੰ ਕੱਲ੍ਹ ਸ਼ਾਮੀਂ ਚਾਰ ਵਜੇ ਤੱਕ ਆਪਣਾ ਬਿਆਨ ਭੇਜ ਦੇਵੋ।" ਮੈਂ ਆਪਣਾ ਬਿਆਨ ਲਿਖਣ ਲਈ ਤਿਆਰ ਬੈਠਾ ਸੀ, ਪਰ ਹੋਰ ਸਮਾਂ ਮਿਲ ਜਾਣ ਉੱਤੇ ਮੈਨੂੰ ਖ਼ੁਸ਼ੀ ਹੋਈ। ਹੁਣ ਮੈਂ ਡਾ. ਸਟੀਨ ਨੂੰ ਬਿਆਨ ਭੇਜਣ ਤੋਂ ਪਹਿਲਾਂ ਪ੍ਰੋਫ਼ੈਸਰ ਓਮੈਨ ਨਾਲ ਘਟਨਾਵਾਂ ਦੇ ਇਸ ਹੈਰਾਨੀਜਨਕ ਮੋੜ ਬਾਰੇ ਗੱਲ ਕਰ ਸਕਦਾ ਸੀ।

ਡਾ. ਸਟੀਨ ਦੇ ਕਮਰੇ ਵਿਚੋਂ ਮੈਂ ਸਿੱਧਾ ਪ੍ਰੋਫ਼ੈਸਰ ਓਮੈਨ ਦੇ ਘਰ ਗਿਆ। ਮੇਰੇ ਅਤੇ ਡਾ. ਸਟੀਨ ਵਿਚਕਾਰ ਹੋਈ ਗੱਲਬਾਤ ਬਾਰੇ ਸੁਣ ਕੇ ਉਹ ਏਨੇ ਉਤੇਜਕ ਹੋ ਗਏ ਕਿ ਉਹ ਦੂਜੇ ਕਮਰੇ ਵਿਚੋਂ ਆਪਣੀ ਪਤਨੀ ਨੂੰ ਬੁਲਾ ਲਿਆਏ ਤਾਂ ਕਿ ਉਹ ਵੀ ਮੇਰੀ ਕਹਾਣੀ ਸੁਣ ਸਕੇ। ਮੈਂ ਤਕਰੀਬਨ ਸਾਰੇ ਪਰਿਵਾਰ, ਜਿਹੜਾ ਮੇਰੇ ਦੁਆਲੇ ਜੁੜ ਗਿਆ ਸੀ, ਨੂੰ ਆਪਣੀ ਕਹਾਣੀ ਮੁੜ ਸੁਣਾਈ। ਮੈਂ ਕਹਾਣੀ ਸੁਣਾ ਹਟਿਆ ਤਾਂ ਪ੍ਰੋਫ਼ੈਸਰ ਓਮੈਨ ਨੇ ਅਸਲ ਹਾਲਤ ਉੱਤੇ ਹੋਰ ਰੋਸ਼ਨੀ ਪਾਈ। ਉਹਨਾਂ ਮੈਨੂੰ ਦੱਸਿਆ ਕਿ ਉਹਨਾਂ ਨੂੰ ਕਈ ਵਰ੍ਹਿਆਂ ਤੋਂ ਪਤਾ ਹੈ ਕਿ ਇਕ ਵਿਸ਼ੇਸ਼ "ਗੋਰੇ" ਪ੍ਰੋਫ਼ੈਸਰ ਨੂੰ ਇਮਤਿਹਾਨਾਂ ਤੋਂ ਕੁਝ ਦਿਨ ਪਹਿਲਾਂ ਆਪਣੇ ਵਿਦਿਆਰਥੀਆਂ ਨੂੰ ਪੇਪਰ ਵਿਚ ਪਾਏ ਗਏ ਕੁਝ ਸਵਾਲ ਦੱਸਣ ਦੀ ਆਦਤ ਹੈ। ਉਹ ਜਿਹੜੀ ਵਿਧੀ ਅਪਣਾਉਂਦਾ ਉਹ ਇਸ ਪ੍ਰਕਾਰ ਹੈ : ਇਮਤਿਹਾਨ ਤੋਂ ਇਕ ਸ਼ਾਮ ਪਹਿਲਾਂ ਸਾਰੀ ਜਮਾਤ ਨੂੰ ਬੁਲਾਇਆ ਜਾਂਦਾ ਅਤੇ ਪ੍ਰੋਫ਼ੈਸਰ ਵਿਦਿਆਰਥੀਆਂ ਨੂੰ ਅੱਠ ਜਾਂ ਨੌਂ ਸਵਾਲ ਸਮਝਾਉਂਦਾ ਜਿਨ੍ਹਾਂ ਵਿਚ ਦੋ-ਤਿੰਨ ਅਜਿਹੇ ਸਵਾਲ ਵੀ ਸ਼ਾਮਲ ਹੁੰਦੇ ਜਿਹੜੇ ਕਿ ਯੂਨੀਵਰਸਿਟੀ ਇਮਤਿਹਾਨ ਲਈ ਤਿਆਰ ਕੀਤੇ ਗਏ ਪ੍ਰਸ਼ਨ-ਪੱਤਰ ਵਿਚ ਪਾਏ ਗਏ ਹੁੰਦੇ। ਇਕ ਵਾਰ ਪ੍ਰੋਫ਼ੈਸਰ ਓਮੈਨ ਦੀ ਆਪਣੀ ਜਮਾਤ ਦਾ ਵੀ ਇਕ ਵਿਦਿਆਰਥੀ ਉੱਥੇ ਹਾਜ਼ਰ ਸੀ ਜਦੋਂ ਮਹੱਤਵਪੂਰਨ ਸਵਾਲ ਸਮਝਾਏ ਜਾ ਰਹੇ ਸਨ। ਉਹਨੂੰ ਉਹਦਾ ਇਕ ਦੋਸਤ ਡਾ. ਸਟੀਨ ਦੇ "ਈਮਾਨਦਾਰ ਅਤੇ ਸੁੱਚੇ-ਸੁੱਚੇ ਪ੍ਰੀਖਿਅਕ" ਦੀ ਜਮਾਤ ਵਿਚ ਲੈ ਕੇ ਗਿਆ ਸੀ। ਇਹ ਗੱਲ ਮੇਰਾ ਸ਼ੱਕ ਉਭਰਨ ਤੋਂ ਇਕ ਜਾਂ ਦੋ ਸਾਲ ਪਹਿਲਾਂ ਵਾਪਰੀ ਸੀ ਅਤੇ ਆਪਣੇ ਇਕ ਵਿਦਿਆਰਥੀ ਤੋਂ ਮਿਲੀ ਜਾਣਕਾਰੀ ਦੀ ਪੁਸ਼ਟੀ ਲਈ ਹੀ ਪ੍ਰੋਫ਼ੈਸਰ ਓਮੈਨ ਨੇ ਮੈਨੂੰ ਕਿਹਾ ਸੀ ਕਿ ਮੈਂ ਇਹ ਮਾਮਲਾ ਪ੍ਰਿੰਸੀਪਲ ਐਰਿਕ ਰੌਬਰਟਸਨ ਦੇ ਧਿਆਨ ਵਿਚ ਲਿਆਵਾਂ ਅਤੇ ਉਹ ਪ੍ਰਿੰਸੀਪਲ ਨੂੰ ਮਿਲਣ ਲਈ ਮੇਰੇ ਨਾਲ ਵੀ ਤੁਰ ਪਏ ਸਨ। ਇਹ ਜਾਣਕਾਰੀ ਮੇਰੇ ਲਈ ਬਹੁਤ ਅਹਿਮ ਸੀ। ਕੁਝ ਘੰਟੇ ਪਹਿਲਾਂ ਮੈਂ ਜਿਹੜੀ ਗੱਲ ਡਾ: ਸਟੀਨ ਦੇ ਮੂੰਹ ਉੱਤੇ ਕਹਿ ਕੇ ਆਇਆ ਸੀ ਇਹ ਜਾਣਕਾਰੀ ਉਹਦਾ ਠੋਸ ਨਮੂਨਾ ਬਣ ਗਈ ਸੀ। ਇਕ ਹੋਰ ਮਹੱਤਵਪੂਰਨ ਖ਼ਬਰ ਮੈਨੂੰ

ਪ੍ਰੋਫੈਸਰ ਓਮੈਨ ਦੇ ਘਰੋਂ ਹੀ ਮਿਲੀ ਕਿ ਕੁਝ ਕਾਰਨਾਂ ਕਰਕੇ, ਜਿਨ੍ਹਾ ਦੇ ਜ਼ਿਕਰ ਦੀ ਇੱਥੇ ਲੋੜ ਨਹੀਂ ਹੈ, ਡਾ ਸਟੀਨ ਦੇ "ਈਮਾਨਦਾਰ ਅਤੇ ਸੱਚੇ-ਸੁੱਚੇ" ਸੁਹੀਏ ਨੇ ਪੇਪਰ ਲੀਕ ਕਰਨ ਦੀ ਸਾਰੀ ਜ਼ਿੰਮੇਵਾਰੀ ਪ੍ਰੋਫੈਸਰ ਓਮੈਨ ਦੇ ਸਿਰ ਉੱਤੇ ਸੁੱਟ ਦਿੱਤੀ ਸੀ। ਉਹਨੂੰ ਇਹ ਨਹੀਂ ਸੀ ਪਤਾ ਕਿ ਇਹ ਦਰਸਾਉਣ ਲਈ ਬਹੁਤ ਹੀ ਠੋਸ ਸਬੂਤ ਪੇਸ਼ ਕੀਤਾ ਜਾ ਸਕਦਾ ਹੈ ਕਿ ਲਗਾਤਾਰ ਕੁਝ ਸਾਲਾਂ ਤੋਂ ਫ਼ਿਜ਼ਿਕਸ ਦੇ ਪ੍ਰੈਕਟੀਕਲ ਪੇਪਰ ਦਾ ਵਿਦਿਆਰਥੀਆਂ ਨੂੰ ਇਮਤਿਹਾਨ ਤੋਂ ਪਹਿਲਾਂ ਹੀ ਪਤਾ ਲੱਗਦਾ ਆ ਰਿਹਾ ਹੈ, ਜਦੋਂ ਪ੍ਰੋਫੈਸਰ ਓਮੈਨ ਨਹੀਂ, ਸਗੋਂ ਉਹ ਆਪ ਇਕ ਪ੍ਰੀਖਿਅਕ ਵਜੋਂ ਨਿਯੁਕਤ ਹੁੰਦਾ ਰਿਹਾ ਹੈ।

ਮੇਰੀ ਪੁਜ਼ੀਸ਼ਨ ਅਤਿਅੰਤ ਮਜ਼ਬੂਤ ਹੋ ਗਈ ਸੀ। ਮੈਂ ਅਤੇ ਪ੍ਰੋਫੈਸਰ ਓਮੈਨ ਨੇ ਮਿਲ ਕੇ ਡਾ: ਸਟੀਨ ਨੂੰ ਪੇਸ਼ ਕਰਨ ਵਾਲਾ ਬਿਆਨ ਤਿਆਰ ਕੀਤਾ। ਪ੍ਰੋਫੈਸਰ ਓਮੈਨ ਵੀ ਹੁਣ ਆਪਣੀ ਪੁਜ਼ੀਸ਼ਨ ਸਪੱਸ਼ਟ ਕਰਨੀ ਚਾਹੁੰਦੇ ਸਨ। ਡਾ ਸਟੀਨ ਦੇ ਸੂਹੀਏ ਨੇ ਅਤਿ ਚੁੱਕੀ ਹੋਈ ਸੀ। ਇਸ ਲਈ ਕਈ ਗੱਲਾਂ ਸਨ ਜਿਹੜੀਆਂ ਉਸਦੇ ਵਿਰੁੱਧ ਸਪੱਸ਼ਟ ਅਤੇ ਠੋਸ ਕੇਸ ਬਣਾਉਂਦੀਆਂ ਸਨ।

ਅਗਲੇ ਦਿਨ ਜਦੋਂ ਯੂਨੀਵਰਸਿਟੀ ਦਾ ਦਫ਼ਤਰ ਖੁੱਲਿਆ ਤਾਂ ਮੈਂ ਲਿਫਾਫੇ ਵਿਚ ਬੰਦ ਕਰ ਕੇ ਇਹ ਦਸਤਾਵੇਜ਼ ਉਹਨਾਂ ਨੂੰ ਦੇ ਦਿੱਤੀ ਤੇ ਰਸੀਦ ਲੈ ਲਈ। ਇਸ ਮਾਮਲੇ ਬਾਰੇ ਮੈਨੂੰ ਬਾਅਦ ਵਿਚ ਕੋਈ ਗੱਲ ਸੁਣਾਈ ਨਾ ਦਿੱਤੀ। ਮੈਨੂੰ ਨਹੀਂ ਪਤਾ ਕਿ ਮੇਰਾ ਬਿਆਨ ਵਾਈਸ ਚਾਂਸਲਰ ਸਾਹਮਣੇ ਰੱਖਿਆ ਗਿਆ ਸੀ ਜਾਂ ਕਿਸੇ ਹੋਰ ਅਧਿਕਾਰੀ ਸਾਹਮਣੇ। ਇਹ ਵੀ ਨਹੀਂ ਪਤਾ ਕਿ ਇਹ ਡਾ. ਸਟੀਨ ਕੋਲ ਹੀ ਪਿਆ ਰਿਹਾ ਸੀ ਜਾਂ ਅੱਗੇ ਭੇਜਿਆ ਗਿਆ ਸੀ। ਦੋਸ਼ੀ ਪ੍ਰੀਖਿਅਕ ਕੁਝ ਹੋਰ ਸਾਲ ਇਸੇ ਹੈਸੀਅਤ ਵਿਚ ਕੰਮ ਕਰਦਾ ਰਿਹਾ, ਪਰ ਬਾਅਦ ਵਿਚ ਸੂਚੀ ਵਿਚੋਂ ਉਹਦਾ ਨਾਂ ਕੱਢ ਦਿੱਤਾ ਗਿਆ। ਉਸ ਸਮੇਂ ਯੂਨੀਵਰਸਿਟੀ ਦੀਆਂ ਕੌਂਸਲਾਂ ਵਿਚਲੇ ਕਈ ਉੱਚ ਅਧਿਕਾਰੀ ਮੇਰੇ ਨਾਲ ਵਾਹਵਾ ਚੰਗਾ-ਚੰਗਾ ਵਿਹਾਰ ਕਰਨ ਲੱਗ ਪਏ ਸਨ। ਇਹਦੇ ਤੋਂ ਮੈਨੂੰ ਲੱਗਦਾ ਹੈ ਕਿ ਉਹਨਾਂ ਵਿਚੋਂ ਘੱਟੋ-ਘੱਟ ਕੁਝ ਕੁ ਨੂੰ ਇਹ ਪਤਾ ਲੱਗ ਗਿਆ ਸੀ ਕਿ ਕੀ ਕਹਾਣੀ ਵਾਪਰੀ ਹੈ।

3.

# ਮੇਰਾ ਪਹਿਲਾ ਯੂਰਪੀ ਦੌਰਾ

ਬਰਤਾਨਵੀ ਜਾਂ ਕਿਸੇ ਹੋਰ ਵਿਦੇਸ਼ੀ ਯੂਨੀਵਰਸਿਟੀ ਵਿਚ ਕੁਝ ਸਮਾਂ ਅਧਿਅਨ ਕਰਨ ਦੀ ਤਮੰਨਾ ਮੇਰੇ ਮਨ ਵਿਚ ਭਾਵੇਂ ਲੰਮੇ ਸਮੇਂ ਤੋਂ ਪਲ ਰਹੀ ਸੀ,ਪਰ ਇਹ ਅਜੀਬ ਤੇ ਮੂਲੋਂ ਹੀ ਅਚਨਚੇਤੀ ਹਾਲਤਾਂ ਵਿਚ ਸੀ ਕਿ ਮੈਂ 1914 ਦੇ ਸ਼ੁਰੂ ਵਿਚ ਆਪਣੀ ਇਸ ਤਮੰਨਾ ਨੂੰ ਸਾਕਾਰ ਕਰਨ ਦਾ ਮਨ ਬਣਾ ਲਿਆ। ਮੈਂ ਅਜੇ ਸਰਕਾਰੀ ਕਾਲਜ ਵਿਚ ਪੜ੍ਹਦਾ ਹੀ ਸੀ ਕਿ ਅਗਲੇਰੀ ਪੜ੍ਹਾਈ ਲਈ ਯੂਰਪ ਜਾਣ ਦਾ ਸੁਫ਼ਨਾ ਪਾਲ ਲਿਆ ਸੀ। ਇਸ ਮੰਤਵ ਲਈ ਮਾਮੂਲੀ ਜਿਹੀ ਵਿਆਜ ਦਰ 'ਤੇ ਕਰਜ਼ਾ ਪ੍ਰਾਪਤ ਕਰਨਾ ਵੀ ਮੇਰੇ ਲਈ ਕੋਈ ਮੁਸ਼ਕਲ ਨਹੀਂ ਸੀ। ਪਰ ਜਦੋਂ ਮੈਂ ਇਹ ਸਕੀਮ ਸਿਰੇ ਚਾੜ੍ਹਨ ਦੀ ਪੂਰੀ ਤਿਆਰੀ ਕਰ ਲਈ ਐਨ ਉਸ ਵੇਲੇ ਮੈਨੂੰ ਹੁਦਾਰ ਦੀ ਰਕਮ ਨਾਲ ਪੜ੍ਹਨ ਦਾ ਵਿਚਾਰ ਤੰਗ-ਪਰੇਸ਼ਾਨ ਕਰਨ ਲੱਗ ਪਿਆ। ਤੇ ਇਹ ਸਕੀਮ ਧਰੀ-ਧਰਾਈ ਰਹਿ ਗਈ। ਫੇਰ ਜਦੋਂ ਸ੍ਰੀ ਏ. ਸੀ. ਹਰਮਰੀ ਸਾਇੰਸ ਦੇ ਪ੍ਰੋਫੈਸਰ ਬਣ ਕੇ ਆਏ ਤਾਂ ਮੈਂ ਇਕ ਸਾਲ ਦੀ ਛੁੱਟੀ ਲੈਣੀ ਚਾਹੁੰਦਾ ਸੀ, ਪਰ ਮੈਨੂੰ ਇਸ ਆਧਾਰ ਉੱਤੇ ਰੋਕ ਲਿਆ ਗਿਆ ਕਿ ਮੇਰੇ ਵਿਭਾਗ ਦੇ ਮੁਖੀ ਨੂੰ ਨਵਾਂ ਆਇਆ ਹੋਣ ਕਾਰਨ ਇੱਥੋਂ ਦੀ ਪੂਰੀ ਜਾਣਕਾਰੀ ਨਹੀਂ ਹੈ, ਇਸ ਲਈ ਇਹ ਗੱਲ ਠੀਕ ਨਹੀਂ ਹੈ ਕਿ ਸਾਇੰਸ ਵਿਭਾਗ ਵਿਚ ਦੋਵੇਂ ਵਿਅਕਤੀ ਅਜਿਹੇ ਹੋਣ ਜਿਨ੍ਹਾਂ ਨੂੰ ਆਪਣੇ ਕੰਮ ਦੀ ਪੂਰੀ ਜਾਣਕਾਰੀ ਨਾ ਹੋਵੇ। ਇਕ ਜਾਂ ਦੋ ਸਾਲਾਂ ਬਾਅਦ ਮੈਂ ਨੌਕਰੀ ਛੱਡ ਦੇਣ ਅਤੇ ਕੋਈ ਰਸਾਇਣਕ ਕਾਰੋਬਾਰ ਸ਼ੁਰੂ ਕਰਨ ਦਾ ਫ਼ੈਸਲਾ ਕਰ ਲਿਆ। ਇਹ ਵਿਚਾਰ ਵੀ ਛੱਡਣਾ ਪਿਆ। ਉਦੋਂ ਹੀ ਇਕ ਅਤਿਅੰਤ ਦੁਖਦਾਈ ਘਟਨਾ ਵਾਪਰ ਗਈ- ਮੇਰੇ ਜੀਵਨ ਦੀ ਇਹ ਸ਼ਾਇਦ ਸਭ ਤੋਂ ਵੱਧ ਨਿਰਾਸ਼ਾਜਨਕ ਅਤੇ ਕਸ਼ਟਦਾਇਕ ਘਟਨਾ ਸੀ। ਇਸ ਘਟਨਾ ਨੂੰ ਪੁਸਤਕ ਵਿਚ ਸ਼ਾਮਲ ਕਰਨ ਜਾਂ ਨਾ ਕਰਨ ਬਾਰੇ ਮੈਂ ਕਾਫੀ ਸਮਾਂ ਦੁਚਿੱਤੀ ਵਿਚ ਪਿਆ ਰਿਹਾ। ਆਖ਼ਰ ਇਸ ਤੱਥ ਕਿ ਸਵੈ -ਜੀਵਨੀ ਨੂੰ ਛਾਪਣ ਦੀ ਜ਼ਿਮੇਵਾਰੀ ਮੇਰੇ ਮੋਢਿਆਂ ਉੱਤੇ ਨਹੀਂ, ਸਗੋਂ ਹੋਰਨਾਂ ਦੇ ਮੋਢਿਆਂ ਉੱਤੇ ਆਉਣੀ ਹੈ, ਦੀ ਰੋਸ਼ਨੀ ਵਿਚ ਮੈਂ ਥੋੜ੍ਹੀ ਜਿਹੀ ਝਿਜਕ ਦੇ ਨਾਲ ਇਸ ਨਿਰਣੇ 'ਤੇ ਪਹੁੰਚ ਗਿਆ ਕਿ ਮੈਨੂੰ ਤੱਥ ਦਰਜ ਕਰ ਦੇਣੇ ਚਾਹੀਦੇ ਹਨ।

ਇਸ ਨਾ-ਖ਼ੁਸ਼ਗਵਾਰ ਘਟਨਾ ਨੇ ਮੈਨੂੰ ਕੁਝ ਸਮਾਂ ਯੂਰਪ ਵਿਚ ਬਿਤਾਉਣ ਲਈ ਅਤੇ ਕੋਈ ਅਹਿਮ ਖੋਜ ਕਰਨ, ਵਿਸ਼ੇਸ਼ ਕਰਕੇ ਨਵੇਂ ਵਿਸ਼ੇ ਰੇਡੀਓਐਕਟਿਵਿਟੀ

ਵਿਚ ਖੋਜ ਕਰਨ ਲਈ ਮਜਬੂਰ ਕਰ ਦਿੱਤਾ । ਬੀਤੇ ਦੋ-ਤਿੰਨ ਸਾਲਾਂ ਤੋ ਮੈਂ ਇਸ ਵਿਸ਼ੇ ਵਿਚ ਬਹੁਤ ਦਿਲਚਸਪੀ ਲੈਣ ਲੱਗ ਪਿਆ ਸੀ ਅਤੇ ਰਸਾਲਿਆਂ ਜਾਂ ਪੁਸਤਕਾਂ ਵਿਚ ਇਸ ਵਿਸ਼ੇ ਨਾਲ ਸਬੰਧਿਤ ਮੈਨੂੰ ਜੋ ਵੀ ਸਮੱਗਰੀ ਮਿਲਦੀ ਉਹ ਮੈਂ ਜ਼ਰੂਰ ਪੜ੍ਹਦਾ। ਪੰਜਾਬ ਯੂਨੀਵਰਸਿਟੀ ਦਾ ਫ਼ੈਲੋ ਚੁਣੇ ਜਾਣ ਦੇ ਬਾਅਦ ਮੈਂ ਸਿੰਡੀਕੇਟ ਦਾ ਮੈਂਬਰ ਬਣ ਗਿਆ। ਵਿਚੋਂ ਇਕ-ਅੱਧ ਸਾਲ ਨੂੰ ਛੱਡ ਕੇ ਮੈਂ 1921 ਤੱਕ ਸਿੰਡੀਕੇਟ ਦਾ ਮੈਂਬਰ ਰਿਹਾ। ਕਾਂਗਰਸ ਦੇ ਮਤ ਸਾਹਮਣੇ ਸਿਰ ਝੁਕਾਉਂਦਿਆਂ ਮੈਂ 1921 ਵਿਚ ਸਿੰਡੀਕੇਟ ਤੋਂ ਅਸਤੀਫ਼ਾ ਦੇ ਦਿੱਤਾ ਸੀ। ਜਿਵੇਂ ਮੈਥੋਂ ਆਸ ਕੀਤੀ ਜਾਂਦੀ ਸੀ, ਮੈਂ ਇਹਨਾਂ ਸਾਰੇ ਸਾਲਾਂ ਦੌਰਾਨ ਯੂਨੀਵਰਸਿਟੀ ਦਾ ਇਕ ਸਭ ਤੋਂ ਵੱਧ ਸਰਗਰਮ ਮੈਂਬਰ ਰਿਹਾ। ਬਿਨਾਂ ਸ਼ੱਕ ਯੂਨੀਵਰਸਿਟੀ ਦੇ ਇਮਤਿਹਾਨ ਨਾਲ ਸਬੰਧਿਤ ਕੰਮਾਂ ਵਿਚ ਵੀ ਮੇਰਾ ਕਾਫ਼ੀ ਹਿੱਸਾ ਰਿਹਾ। ਇਕ ਵਾਰ ਮੈਂ ਬੋਰਡ ਆਫ਼ ਸੱਟਡੀਜ਼ ਦੀ ਇਕ ਮੀਟਿੰਗ ਵਿਚ ਸ਼ਾਮਲ ਨਾ ਹੋ ਸਕਿਆ ਜਿਸ ਵਿਚ ਅਗਲੇ ਸਾਲ ਲਈ ਪ੍ਰੀਖਿਅਕਾਂ ਦੀ ਚੋਣ ਹੋਣੀ ਸੀ। ਕੁਝ ਦਿਨਾਂ ਬਾਅਦ ਮੈਨੂੰ ਪਤਾ ਲੱਗਾ ਕਿ ਸਾਇੰਸ ਦੇ ਡਿਗਰੀ ਇਮਤਿਹਾਨ ਲਈ ਮੈਨੂੰ ਪ੍ਰੀਖਿਅਕ ਨਹੀਂ ਲਿਆ ਗਿਆ। ਉਹਨਾਂ ਦਿਨਾਂ ਵਿਚ ਅੱਜ ਵਾਂਗ ਹੀ ਦੋ ਵੱਖ-ਵੱਖ ਇਮਤਿਹਾਨ ਹੋਇਆ ਕਰਦੇ ਸਨ। ਇਕ ਇਮਤਿਹਾਨ ਮਾਨਵੀ ਵਿਸ਼ਿਆਂ ਨਾਲ ਸਬੰਧਿਤ ਹੁੰਦਾ ਸੀ, ਜਦੋਂ ਕਿ ਦੂਜਾ ਵਿਗਿਆਨ ਦੇ ਵਿਸ਼ਿਆਂ ਨਾਲ। ਮੈਂ ਲਗਾਤਾਰ ਕਈ ਸਾਲਾਂ ਤੋਂ ਬੀ. ਐਸਸੀ. ਜਾਂ ਬੀ. ਏ. ਦੇ ਇਮਤਿਹਾਨ ਲਈ ਪ੍ਰੀਖਿਅਕ ਬਣਦਾ ਆ ਰਿਹਾ ਸੀ। ਕੈਮਿਸਟਰੀ ਦੇ ਸੀਨੀਅਰ ਪ੍ਰੋਫੈਸਰ ਮੌਅਟ ਜੋਨਜ਼ ਨੂੰ ਸਾਇੰਸ ਦੇ ਇਮਤਿਹਾਨ ਲਈ ਪ੍ਰੀਖਿਅਕ ਨਿਯੁਕਤ ਕੀਤਾ ਜਾਂਦਾ ਸੀ। ਐਮ. ਐਸਸੀ. ਇਮਤਿਹਾਨ ਦਾ ਬਹੁਤਾ ਕੰਮ ਪ੍ਰੋਫੈਸਰ ਜੋਨਜ਼ ਨੇ ਆਪਣੇ ਹੱਥ ਲੈ ਲਿਆ ਸੀ। ਇੱਥੇ ਇਹ ਗੱਲ ਵਰਨਣਯੋਗ ਹੈ ਕਿ ਮੈਂ ਉਸ ਸਮੇਂ ਕੈਮਿਸਟਰੀ ਦਾ ਪੂਰਨ ਪ੍ਰੋਫੈਸਰ ਸੀ, ਪਰ ਪ੍ਰੋਵਿੰਸੀਅਲ ਸਰਵਿਸਿਜ਼ ਵਿਚ ਸੀ। ਦੂਜੇ ਪਾਸੇ ਸ੍ਰੀ ਜੋਨਜ਼ ਇੰਡੀਅਨ ਐਜੂਕੇਸ਼ਨਲ ਸਰਵਿਸ ਵਿਚ ਸੀ। ਮੈਨੂੰ ਇਹ ਵੇਖਕੇ ਬਹੁਤ ਹੈਰਾਨੀ ਹੋਈ ਕਿ ਬੋਰਡ ਆਫ਼ ਸਟੱਡੀਜ਼ ਨੇ ਕਿਵੇਂ ਨਾ ਕਿਵੇਂ ਪ੍ਰੋਫੈਸਰ ਜੋਨਜ਼ ਨੂੰ ਬੀ. ਏ. ਦੇ ਇਮਤਿਹਾਨ ਲਈ ਵੀ ਅਤੇ ਬੀ. ਐਸ ਸੀ. ਦੇ ਇਮਤਿਹਾਨ ਲਈ ਵੀ ਪ੍ਰੀਖਿਅਕ ਚੁਣ ਲਿਆ ਸੀ। ਮੈਨੂੰ ਇਹ ਗੱਲ ਆਪਣੀ ਹੇਠੀ ਲੱਗੀ, ਪਰ ਮੈਨੂੰ ਉਸ ਸਮੇਂ ਇਹ ਵਿਸ਼ਵਾਸ ਵੀ ਸੀ ਕਿ ਮੇਰਾ ਨਾਂ ਕਿਤੇ ਗ਼ਲਤੀ ਨਾਲ ਹੀ ਰਹਿ ਗਿਆ ਹੈ ਅਤੇ ਕਿ ਇਹ ਮੇਰੀ ਥਾਂ ਕਿਸੇ ਹੋਰ ਨੂੰ ਦੇਣ ਦੀ ਕੋਈ ਸਾਜ਼ਿਸ਼ ਨਹੀਂ ਹੈ ਕਿਉਂਕਿ ਕਿਸੇ ਤਜਰਬੇਕਾਰ ਅਤੇ ਲੰਮੇ ਸਮੇਂ ਤੋਂ ਚਲੇ ਆ ਰਹੇ ਅਧਿਆਪਕ, ਜਿਵੇਂ ਕਿ ਮੈਂ ਉਸ ਵੇਲੇ ਸੀ, ਲਈ ਪ੍ਰਖਿਅਕ ਦਾ ਅਹੁਦਾ ਧਨ ਦਾ ਨਹੀਂ, ਸਗੋਂ ਸਤਿਕਾਰ ਦਾ ਸਵਾਲ ਸਮਝਿਆ ਜਾਂਦਾ ਹੈ। ਇਸ ਤੋਂ ਇਲਾਵਾ ਪ੍ਰੋਫੈਸਰ ਜੋਨਜ਼ ਨੂੰ ਬੀ. ਏ. ਅਤੇ ਬੀ ਐਸਸੀ. ਦੇ ਦੋਵਾਂ ਇਮਤਿਹਾਨਾਂ ਲਈ ਪ੍ਰੀਖਿਅਕ ਨਿਯੁਕਤ ਕਰਨ ਦੀ ਕੋਈ ਤੁਕ ਹੀ ਨਹੀਂ ਸੀ ਬਣਦੀ,

ਜਦੋਂ ਕਿ ਪ੍ਰੋਵਿੰਸੀਅਲ ਸਰਵਿਸਿਜ਼ ਵਿਚਲੇ ਉਹਨਾਂ ਦੇ ਸਾਥੀ, ਜਿਹੜਾ ਇਕ ਚੁਥਾਈ ਸਦੀ ਤੋਂ ਸਾਇੰਸ ਦੀਆਂ ਜਮਾਤਾਂ ਪੜ੍ਹਾਉਂਦਾ ਆ ਰਿਹਾ ਸੀ, ਨੂੰ ਬੇਧਿਆਨੀ ਵਿਚ ਮੂਲੋਂ ਹੀ ਅੱਖੋਂ ਓਹਲੇ ਕਰ ਦਿੱਤਾ ਗਿਆ ਸੀ। ਪਰੇਸ਼ਾਨ ਹੋਏ ਨੇ ਮੈਂ ਇਹ ਮਾਮਲਾ ਰਾਇ ਬਹਾਦੁਰ ਸ਼ਾਦੀ ਲਾਲ (ਬਾਅਦ ਵਿਚ ਸਰ ਸ਼ਾਦੀ ਲਾਲ) ਦੇ ਧਿਆਨ ਵਿਚ ਲਿਆਂਦਾ। ਉਹ ਮੇਰੀ ਇਸ ਗੱਲ ਨਾਲ ਸਹਿਮਤ ਹੋਏ ਕਿ ਕਿਤੇ ਕੋਈ ਗ਼ਲਤੀ ਹੋਈ ਹੈ। ਉਹਨਾਂ ਕਿਹਾ ਕਿ ਜਦੋਂ ਪ੍ਰੀਖਿਅਕਾਂ ਦੀ ਸੂਚੀ ਪ੍ਰਵਾਨਗੀ ਲਈ ਸਿੰਡੀਕੇਟ ਦੀ ਮੀਟਿੰਗ ਵਿਚ ਰੱਖੀ ਗਈ ਤਾਂ ਉਹ ਮੇਰਾ ਨਾਂ ਸੂਚੀ ਵਿਚ ਪੁਆ ਦੇਣਗੇ। ਅਸੀਂ ਦੋਵੇਂ ਸਿੰਡੀਕੇਟ ਦੇ ਮੈਂਬਰ ਸੀ ਅਤੇ ਪ੍ਰੋਫੈਸਰ ਮੌਅਟ ਜੋਨਜ਼ ਵੀ ਸਿੰਡੀਕੇਟ ਦੇ ਮੈਂਬਰ ਸਨ। ਉਸ ਵੇਲੇ ਡਾ ਜੇ. ਸੀ. ਆਰ ਐਵਿੰਗ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਨ।

ਜਦੋਂ ਬੋਰਡ ਆਫ਼ ਸਟੱਡੀਜ਼ ਵੱਲੋਂ ਤਿਆਰ ਕੀਤੀ ਗਈ ਪ੍ਰੀਖਿਅਕਾਂ ਦੀ ਸੂਚੀ ਪ੍ਰਵਾਨਗੀ ਲਈ ਸਿੰਡੀਕੇਟ ਵਿਚ ਰੱਖੀ ਗਈ ਤਾਂ ਰਾਇ ਬਹਾਦਰ ਸ਼ਾਦੀ ਲਾਲ ਨੇ ਬੀ. ਏ. ਦੇ ਕੈਮਿਸਟਰੀ ਇਮਤਿਹਾਨ ਲਈ ਪ੍ਰੀਖਿਅਕ ਵਜੋਂ ਮੇਰੇ ਨਾਂ ਦੀ ਤਜਵੀਜ਼ ਕੀਤੀ। ਇਸ ਤਜਵੀਜ਼ ਦੇ ਵਿਰੁੱਧ 5 ਅਤੇ ਹੱਕ ਵਿਚ 4 ਵੋਟਾਂ ਪਈਆਂ। ਮੈਂ ਵੋਟਾਂ ਵਿਚ ਹਿੱਸਾ ਨਾ ਲਿਆ। ਉਹਨਾਂ ਫੇਰ ਬੀ ਐਸਸੀ. ਦੇ ਇਮਤਿਹਾਨ ਲਈ ਮੇਰੇ ਨਾਂ ਦੀ ਤਜਵੀਜ਼ ਕੀਤੀ। ਇਹ ਤਜਵੀਜ਼ ਵੀ ਰੱਦ ਹੋ ਗਈ। ਫੇਰ ਉਹਨਾਂ ਮੇਰਾ ਨਾਂ ਐਮ. ਐਸਸੀ. ਦੇ ਇਮਤਿਹਾਨ ਲਈ ਪੇਸ਼ ਕੀਤਾ। ਇਸ ਤਜਵੀਜ਼ ਦਾ ਵੀ ਇਹੀ ਹਸ਼ਰ ਹੋਇਆ। ਫੇਰ ਉਹਨਾਂ ਫ਼ਿਜ਼ਿਕਸ ਦੇ ਬੀ. ਏ., ਬੀ ਐਸਸੀ. ਅਤੇ ਐਮ. ਐਸਸੀ. ਇਮਤਿਹਾਨਾਂ ਲਈ ਮੇਰੇ ਨਾਂ ਦੀ ਤਜਵੀਜ਼ ਕੀਤੀ। ਇਹ ਤਜਵੀਜ਼ਾਂ ਵੀ ਰੱਦ ਹੋ ਗਈਆਂ। ਰਾਇ ਬਹਾਦੁਰ ਸ਼ਾਦੀ ਲਾਲ ਵੱਲੋਂ ਪੇਸ਼ ਕੀਤੀਆਂ ਛੇ ਤਜਵੀਜ਼ਾਂ 5–4 ਦੇ ਫ਼ਰਕ ਨਾਲ ਰੱਦ ਹੁੰਦੀਆਂ ਗਈਆਂ। ਹੁਣ ਉਹਨਾਂ ਕੋਲੋਂ ਆਪਣਾ ਗੁੱਸਾ ਕਾਬੂ ਵਿਚ ਨਾ ਰਿਹਾ। ਉਹ ਸਾਰੇ ਪ੍ਰਾਂਤ ਵਿਚ ਇਸ ਗੱਲ ਲਈ ਪ੍ਰਸਿੱਧ ਸਨ ਕਿ ਉਹ ਅਤਿਅੰਤ ਭੜਕਾਹਟ ਵਾਲੀਆਂ ਹਾਲਤਾਂ ਵਿਚ ਵੀ ਸ਼ਾਂਤ ਰਹਿੰਦੇ ਹਨ। ਪਰ ਹੁਣ ਉਹ ਪੂਰੇ ਗੁੱਸੇ ਵਿਚ ਸਨ। ਵਾਈਸ ਚਾਂਸਲਰ ਨੂੰ ਸੰਬੋਧਨ ਕਰਦਿਆਂ ਉਹਨਾਂ ਕਿਹਾ ਕਿ ਉਹ ਇਹ ਤਜਵੀਜ਼ ਪੇਸ਼ ਕਰਨੀ ਚਾਹੁੰਦੇ ਹਨ ਕਿ ਬੋਰਡ ਆਫ਼ ਸਟੱਡੀਜ਼ ਦੇ ਮੈਂਬਰਾਂ ਨੂੰ ਪ੍ਰੀਖਿਅਕਾਂ ਵਜੋਂ ਆਪਣੀ ਚੋਣ ਵਿਚ ਹਿੱਸਾ ਨਹੀਂ ਲੈਣਾ ਚਾਹੀਦਾ। ਡਾ. ਐਵਿੰਗ ਨੇ ਜਵਾਬ ਦਿੱਤਾ ਕਿ ਹੋਰ ਸੂਤਰਾਂ ਤੋਂ ਵੀ ਉਹਨਾਂ ਨੂੰ ਕਈ ਸ਼ਿਕਾਇਤਾਂ ਮਿਲੀਆਂ ਹਨ, ਪਰ ਉਹਨਾਂ ਰਾਇ ਬਹਾਦੁਰ ਸ਼ਾਦੀ ਲਾਲ ਨੂੰ ਕਿਹਾ ਕਿ ਉਹ ਇਸ ਮੀਟਿੰਗ ਵਿਚ ਆਪਣੇ ਮਤੇ ਉੱਤੇ ਜ਼ੋਰ ਨਾ ਦੇਣ। ਉਹਨਾਂ ਹੋਰ ਕਿਹਾ ਕਿ ਉਹ ਇਸ ਗੱਲ ਦਾ ਯਤਨ ਕਰਨਗੇ ਕਿ ਸ਼ਾਦੀ ਲਾਲ ਵੱਲੋਂ ਦੱਸੀ ਗਈ ਤਜਵੀਜ਼ ਦੇ ਅਨੁਸਾਰ ਇਸ ਅਮਲ ਵਿਚ ਕੋਈ ਸੁਧਾਰ ਲਿਆਂਦਾ ਜਾ ਸਕੇ। ਫੇਰ ਰਾਇ ਬਹਾਦੁਰ ਸ਼ਾਦੀ ਲਾਲ ਨੇ ਆਪਣੀਆਂ ਤਜਵੀਜ਼ਾਂ ਵਾਪਸ ਲੈ ਲਈਆਂ।

ਸਿੰਡੀਕੇਟ ਦੀ ਮੀਟਿੰਗ ਖਤਮ ਹੋਣ ਉੱਤੇ ਸ੍ਰੀ ਜੇ. ਸੀ. ਗੋਡਲੇ (ਡੀ. ਪੀ. ਆਈ.) ਮੈਨੂੰ ਇਕ ਪਾਸੇ ਲੈ ਗਏ ਅਤੇ ਮੈਨੂੰ ਪੁੱਛਣ ਲੱਗੇ ਕਿ ਸਰਕਾਰੀ ਕਾਲਜ ਦਾ ਸਾਰਾ ਯੂਰਪੀ ਸਟਾਫ਼ ਮੇਰੇ ਵਿਰੁੱਧ ਕਿਉਂ ਹੈ। ਉਹਨਾਂ ਮੈਨੂੰ ਹਮਦਰਦੀ ਨਾਲ ਪੁੱਛਿਆ ਸੀ। ਮੈਂ ਬੱਸ ਇਹੀ ਕਿਹਾ ਕਿ ਉਹਨਾਂ ਨਾਲ ਮੇਰੇ ਸਬੰਧ ਬੜੇ ਸਦਭਾਵਨਾ ਵਾਲੇ ਹਨ ਅਤੇ ਮੈਂ ਤਾਂ ਸੋਚ ਹੀ ਨਹੀਂ ਸਕਦਾ ਕਿ ਉਹਨਾਂ ਵਿਚੋਂ ਕੋਈ ਮੇਰੇ ਵਿਰੁੱਧ ਹੈ। ਉਹਨਾਂ ਮੈਨੂੰ ਦੱਸਿਆ ਕਿ ਕਾਲਜ ਦੇ ਸਾਰੇ ਯੂਰਪੀ ਪ੍ਰੋਫ਼ੈਸਰਾਂ ਨੇ ਇਹਨਾਂ ਛੇ ਤਜਵੀਜ਼ਾਂ ਵਿਚ ਮੇਰੇ ਵਿਰੁੱਧ ਵੋਟਾਂ ਪਾਈਆਂ ਹਨ। ਪ੍ਰੋਫ਼ੈਸਰ ਮੌਅਟ ਜੋਨਜ਼ ਦੀ ਹਮਾਇਤ ਕਰਨ ਵਾਲੇ ਕਾਲਜ ਸਟਾਫ਼ ਦੇ ਮੈਂਬਰਾਂ ਦੇ ਵਿਰੁੱਧ ਉਹਨਾਂ ਕੁਝ ਕੌੜੇ ਸ਼ਬਦ ਵੀ ਬੋਲੇ ਜਿਸ ਤੋਂ ਮੈਨੂੰ ਕੁਝ ਹੈਰਾਨੀ ਹੋਈ। ਉਹਨਾਂ ਕਿਹਾ ਕਿ ਜੇ ਪ੍ਰੀਖਿਅਕ ਨਹੀਂ ਸੀ ਬਣਾਉਣਾ ਤਾਂ ਮੈਨੂੰ ਸੀਨੀਅਰ ਜਮਾਤਾਂ ਦੇ ਇਮਤਿਹਾਨ ਦੇ ਕੰਮ ਦਾ ਕੁਝ ਹਿੱਸਾ ਹੀ ਸੌਂਪ ਦਿੱਤਾ ਜਾਣਾ ਚਾਹੀਦਾ ਸੀ ਕਿਉਂਕਿ ਮੈਂ ਪ੍ਰੋਫ਼ੈਸਰ ਜੋਨਜ਼ ਦੇ ਨਾਲ ਇਹ ਜਮਾਤਾਂ ਪੜ੍ਹਾਉਂਦਾ ਆ ਰਿਹਾ ਸੀ। ਮੈਂ ਹਮਦਰਦੀ ਪ੍ਰਗਟ ਕਰਨ ਲਈ ਸ੍ਰੀ ਗੋਡਲੇ ਦਾ ਧੰਨਵਾਦ ਕੀਤਾ ਅਤੇ ਉੱਥੋਂ ਤੁਰ ਆਇਆ। ਕਮਰੇ ਵਿਚੋਂ ਜਾਣ ਤੋਂ ਪਹਿਲਾਂ ਸ੍ਰੀ ਗੋਡਲੇ ਨੇ ਮੈਨੂੰ ਦੱਸਿਆ ਕਿ ਉਹਨਾਂ ਸ਼ਾਦੀ ਲਾਲ ਦੀ ਹਰੇਕ ਤਜਵੀਜ਼ ਵੇਲੇ ਮੇਰੇ ਹੱਕ ਵਿਚ ਵੋਟ ਪਾਈ ਸੀ।

## ਚੰਗਾ ਰਸਾਇਣ-ਵਿਗਿਆਨੀ ਕੌਣ ਹੈ ?

ਅਗਲੇ ਦਿਨ ਮੈਂ ਦਿਹਾੜੀ ਦਾ ਕੰਮ ਨਿਬੇੜ ਕੇ ਕਾਲਜ ਤੋਂ ਤੁਰਨ ਹੀ ਵਾਲਾ ਸੀ ਕਿ ਮੇਰੇ ਅਤੇ ਪ੍ਰੋਫ਼ੈਸਰ ਜੋਨਜ਼ ਵਿਚਕਾਰ ਬਹੁਤ ਦਿਲਚਸਪ ਵਾਰਤਾਲਾਪ ਦਾ ਸਬੱਬ ਬਣ ਗਿਆ। ਉਹ ਮੈਨੂੰ ਆਪਣੇ ਕਮਰੇ ਵਿਚ ਲੈ ਗਏ ਅਤੇ ਮੈਨੂੰ ਬੈਠਣ ਲਈ ਕੁਰਸੀ ਦੇ ਦਿੱਤੀ ਜਦੋਂ ਕਿ ਉਹ ਆਪ ਆਪਣੇ ਮੇਜ਼ ਉੱਤੇ ਬੈਠ ਗਏ। ਉਹਨਾਂ ਮੈਨੂੰ ਇਕ ਅਸਾਧਾਰਨ ਸਵਾਲ ਪੁੱਛਿਆ। (ਪ੍ਰੋਫ਼ੈਸਰ ਜੋਨਜ਼ ਬੋਲਣ ਵੇਲੇ ਪੂਰੀ ਤਰ੍ਹਾਂ ਮੁਸਕਰਾ ਰਹੇ ਸਨ।)

*ਮੌਅਟ ਜੋਨਜ਼*: "ਰਾਇ ਸਾਹਿਬ ਕੀ ਤੁਸੀਂ ਮੈਨੂੰ ਦੱਸੋਗੇ ਕਿ ਚੰਗਾ ਰਸਾਇਣ-ਵਿਗਿਆਨੀ ਕੌਣ ਹੈ- ਮੈਂ ਜਾਂ ਤੁਸੀਂ ?"

*ਰੁਚੀ ਰਾਮ* : "ਤੁਸੀਂ ਪਹਿਲਾਂ ਇਹ ਦੱਸੋ ਕਿ ਇਹ ਸਵਾਲ ਕਿੱਥੋਂ ਪੈਦਾ ਹੋਇਆ ਹੈ ?"

*ਜੋਨਜ਼* : "ਡਿਗਰੀ ਜਮਾਤਾਂ ਦੇ ਇਮਤਿਹਾਨ ਲਈ ਪ੍ਰੀਖਿਅਕ ਵਜੋਂ ਤੁਸੀਂ ਆਪਣੇ ਨਾਂ ਦੀ ਤਜਵੀਜ਼ ਰੱਖੀ ਸੀ ਜਦੋਂ ਕਿ ਬੋਰਡ ਆਫ਼ ਸਟੱਡੀਜ਼ ਇਸ ਕੰਮ ਲਈ ਮੈਨੂੰ ਚੁਣ ਚੁੱਕਿਆ ਸੀ।"

*ਰੁਚੀ ਰਾਮ* : "ਜੋਨਜ਼ ਸਾਹਿਬ, ਸਭ ਤੋਂ ਪਹਿਲਾਂ ਤਾਂ ਤੁਹਾਡਾ ਇਹ ਕਹਿਣਾ ਗ਼ਲਤ ਹੈ ਕਿ ਪ੍ਰੀਖਿਅਕ ਲਈ ਮੈਂ ਆਪਣੇ ਨਾਂ ਦੀ ਤਜਵੀਜ਼ ਰੱਖੀ। ਅਸਲ

ਗੱਲ ਇਹ ਹੈ ਕਿ ਮੈਂ ਸ੍ਰੀ ਸ਼ਾਦੀ ਲਾਲ ਨੂੰ ਆਪਣਾ ਨਾਂ ਤਜਵੀਜ਼ ਕਰਨ ਲਈ ਕਿਹਾ ਸੀ। ਮੇਰਾ ਖ਼ਿਆਲ ਸੀ ਕਿ ਮੇਰਾ ਨਾਂ ਸੂਚੀ ਵਿਚੋ ਕਿਤੇ ਗ਼ਲਤੀ ਨਾਲ ਰਹਿ ਗਿਆ ਹੈ।"

*ਜੋਨਜ਼* : "ਅੱਛਾ। ਮੈਨੂੰ ਨਹੀਂ ਸੀ ਪਤਾ ਕਿ ਆਪਣਾ ਨਾਂ ਤਜਵੀਜ਼ ਕਰਨ ਲਈ ਉਹਨੂੰ ਤੁਸੀਂ ਕਿਹਾ ਸੀ ਜਦੋਂ ਕਿ ਬੋਰਡ ਆਫ਼ ਸਟੱਡੀਜ ਮੈਨੂੰ ਇਸ ਕੰਮ ਲਈ ਚੁਣ ਚੁੱਕਿਆ ਸੀ।"

*ਰੁਚੀ ਰਾਮ* : "ਹਾਂ, ਮੈਂ ਉਹਨਾਂ ਨੂੰ ਕਿਹਾ ਸੀ।"

*ਜੋਨਜ਼* : "ਤਾਂ ਤੇ ਸਪੱਸ਼ਟ ਹੀ ਹੈ ਕਿ ਤੁਸੀਂ ਆਪਣੇ ਆਪ ਨੂੰ ਮੇਰੇ ਨਾਲੋਂ ਵਧੀਆ ਰਸਾਇਣ-ਵਿਗਿਆਨੀ ਸਮਝਦੇ ਹੋਂ। ਵੈਸੇ ਸ੍ਰੀ ਗੋਡਲੇ ਤੁਹਾਡੇ ਪ੍ਰਤੀ ਏਨੇਂ ਨਰਮ ਕਿਉਂ ਹਨ ?"

*ਰੁਚੀ ਰਾਮ* : "ਮੈਨੂੰ ਨਹੀਂ ਪਤਾ। ਮੈਨੂੰ ਇਹ ਵੀ ਨਹੀਂ ਪਤਾ ਕਿ ਤੁਸੀਂ ਕਿੰਨੀ ਕੈਮਿਸਟਰੀ ਜਾਣਦੇ ਹੋ ਅਤੇ ਤੁਹਾਡੇ ਕੋਲ ਵੀ ਇਹ ਜਾਣਨ ਦਾ ਕੋਈ ਸਾਧਨ ਨਹੀਂ ਹੈ ਕਿ ਮੈਂ ਕਿੰਨੀ ਕੈਮਿਸਟਰੀ ਜਾਣਦਾ ਹਾਂ। ਮੈਨੂੰ ਨਹੀਂ ਪਤਾ ਕਿ ਡੀ. ਪੀ. ਆਈ. ਸਾਹਿਬ ਮੇਰੇ ਪ੍ਰਤੀ ਨਰਮ ਹਨ। ਜੇ ਜ਼ਿਆਦਾ ਲੋੜ ਹੈ ਤਾਂ ਇਹ ਗੱਲ ਤੁਸੀਂ ਸਿੱਧਿਆਂ ਉਹਨਾਂ ਤੋਂ ਪੁੱਛ ਲਵੋ।"

*ਜੋਨਜ਼* : "ਪਰ ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਮੈਂ ਕੈਮਿਸਟਰੀ ਦੀਆਂ ਐਮ. ਏ. ਦੀਆਂ ਜਮਾਤਾਂ ਲੈਂਦਾ ਹਾਂ ਜਦੋਂ ਕਿ ਤੁਹਾਡਾ ਕੰਮ ਬੀ. ਏ. ਅਤੇ ਬੀ ਐਸਸੀ ਤੱਕ ਹੀ ਸੀਮਿਤ ਹੈ।" ਉਹਨਾਂ ਮੈਨੂੰ ਇਹ ਦੱਸ ਕੇ ਹੈਰਾਨ ਕਰ ਦਿੱਤਾ ਕਿ ਉਹਨਾਂ ਮੇਰੇ ਅਤੇ ਸ੍ਰੀ ਗੋਡਲੇ ਵਿਚਕਾਰ ਹੋਈ ਸਾਰੀ ਗੱਲਬਾਤ ਸੁਣ ਲਈ ਸੀ। ਉਹ ਸਿੰਡੀਕੇਟ ਰੂਮ ਅਤੇ ਵੱਡੇ ਕਮਰੇ, ਜਿੱਥੇ ਉਹਨਾਂ ਦਿਨਾਂ ਵਿਚ ਸੈਨੇਟ ਦੀਆਂ ਮੀਟਿੰਗਾਂ ਹੋਇਆ ਕਰਦੀਆਂ ਸਨ, ਵਿਚਕਾਰ ਲੱਗੇ ਪਰਦੇ ਦੇ ਪਿੱਛੇ ਖਲੋਤੇ ਹੋਏ ਸਨ।

*ਰੁਚੀ ਰਾਮ* : "ਤੁਸੀਂ ਐਮ. ਏ. ਦੀਆਂ ਜਮਾਤਾਂ ਨੂੰ ਪੜ੍ਹਾਉਣ ਦਾ ਸਾਰਾ ਕੰਮ ਆਪਣੇ ਹੱਥ ਲੈਣ ਦੇ ਇੱਛੁਕ ਸੀ ਤਾਂ ਮੈਂ ਇਸ ਗੱਲ ਉੱਤੇ ਕੋਈ ਇਤਰਾਜ਼ ਨਹੀਂ ਸੀ ਕੀਤਾ। ਦੂਜੇ ਵਿਸ਼ਿਆਂ ਵਿਚ ਨੌਜਵਾਨ ਐਸਿਸਟੈਂਟ ਪ੍ਰੋਫ਼ੈਸਰਾਂ ਨੂੰ ਐਮ. ਏ. ਦਾ ਕੰਮ ਦਿੱਤਾ ਜਾਂਦਾ ਹੈ ਜਦੋਂ ਕਿ ਮੈਂ ਪ੍ਰੋਵਿੰਸੀਅਲ ਸਰਵਿਸਿਜ਼ ਵਿਚ ਪੂਰਨ ਪ੍ਰੋਫ਼ੈਸਰ ਹਾਂ ਤੇ ਮੈਨੂੰ ਅਧਿਆਪਨ ਦਾ ਇਕ ਚੁਥਾਈ ਸਦੀ ਦਾ ਤਜਰਬਾ ਹੈ। ਪ੍ਰੋਵਿੰਸੀਅਲ ਸਰਵਿਸਿਜ਼ ਨੂੰ ਇੰਡੀਅਨ ਐਜੂਕੇਸ਼ਨਲ ਸਰਵਿਸ ਦੀ ਪ੍ਰਾਂਤਕ ਸ਼ਾਖ਼ਾ ਕਿਹਾ ਗਿਆ ਹੈ।"

ਜੋਨਜ਼ : ਕਾਰਨ ਕੋਈ ਵੀ ਹੋਵੇ,ਅਸਲ ਗੱਲ ਇਹ ਹੈ ਕਿ ਮੈਂ ਐਮ ਏ ਦੀਆਂ ਜਮਾਤਾ ਪੜ੍ਹਾ ਰਿਹਾ ਹਾਂ ਜਦੋ ਕਿ ਤੁਸੀਂ ਨਹੀ ਪੜ੍ਹਾਉਂਦੇ।

ਰੁਚੀ ਰਾਮ : ਜੋਨਜ਼ ਸਾਹਿਬ, ਤੁਹਾਨੂੰ ਇੱਥੇ ਆਇਆਂ ਨੂੰ ਮਸਾਂ ਛੇ-ਸੱਤ ਸਾਲ ਹੋਏ ਹਨ। ਕੀ ਤੁਹਾਨੂੰ ਪਤਾ ਹੈ ਕਿ ਮੈਂ ਤਕਰੀਬਨ ਸੱਤ ਸਾਲਾਂ ਤੱਕ ਫਿਜਿਕਸ ਅਤੇ ਕੈਮਿਸਟਰੀ ਦੀਆਂ ਐਮ. ਏ. ਦੀਆਂ ਜਮਾਤਾ ਦਾ ਇੰਚਾਰਜ ਰਿਹਾ ਹਾਂ ?

ਜੋਨਜ਼ : ਇਹ ਕਦੋਂ ਦੀ ਗੱਲ ਹੈ ?

ਰੁਚੀ ਰਾਮ : ਪਹਿਲੀ ਵਾਰ ਮੈਂ ਤਕਰੀਬਨ ਵੀਹ ਸਾਲ ਤੋਂ ਵੱਧ ਸਮਾਂ ਪਹਿਲਾਂ ਐਮ ਏ. ਦੀ ਜਮਾਤ ਲਈ ਸੀ ਅਤੇ ਉਸ ਤੋ ਬਾਅਦ ਮੈਨੂੰ ਕਦੇ ਸਾਲ ਲਈ, ਕਦੇ ਛੇ ਮਹੀਨਿਆਂ ਲਈ ਫ਼ਿਜ਼ਿਕਸ ਤੇ ਕੈਮਿਸਟਰੀ ਦੀਆਂ ਐਮ. ਏ ਦੀਆਂ ਜਮਾਤਾਂ ਦਾ ਇੰਚਾਰਜ ਬਣਾਇਆ ਜਾਂਦਾ ਰਿਹਾ ਹੈ। ਮੇਰਾ ਖ਼ਿਆਲ ਹੈ ਕਿ ਇਹ ਸਮਾਂ ਕੁਲ ਮਿਲਾ ਕੇ ਤਕਰੀਬਨ ਸੱਤ ਸਾਲ ਬਣਦਾ ਹੈ।"

ਜੋਨਜ਼ : (ਥੋੜ੍ਹੇ ਜਿਹੇ ਗੁੱਸੇ ਨਾਲ) "ਕੀ ਤੁਸੀਂ ਕਿਹਾ ਹੈ ਕਿ ਤੁਸੀਂ ਵੀਹ ਸਾਲ ਪਹਿਲਾਂ ਐਮ. ਏ. ਦੀਆਂ ਜਮਾਤਾਂ ਲੈਣੀਆ ਸ਼ੁਰੂ ਕਰ ਦਿੱਤੀਆਂ ਸਨ ?"

ਰੁਚੀ ਰਾਮ : ਹਾਂ, ਜੋਨਜ਼ ਸਾਹਿਬ, ਤੁਸੀਂ ਉਸ ਵੇਲੇ ਬਹੁਤ ਛੋਟੇ ਹੋਵੋਂਗੇ।"

ਜੋਨਜ਼ : (ਪੂਰੇ ਤਾਅ ਵਿਚ ਆ ਕੇ) ਕੀ ਕਿਹਾ ਤੁਸੀਂ ? ਇਹ ਗੱਲ ਜ਼ਰਾ ਦੁਬਾਰਾ ਕਹੋ ਖਾਂ।"

ਰੁਚੀ ਰਾਮ . ਜੋਨਜ਼ ਸਾਹਿਬ, ਸਾਨੂੰ ਕਾਲਜ ਦੇ ਅੰਦਰ ਇਸ ਤਰ੍ਹਾਂ ਗੱਲ ਨਹੀਂ ਕਰਨੀ ਚਾਹੀਦੀ। ਮੈਂ ਕਾਲਜ ਤੋਂ ਬਾਹਰ ਇਸ ਬਾਰੇ ਖੁੱਲ੍ਹ ਕੇ ਗੱਲ ਕਰਨ ਲਈ ਤਿਆਰ ਹਾਂ।"

ਜੋਨਜ਼ : (ਹੋਰ ਵੀ ਗੁੱਸੇ ਨਾਲ) "ਮੈਂ ਜਾਣਨਾ ਚਾਹੁੰਦਾ ਹਾਂ ਕਿ ਕਿਹੜੇ ਸਮੇਂ ਉੱਤੇ ਤੁਸੀਂ ਐਮ. ਏ. ਦੀਆਂ ਜਮਾਤਾਂ ਪੜ੍ਹਾਈਆਂ ਸਨ।"

ਰੁਚੀ ਰਾਮ : ਜੋਨਜ਼ ਸਾਹਿਬ, ਮੈਂ ਤੁਹਾਨੂੰ ਦੱਸਿਆ ਤਾਂ ਹੈ ਕਿ ਵੀਹ ਸਾਲ ਤੋਂ ਵੱਧ ਸਮਾਂ ਪਹਿਲਾਂ ਮੈਂ ਪਹਿਲੀ ਵਾਰ ਕੈਮਿਸਟਰੀ ਦੀ ਐਮ. ਏ. ਦੀ ਜਮਾਤ ਪੜ੍ਹਾਈ ਸੀ। ਇਹ 1887 ਜਾਂ 1888 ਦੀ ਗੱਲ ਹੈ, ਜਦੋਂ ਮੈਂ ਪਹਿਲੀ ਵਾਰ ਕੈਮਿਸਟਰੀ ਦੀਆਂ ਐਮ. ਏ. ਦੀਆਂ ਜਮਾਤਾਂ ਨੂੰ ਪੜ੍ਹਾਇਆ ਸੀ।"

ਜੋਨਜ਼ : (ਗੁੱਸੇ ਵਿਚ ਥੁੱਕ ਸੁੱਟਦਿਆਂ) "ਉਫ!"

*ਰੁਚੀ ਰਾਮ* : "ਮੇਰਾ ਖਿਆਲ ਹੈ ਕਿ ਆਪਾਂ ਇਹ ਗੱਲ ਹੁਣ ਇੱਥੇ ਹੀ ਛੱਡ ਦੇਈਏ।"

*ਜੋਨਜ਼* : "ਨਹੀਂ, ਬਿਲਕੁਲ ਨਹੀਂ। ਇਹ ਬਹੁਤ ਦਿਲਚਸਪ ਮਾਮਲਾ ਹੈ। ਕੀ ਕਿਹਾ ਸੀ ਤੁਸੀਂ ਕਿ ਮੈਂ ਉਸ ਵੇਲੇ ਬਹੁਤ ਛੋਟਾ ਸੀ?"

*ਰੁਚੀ ਰਾਮ* : "ਹਾਂ, ਤੁਸੀਂ ਉਦੋਂ ਅਜੇ ਰਿੜ੍ਹਨਾ ਹੀ ਸਿਖ ਰਹੇ ਹੋਵੋਂਗੇ।"

*ਜੋਨਜ਼* : (ਉੱਚੀ ਆਵਾਜ਼ ਵਿਚ) "ਤਾਂ ਤੇ ਤੁਸੀਂ ਜ਼ਰੂਰ ਹੀ ਬਹੁਤ ਵੱਡੇ ਰਸਾਇਣ-ਵਿਗਿਆਨੀ ਹੋਵੋਂਗੇ। ਠੀਕ ਆ ਨਾ?"

*ਰੁਚੀ ਰਾਮ* : "ਮੈਨੂੰ ਨਹੀਂ ਪਤਾ। ਮੈਂ ਇਹ ਗੱਲ ਨਹੀਂ ਕਹੀ। ਜੋਨਜ਼ ਸਾਹਿਬ, ਕਾਲਜ ਦੇ ਅਹਾਤੇ ਅੰਦਰ ਦੋ ਸਟਾਫ਼ ਮੈਂਬਰਾਂ ਨੂੰ ਇਸ ਸੁਰ ਵਿਚ ਗੱਲ ਕਰਨਾ ਸ਼ੋਭਾ ਨਹੀਂ ਦਿੰਦਾ।"

*ਜੋਨਜ਼* : "ਪਰ ਤੁਹਾਨੂੰ ਮੇਰੇ ਇਸ ਸਵਾਲ ਦਾ ਜਵਾਬ ਜ਼ਰੂਰ ਦੇਣਾ ਪਵੇਗਾ ਕਿ ਸਾਡੇ ਵਿਚੋਂ ਵਧੀਆ ਰਸਾਇਣ-ਵਿਗਿਆਨੀ ਕੌਣ ਹੈ।"

*ਰੁਚੀ ਰਾਮ* : ਮੈਂ ਤੁਹਾਨੂੰ ਦੱਸ ਚੁੱਕਿਆ ਹਾਂ ਕਿ ਮੈਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਹੈ। ਮੈਨੂੰ ਤੁਹਾਡੇ ਕੈਮਿਸਟਰੀ ਦੇ ਗਿਆਨ ਨੂੰ ਪਰਖਣ ਦਾ ਕਦੇ ਕੋਈ ਮੌਕਾ ਨਹੀਂ ਮਿਲਿਆ ਅਤੇ ਮੇਰਾ ਨਹੀਂ ਖ਼ਿਆਲ ਕਿ ਤੁਹਾਨੂੰ ਮੇਰੇ ਗਿਆਨ ਨੂੰ ਪਰਖਣ ਦਾ ਕਦੇ ਕੋਈ ਮੌਕਾ ਮਿਲਿਆ ਹੈ। ਪਰ ਜੇ ਤੁਸੀਂ ਚਾਹੁੰਦੇ ਹੀ ਹੋ ਤਾਂ ਆਪਾਂ ਇਹ ਪਤਾ ਲਾ ਸਕਦੇ ਹਾਂ। ਤੁਸੀਂ ਕੈਮਿਸਟਰੀ ਦਾ ਕੋਈ ਵੀ ਪਹਿਲੂ ਮੇਰੇ ਲਈ ਨਿਸਚਿਤ ਕਰ ਦੇਵੋ। ਜਿਹੜੀ ਵੀ ਜਮਾਤ ਨੂੰ ਕਹੋਗੇ ਮੈਂ ਉਸ ਪਹਿਲੂ ਬਾਰੇ ਸਬੰਧਿਤ ਜਮਾਤ ਨੂੰ ਪੰਦਰਾਂ ਦਿਨ ਲੈਕਚਰ ਦੇਵਾਂਗਾ। ਜੇ ਚਾਹੋ ਤਾਂ ਤੁਹਾਨੂੰ ਜਮਾਤ ਵਿਚ ਬੈਠਣ ਦੀ ਆਗਿਆ ਹੋਵੇਗੀ। ਇਸੇ ਤਰ੍ਹਾਂ ਮੈਂ ਵਿਸ਼ੇ ਦੀ ਚੋਣ ਕਰ ਕੇ ਤੁਹਾਨੂੰ ਕਿਸੇ ਵਿਸ਼ੇਸ਼ ਜਮਾਤ ਨੂੰ ਪੰਦਰਾਂ ਦਿਨਾਂ ਲਈ ਪੜ੍ਹਾਉਣ ਲਈ ਕਹਿ ਸਕਦਾ ਹਾਂ। ਜਦੋਂ ਤੁਸੀਂ ਪੜ੍ਹਾਉਗੇ ਮੈਂ ਜਮਾਤ ਵਿਚ ਹਾਜ਼ਰ ਰਹਾਂਗਾ। ਸਮਾਂ ਮੁੱਕਣ ਤੋਂ ਬਾਅਦ ਅਸੀਂ ਇਕ-ਦੂਜੇ ਦੇ ਕੰਮ ਦਾ ਮੁਲੰਕਣ ਕਰ ਸਕਦੇ ਹਾਂ ਅਤੇ ਇਵੇਂ ਇਸ ਗੱਲ ਦਾ ਪਤਾ ਲਾ ਸਕਦੇ ਹਾਂ ਕਿ ਸਾਨੂੰ ਕਿਹੜੀਆਂ ਗੱਲਾਂ ਦਾ ਪਤਾ ਹੈ ਤੇ ਕਿਹੜੀਆਂ ਦਾ ਨਹੀਂ।"

ਇਕ-ਦੂਜੇ ਦੀਆਂ ਯੋਗਤਾਵਾਂ ਪਰਖਣ ਸਬੰਧੀ ਮੇਰਾ ਸੁਝਾਅ ਸੁਣ ਕੇ ਉਹ ਬਹੁਤ ਪਰੇਸ਼ਾਨ ਹੋ ਗਏ। ਸਾਡੀ ਬਹਿਸ ਕੁਝ ਸਮਾਂ ਹੋਰ ਚਲਦੀ ਰਹੀ, ਪਰ ਨਤੀਜਾ ਕੋਈ ਨਾ ਨਿਕਲਿਆ। ਆਖ਼ਰ ਉਹਨਾਂ ਮੈਨੂੰ ਵਿਸ਼ਵਾਸ ਵਿਚ ਲੈਂਦਿਆਂ ਦੱਸਿਆ ਕਿ ਬੋਰਡ ਆਫ਼ ਸਟੱਡੀਜ਼ ਨੇ ਮੈਨੂੰ ਇਸ ਲਈ ਅੱਖੋਂ ਓਹਲੇ ਕੀਤਾ ਹੈ ਕਿਉਂਕਿ ਬੋਰਡ ਦੀ ਦ੍ਰਿਸ਼ਟੀ ਵਿਚ ਮੈਂ ਬਹੁਤ ਨਰਮ ਪ੍ਰੀਖਿਅਕ ਹਾਂ। ਮੈਂ ਉਹਨਾਂ ਨੂੰ ਪੁੱਛਿਆ ਕਿ ਇਹ

ਦਿਲਚਸਪ ਤੱਥ ਉਹਨਾਂ ਸਿੰਡੀਕੇਟ ਦੀ ਮੀਟਿੰਗ ਵਿਚ ਕਿਉਂ ਨਾ ਦੱਸਿਆ ਤਾ ਜੋ ਸਿੰਡੀਕੇਟ ਨੂੰ ਪਤਾ ਲੱਗ ਜਾਂਦਾ ਕਿ ਮੈਨੂੰ ਛੱਡ ਕੇ ਤੁਹਾਨੂੰ ਚੁਣਨ ਦਾ ਕਾਰਨ ਕੀ ਹੈ। ਮੈਂ ਹੋਰ ਕਿਹਾ ਕਿ ਜੇ ਮੈਂ ਨਰਮ ਪ੍ਰੀਖਿਅਕ ਹਾਂ ਤਾਂ ਮੈਂ ਸਭਨਾਂ ਲਈ ਨਰਮ ਹਾ, ਨਾ ਕਿ ਕੇਵਲ ਆਪਣੇ ਵਿਦਿਆਰਥੀਆਂ ਲਈ। ਭਾਵੇਂ ਮੈਂ ਭਾਰਤੀ ਸੀ ਅਤੇ ਉਹਨਾਂ ਨਾਲੋਂ ਲੋਕਾਂ ਦੀ ਵਧੇਰੇ ਪਹੁੰਚ ਵਿਚ ਸੀ, ਇਸ ਦੇ ਬਾਵਜੂਦ, ਵਿਸ਼ੇਸ਼ ਰਿਆਇਤ ਲਈ ਮੇਰੇ ਤੱਕ ਪੁੱਜਣ ਦੀ ਕਿਸੇ ਨੇ ਕਦੇ ਵੀ ਹਿੰਮਤ ਨਹੀਂ ਸੀ ਕੀਤੀ। ਦੂਜੇ ਪਾਸੇ, ਇਹ ਗੱਲ ਸਭਨਾਂ ਨੂੰ ਪਤਾ ਸੀ ਕਿ ਉਹ (ਸ੍ਰੀ ਜੋਨਜ਼) ਹੋਸਟਲ ਵਿਚ ਆਪਣੇ ਵਿਦਿਆਰਥੀਆਂ ਕੋਲ ਜਾਂਦੇ ਸਨ ਅਤੇ ਉਹਨਾਂ ਨੂੰ ਸੰਕੇਤ ਦੇ ਦਿੰਦੇ ਸੀ ਕਿ ਪ੍ਰੈਕਟੀਕਲ ਇਮਤਿਹਾਨ ਵਿਚ ਕਿਹੜੇ ਸਵਾਲ ਪਾਏ ਜਾ ਰਹੇ ਹਨ। ਮੈਂ ਸ੍ਰੀ ਜੋਨਜ਼ ਨੂੰ ਦੱਸਿਆ ਕਿ ਕੇਵਲ ਇਕ ਅੰਕ 'ਤੇ ਫੇਲ੍ਹ ਹੋ ਰਹੇ ਵਿਦਿਆਰਥੀਆਂ ਨੂੰ ਰਿਆਇਤੀ ਅੰਕ ਦੇ ਕੇ ਪਾਸ ਕਰ ਦੇਣ ਦੀ ਮੇਰੀ ਆਦਤ ਹੈ। ਇਸ ਤਰ੍ਹਾਂ ਜੇ ਪਾਸ ਹੋਣ ਲਈ ਘੱਟੋ-ਘੱਟ 25 ਅੰਕਾਂ ਦੀ ਲੋੜ ਹੁੰਦੀ ਤਾਂ 24 ਅੰਕ ਲੈਣ ਵਾਲੇ ਸਾਰੇ ਵਿਦਿਆਰਥੀਆਂ ਨੂੰ ਮੇਰੇ ਤੋਂ ਇਕ ਰਿਆਇਤੀ ਅੰਕ ਮਿਲ ਜਾਂਦਾ ਰਿਹਾ ਹੈ। ਮੈਂ ਇਹ ਰਿਆਇਤ ਪਿਛਲੇ ਕਈ ਵਰ੍ਹਿਆਂ ਤੋਂ ਦਿੰਦਾ ਆ ਰਿਹਾ ਹਾਂ। ਪਰ ਇਹ ਰਿਆਇਤ ਕੇਵਲ ਕੁਝ ਕੁ ਗਿਣੇ-ਚੁਣੇ ਵਿਦਿਆਰਥੀਆਂ ਨੂੰ ਨਹੀਂ, ਸਗੋਂ ਸਭਨਾਂ ਨੂੰ ਮਿਲਦੀ ਰਹੀ ਹੈ। ਮੈਂ ਉਹਨਾਂ ਨੂੰ ਦੱਸਿਆ ਕਿ ਮੈਨੂੰ ਇਕ ਕੇਸ ਦਾ ਪਤਾ ਹੈ ਜਦੋਂ ਉਹ (ਸ੍ਰੀ ਜੋਨਜ਼) ਅਤੇ ਲਾਹੌਰ ਦੇ ਇਕ ਹੋਰ ਕਾਲਜ ਦੇ ਇਕ ਪ੍ਰੋਫ਼ੈਸਰ ਸਾਹਿਬ ਪ੍ਰੀਖਿਅਕ ਸਨ। ਇਕ ਵਿਦਿਆਰਥੀ ਨੇ 16 ਅੰਕ ਲਏ ਸਨ ਜਦੋਂ ਕਿ 17 ਅੰਕਾਂ ਨਾਲ ਉਹ ਪਾਸ ਹੋ ਸਕਦਾ ਸੀ। ਸ੍ਰੀ ਜੋਨਜ਼ ਵਿਦਿਆਰਥੀ ਨੂੰ ਇਕ ਅੰਕ ਹੋਰ ਦੇਣ ਲਈ ਤਿਆਰ ਨਹੀਂ ਸਨ ਜਦੋਂ ਕਿ ਉਹਨਾਂ ਦੇ ਸਾਥੀ ਪ੍ਰੀਖਿਅਕ ਦੀ ਰਾਇ ਉਹਨਾਂ ਤੋਂ ਉਲਟ ਸੀ। ਮੈਂ ਸ੍ਰੀ ਜੋਨਜ਼ ਨੂੰ ਦੱਸਿਆ ਕਿ ਵਿਦਿਆਰਥੀਆਂ ਦੀ ਯੋਗਤਾ ਪਰਖਣ ਲਈ ਸਾਡੇ ਕੋਲ ਕੋਈ ਬਹੁਤ ਵਧੀਆ ਰਸਾਇਣਕ ਤਰਾਜ਼ੂ ਨਹੀਂ ਹੈ। ਜੇ ਮੈਂ ਨਰਮ ਪ੍ਰੀਖਿਅਕ ਹਾਂ ਤਾਂ ਉਹ (ਸ੍ਰੀ ਜੋਨਜ਼) ਸਖ਼ਤ ਪ੍ਰੀਖਿਅਕ ਹਨ।

*ਰੁਚੀ ਰਾਮ* : ਜੋਨਜ਼ ਸਾਹਿਬ, ਤੁਸੀਂ ਉਸ ਦਿਨ ਸਿੰਡੀਕੇਟ ਨੂੰ ਇਹ ਨਾ ਦੱਸ ਕੇ ਬਹੁਤ ਮਾੜਾ ਕੀਤਾ ਕਿ ਡਿਗਰੀ ਇਮਤਿਹਾਨ ਲਈ ਮੇਰਾ ਨਾਂ ਕਿਉਂ ਨਹੀਂ ਸ਼ਾਮਲ ਕੀਤਾ ਗਿਆ। ਜੇ ਕਿਤੇ ਤੁਸੀਂ ਉਸ ਦਿਨ ਦੱਸ ਦਿੰਦੇ ਤਾਂ ਮੈਂ ਸਿੰਡੀਕੇਟ ਨੂੰ ਕਹਿਣਾ ਸੀ ਕਿ ਸੂਚੀ ਵਿਚੋਂ ਮੇਰੇ ਨਾਂ ਦੀ ਥਾਂ ਤੁਹਾਡਾ ਨਾਂ ਕੱਟਿਆ ਜਾਵੇ। ਮੈਂ ਸਿੰਡੀਕੇਟ ਸਾਹਮਣੇ ਉਸ ਗਰੀਬ ਵਿਦਿਆਰਥੀ ਦਾ ਕੇਸ ਵੀ ਪੇਸ਼ ਕਰ ਦੇਣਾ ਸੀ ਜਿਸ ਨੇ 16 ਅੰਕ ਲਏ ਸਨ ਤੇ 17 ਅੰਕਾਂ ਨਾਲ ਪਾਸ ਹੋ ਸਕਦਾ ਸੀ। ਤੁਸੀਂ ਅਤੇ ਤੁਹਾਡੇ ਸਾਥੀ ਨੇ ਉਸ ਗਰੀਬ ਵਿਦਿਆਰਥੀ ਦੀ ਕਿਸਮਤ ਬਾਰੇ 10-15 ਮਿੰਟ ਵਿਚਾਰ

ਵਟਾਂਦਰਾ ਕੀਤਾ ਸੀ। ਉਹਨੂੰ ਪਾਸ ਕੀਤਾ ਜਾਵੇ ਜਾਂ ਫੇਲ੍ਹ ਕੀਤਾ ਜਾਵੇ, ਤੁਸੀਂ ਦੋਵੇਂ ਹੀ ਕਿਸੇ ਸਹਿਮਤੀ ਉੱਤੇ ਨਹੀਂ ਸੀ ਪੁੱਜ ਸਕੇ। ਆਖ਼ਰ ਤੁਹਾਡੀ ਸਲਾਹ ਉੱਤੇ ਇਹ ਮਾਮਲਾ ਟਾਸ ਪਾ ਕੇ ਹੱਲ ਕੀਤਾ ਗਿਆ ਸੀ। ਚੰਗੇ ਭਾਗਾਂ ਨੂੰ ਵਿਦਿਆਰਥੀ ਟਾਸ ਜਿੱਤ ਗਿਆ ਤੇ ਬੀ ਏ ਹੋ ਗਿਆ। ਮੈਂ ਜੇਬ ਵਿਚੋਂ ਰੁਪਏ ਦਾ ਸਿੱਕਾ ਕੱਢਣਾ ਸੀ ਤੇ ਉਹਨੂੰ ਹਵਾ ਵਿਚ ਲਾਹਿਰਾਉਂਦਿਆਂ ਸਿੰਡੀਕੇਟ ਨੂੰ ਦੱਸਣਾ ਸੀ ਕਿ ਯੂਨੀਵਰਸਿਟੀ ਦੇ ਗਰੈਜੂਏਟ ਕਿਵੇਂ ਬਣਾਏ ਜਾਂਦੇ ਹਨ।"

ਮੇਰੀ ਇਹ ਗੱਲ ਸੁਣ ਕੇ ਸ੍ਰੀ ਜੋਨਜ਼ ਦਾ ਸੀਤ ਨਿਕਲ ਗਿਆ। ਉਹਨਾਂ ਦੀ ਸੁਰ ਇਕਦਮ ਨਰਮ ਪੈ ਗਈ ਅਤੇ ਉਹਨਾਂ ਮੈਨੂੰ ਨਿਮਰਤਾ ਨਾਲ ਕਿਹਾ ਕਿ ਆਪਾਂ ਦੋਵੇਂ ਦੋਸਤ ਹਾਂ, ਏਨੇਂ ਸਾਲਾਂ ਤੋਂ ਇਕੱਠੇ ਕੰਮ ਕਰਦੇ ਆ ਰਹੇ ਹਾਂ। ਉਹਨਾਂ ਕਿਹਾ ਕਿ ਸਿੰਡੀਕੇਟ ਦੀ ਅਗਲੀ ਮੀਟਿੰਗ ਵਿਚ ਉਹ ਆਪ ਮੇਰੇ ਨਾਂ ਦੀ ਤਜ਼ਵੀਜ਼ ਕਰਨਗੇ ਅਤੇ ਮੈਨੂੰ ਪਿਛਲੇ ਸਾਲਾਂ ਵਾਂਗ ਹੀ ਡਿਗਰੀ ਇਮਤਿਹਾਨਾਂ ਲਈ ਪ੍ਰੀਖਿਅਕ ਨਿਯੁਕਤ ਕੀਤੇ ਜਾਣ ਲਈ ਕਹਿਣਗੇ। ਅਸੀਂ ਉੱਥੋਂ ਦੋਸਤਾਂ ਵਾਂਗ ਨਿਖੜੇ ਅਤੇ ਕੁਝ ਸਮੇਂ ਬਾਅਦ ਮੈਨੂੰ ਬੀ. ਏ. ਜਾਂ ਬੀ. ਐਸਸੀ. ਇਮਤਿਹਾਨ ਲਈ ਮੁੜ ਪ੍ਰੀਖਿਅਕ ਨਿਯੁਕਤ ਕਰ ਦਿੱਤਾ ਗਿਆ। ਇਸ ਤੋਂ ਬਾਅਦ ਮੈਂ ਇਸ ਪ੍ਰਭਾਵ ਹੇਠ ਰਿਹਾ ਕਿ ਗੱਲ ਹੁਣ ਪੂਰੀ ਤਰ੍ਹਾਂ ਨਿਬੜ ਗਈ ਹੈ ਅਤੇ ਸਾਡੇ ਵਿਚਕਾਰ ਕੋਈ ਰੰਜਿਸ਼ ਨਹੀਂ ਹੈ। ਪਰ ਗੱਲ ਇਸ ਤੋਂ ਬਿਲਕੁਲ ਉਲਟ ਸੀ। ਬਾਹਰੋਂ ਸਾਡੇ ਸਬੰਧ ਭਾਵੇਂ ਸਦਭਾਵਨਾ ਵਾਲੇ ਸਨ, ਪਰ ਅੰਦਰੋਂ ਉਹਨਾਂ ਖੋਟ ਨਹੀਂ ਸੀ ਗੁਆਈ।

## ਮੈਨੂੰ ਹਨੇਰੇ ਵਿਚ ਰਖਿਆ ਗਿਆ

ਕੁਝ ਸਮੇਂ ਬਾਅਦ ਸ੍ਰੀ ਜੋਨਜ਼ ਨੂੰ ਇੰਗਲੈਂਡ ਤੋਂ ਇਕ ਪੇਸ਼ਕਸ਼ ਆਈ ਤੇ ਉਹਨਾਂ ਪ੍ਰਵਾਨ ਕਰ ਲਈ। ਸਾਧਾਰਨ ਹਾਲਤਾਂ ਹੁੰਦੀਆਂ ਤਾਂ ਮੈਂ ਬਿਨਾਂ ਕਿਸੇ ਤਰੱਦਦ ਦੇ ਸ੍ਰੀ ਜੋਨਜ਼ ਵਾਲੀ ਥਾਂ ਲੈ ਲੈਣੀ ਸੀ ਅਤੇ ਮੇਰੀ ਥਾਂ ਨਵੀਂ ਭਰਤੀ ਕਰ ਲਈ ਜਾਣੀ ਸੀ ਜਾਂ ਕਿਸੇ ਨੂੰ ਤਰੱਕੀ ਦੇ ਕੇ ਮੇਰੇ ਵਾਲਾ ਅਹੁਦਾ ਦੇ ਦਿੱਤਾ ਜਾਣਾ ਸੀ। ਪਰ ਉਸ ਵੇਲੇ ਜਿਸ ਤਰ੍ਹਾਂ ਦੇ ਹਾਲਾਤ ਸਨ, ਜਿਨ੍ਹਾਂ ਬਾਰੇ ਮੈਂ ਵੇਰਵੇ ਨਾਲ ਚਰਚਾ ਕੀਤੀ ਹੈ, ਉਹਨਾਂ ਵਿਚ ਇਹ ਤਾਂਘ ਟੀਸੀ ਦੇ ਬੇਰ ਦੀ ਤਾਂਘ ਕਰਨ ਦੇ ਤੁਲ ਸੀ। ਪਬਲਿਕ ਸਰਵਿਸ ਕਮਿਸ਼ਨ (1886), ਜਿਸ ਦੇ ਚੇਅਰਮੈਨ ਸਰ ਚਾਰਲਸ ਐਚੀਸਨ ਸਨ, ਦੀ ਸਿਫ਼ਾਰਸ਼ ਉੱਤੇ ਸਾਰੇ ਉਚੇਰੇ ਅਹੁਦਿਆਂ ਨੂੰ ਦੋ ਸ਼੍ਰੇਣੀਆਂ ਵਿਚ ਵੰਡ ਦਿੱਤਾ ਗਿਆ ਸੀ ਅਤੇ ਉਹਨਾਂ ਨੂੰ ਇੰਪੀਰੀਅਲ (ਜਾਂ ਭਾਰਤੀ) ਤੇ ਪ੍ਰੋਵਿੰਸੀਅਲ ਸਰਵਿਸਿਜ਼ ਦਾ ਨਾਂ ਦਿੱਤਾ ਗਿਆ ਸੀ। ਸਿਧਾਂਤਕ ਤੌਰ ਉੱਤੇ ਉਹਨਾਂ ਨੂੰ ਸਮਾਂਤਰ ਸੇਵਾਵਾਂ ਐਲਾਨਿਆ ਗਿਆ ਸੀ, ਪਰ ਅਸਲ ਵਿਚ ਦੋਵਾਂ ਵਿਚਕਾਰ ਢੇਰ ਸਾਰਾ ਫ਼ਰਕ ਸੀ। ਕੇਵਲ ਤਨਖਾਹਾਂ ਵਿਚ

ਹੀ ਫਰਕ ਨਹੀਂ ਸੀ, ਸਗੋਂ ਸੇਵਾ-ਸ਼ਰਤਾਂ ਅਤੇ ਸਹੂਲਤਾਂ ਵਿਚਕਾਰ ਵੀ ਜ਼ਮੀਨ-ਆਸਮਾਨ ਦਾ ਅੰਤਰ ਸੀ। ਭਾਰਤੀਆਂ ਨੂੰ ਪ੍ਰੋਵਿੰਸੀਅਲ ਸੇਵਾਵਾਂ ਵਿਚ ਲਿਆ ਜਾਂਦਾ ਸੀ ਅਤੇ ਉਹ ਇਸੇ ਸੇਵਾ ਵਿਚ ਹੀ ਸਿਖਰ ਉੱਤੇ ਪੁੱਜ ਸਕਦੇ ਸਨ ਅਤੇ ਇਸ ਸਿਖਰ ਉੱਤੇ 700 ਰੁਪਏ ਮਾਸਿਕ ਤਨਖ਼ਾਹ ਤੋਂ ਵੱਧ ਦੀ ਤਾਂਘ ਨਹੀਂ ਸਨ ਕਰ ਸਕਦੇ। ਦੂਜੇ ਪਾਸੇ, ਮੂਲੋਂ ਹੀ ਸਾਧਾਰਨ ਯੂਰਪੀਆਂ ਨੂੰ ਇੰਡੀਅਨ ਐਜੂਕੇਸ਼ਨਲ ਸਰਵਿਸ ਵਿਚ ਨਿਯੁਕਤ ਕੀਤਾ ਜਾਂਦਾ ਸੀ। ਸ੍ਰੀ ਓਮੈਨ ਦੇ ਸੇਵਾ-ਮੁਕਤ ਹੋਣ ਤੋਂ ਬਾਅਦ ਸੀਨੀਅਰ ਪ੍ਰੋਫ਼ੈਸਰਸ਼ਿਪ ਨੂੰ ਆਈ ਈ. ਐਸ ਦੇ ਘੇਰੇ ਵਿਚ ਲੈ ਆਂਦਾ ਗਿਆ ਸੀ ਤੇ ਮੈਨੂੰ ਵੀ ਪ੍ਰੋਵਿੰਸੀਅਲ ਸੇਵਾ ਵਿਚ ਹੀ ਪ੍ਰੋਫ਼ੈਸਰਸ਼ਿਪ ਦੀ ਇਕ ਹੋਰ ਅਸਾਮੀ ਦੀ ਪੇਸ਼ਕਸ਼ ਕੀਤੀ ਜਾ ਰਹੀ ਸੀ। ਇਸ ਗੱਲ ਦਾ ਆਮ ਹੀ ਪਤਾ ਸੀ ਕਿ ਭਾਵੇਂ ਸਿਧਾਂਤਕ ਤੌਰ ਉੱਤੇ ਕਿਸੇ ਭਾਰਤੀ ਨੂੰ ਆਈ. ਈ. ਐਸ. ਲਈ ਨਿਯੁਕਤ ਕਰਨ ਉੱਤੇ ਕੋਈ ਰੋਕ ਨਹੀਂ ਸੀ, ਪਰ ਕੋਈ ਨਾ ਕੋਈ ਢੁੱਚਰ ਡਾਹ ਕੇ ਇਸ ਸੇਵਾ ਦੇ ਦਰ ਭਾਰਤੀਆਂ ਲਈ ਇਸ ਕਦਰ ਭੀੜ ਦਿੱਤੇ ਗਏ ਸਨ ਕਿ ਇਸ ਸੇਵਾ ਨੂੰ ਕੇਵਲ ਯੂਰਪੀਆਂ ਲਈ ਹੀ ਰਾਖਵੀਂ ਸਮਝਿਆ ਜਾਣ ਲੱਗ ਪਿਆ ਸੀ। ਆਪਣੇ ਪਹਿਲੇ ਤਜਰਬੇ ਦੇ ਆਧਾਰ ਉੱਤੇ ਮੈਨੂੰ ਨਹੀਂ ਸੀ ਲੱਗਦਾ ਕਿ ਮੇਰੇ ਕੇਸ ਵਿਚ ਛੋਟ ਦੇ ਦਿੱਤੀ ਜਾਵੇਗੀ ਅਤੇ ਕਿ ਮੈਨੂੰ ਇਸ ਨਵੀਂ ਅਸਾਮੀ ਉੱਤੇ ਪੱਕੇ ਤੌਰ ਉੱਤੇ ਲਾ ਦਿੱਤਾ ਜਾਵੇਗਾ। ਅਪ੍ਰੈਲ 1918 ਵਿਚ ਮੇਰੇ ਰਿਟਾਇਰ ਹੋਣ ਦੇ ਸਮੇਂ ਵੀ ਸਾਰੇ ਭਾਰਤ ਵਿਚ ਕੇਵਲ ਤਿੰਨ ਭਾਰਤੀ ਸਨ ਜਿਹੜੇ ਇੰਡੀਅਨ ਐਜੂਕੇਸ਼ਨਲ ਸਰਵਿਸ ਵਿਚ ਸਨ। ਪਰ ਇਹ ਗੱਲ ਤਾਂ ਪੱਕੀ ਹੀ ਸੀ ਕਿ ਜਦੋਂ ਤੱਕ ਕਿਸੇ ਯੂਰਪੀ ਨੂੰ ਸਥਾਈ ਤੌਰ ਉੱਤੇ ਨਿਯੁਕਤ ਨਹੀਂ ਕੀਤਾ ਜਾਂਦਾ ਉਦੋਂ ਤੱਕ ਮੈਂ ਕੈਮਿਸਟਰੀ ਵਿਭਾਗ ਵਿਚ ਪ੍ਰੋਫ਼ੈਸਰ-ਇਨ-ਚਾਰਜ ਵਜੋਂ ਕੰਮ ਕਰਾਂਗਾ ਅਤੇ ਕਿ ਮੇਰੀ ਥਾਂ ਕੰਮ ਕਰਨ ਲਈ ਕਿਸੇ ਹੋਰ ਨੂੰ ਚੁਣਿਆ ਜਾਵੇਗਾ। ਮੇਰੇ ਇਸ ਵਿਸ਼ਵਾਸ ਦੀ ਪੁਸ਼ਟੀ ਸ੍ਰੀ ਜੋਨਜ਼ ਨੇ ਆਪ ਕੀਤੀ ਸੀ ਭਾਵੇਂ ਕਿ ਉਹਨਾਂ ਨੂੰ ਅਜਿਹਾ ਕਰਨ ਦੀ ਲੋੜ ਨਹੀਂ ਸੀ। ਉਹ ਮੈਨੂੰ ਅਕਸਰ ਦੱਸਦੇ ਕਿ ਉਹਨਾਂ ਦੀ ਹਰੇਕ ਜਮਾਤ ਨੇ ਕਿੰਨਾ ਕੰਮ ਕਰ ਲਿਆ ਹੈ, ਕਿਹੜੇ ਵਿਸ਼ੇ ਵਿਚ ਕਿਹੜੀ ਜਮਾਤ ਕਮਜ਼ੋਰ ਹੈ ਅਤੇ ਸਿਲੇਬਸ ਦਾ ਕਿਹੜਾ ਹਿੱਸਾ ਬਿਲਕੁਲ ਛੱਡ ਦਿੱਤਾ ਗਿਆ ਹੈ। ਉਹ ਮੈਨੂੰ ਇਹ ਸਭ ਕੁਝ ਇਸ ਲਈ ਦੱਸਦੇ ਤਾਂ ਜੋ ਮੈਨੂੰ ਇਸ ਸਬੰਧੀ ਠੀਕ-ਠਾਕ ਪਤਾ ਲੱਗ ਜਾਵੇ ਕਿ ਕਿਹੜਾ ਕੰਮ ਕਰ ਲਿਆ ਗਿਆ ਹੈ, ਕਿਹੜਾ ਹਿੱਸਾ ਛੱਡ ਦਿੱਤਾ ਗਿਆ ਹੈ ਅਤੇ ਕਿਹੜਾ ਹਿੱਸਾ ਠੀਕ ਤਰ੍ਹਾਂ ਨਹੀਂ ਕੀਤਾ ਜਾ ਸਕਿਆ। ਮੈਨੂੰ ਇੱਥੇ ਇਹ ਦੱਸਦਿਆ ਅਫਸੋਸ ਹੋ ਰਿਹਾ ਹੈ ਕਿ ਇਹ ਸਭ ਕੁਝ ਝੂਠ ਦਾ ਪਰਦਾ ਸੀ ਜੋ ਮੈਨੂੰ ਹਨੇਰੇ ਵਿਚ ਰੱਖਣ ਲਈ ਤਾਣਿਆ ਗਿਆ ਸੀ। ਇਕ ਪਾਸੇ ਤਾਂ ਉਹ ਮੈਨੂੰ ਰਸਾਇਣੀ ਵਸਤਾਂ ਤੇ ਹੋਰ ਚੀਜ਼ਾਂ ਦੇ ਸਟਾਕ ਤੱਕ ਦਾ ਨਿੱਕਾ-ਨਿੱਕਾ ਵੇਰਵਾ ਦੱਸ ਰਹੇ ਸਨ ਜਿਸ ਦਾ ਪਤਾ ਕੇਵਲ ਲੈਬਾਰਟਰੀ ਇੰਚਾਰਜ ਨੂੰ ਹੋਣਾ ਚਾਹੀਦਾ ਹੈ, ਪਰ ਦੂਜੇ ਪਾਸੇ

ਉਹਨਾਂ ਵਿਭਾਗ ਦੇ ਮੁਖੀ ਨੂੰ ਮੇਰੇ ਵਿਰੁੱਧ ਇਕ ਗੁਪਤ ਰਿਪੋਰਟ ਦੇ ਦਿੱਤੀ ਸੀ। ਰਿਪੋਰਟ ਵਿਚ ਇੱਥੋਂ ਤੱਕ ਲਿਖ ਦਿੱਤਾ ਕਿ ਇਸ ਅਸਾਮੀ ਦੇ ਯੋਗ ਪ੍ਰਾਂਤ ਵਿਚ ਕਿਉਂਕਿ ਕੋਈ ਹੋਰ ਬੰਦਾ ਨਹੀਂ ਹੈ, ਇਸ ਲਈ ਪੰਜਾਬ ਤੋਂ ਬਾਹਰੋਂ ਕਿਸੇ ਨੂੰ ਲਿਆਂਦਾ ਜਾਣਾ ਚਾਹੀਦਾ ਹੈ। ਸ੍ਰੀ ਜੋਨਜ਼ ਦੇ ਲਾਹੌਰ ਤੋਂ ਜਾਣ ਤੋਂ ਕੁਝ ਦਿਨ ਪਹਿਲਾਂ ਮੈਨੂੰ ਸਬੱਬ ਨਾਲ ਹੀ ਪਤਾ ਲੱਗ ਗਿਆ ਕਿ ਇਕ ਸੱਜਣ ਸ੍ਰੀਮਾਨ ਏ, ਜਿਨ੍ਹਾਂ ਇਕ ਜਰਮਨ ਯੂਨੀਵਰਸਿਟੀ ਤੋਂ ਪੀਐਚ. ਡੀ. ਦਾ ਇਮਤਿਹਾਨ ਪਾਸ ਕੀਤਾ ਹੋਇਆ ਹੈ ਅਤੇ ਕਿਸੇ ਭਾਰਤੀ ਯੂਨੀਵਰਸਿਟੀ ਦੇ ਐਮ. ਏ. ਦੇ ਇਮਤਿਹਾਨ ਦੀ ਤਿਆਰੀ ਕਰ ਰਹੇ ਹਨ, ਨੂੰ ਕਾਰਜਕਾਰੀ ਸੀਨੀਅਰ ਪ੍ਰੋਫ਼ੈਸਰ ਵਜੋਂ ਚੁਣ ਵੀ ਲਿਆ ਗਿਆ ਹੈ ਅਤੇ ਇਕ-ਦੋ ਦਿਨਾਂ ਤੱਕ ਉਹਨਾਂ ਦੇ ਲਾਹੌਰ ਪੁੱਜ ਜਾਣ ਦੀ ਆਸ ਹੈ। ਮੈਨੂੰ ਇਸ ਖ਼ਬਰ ਨਾਲ ਕਿੰਨਾ ਧੱਕਾ ਲੱਗਾ ਇਸ ਦੀ ਕਲਪਨਾ ਕਰਨੀ ਮੁਸ਼ਕਲ ਹੈ। ਸ੍ਰੀ ਜੋਨਜ਼ ਦੀ ਮੇਰੇ ਮਨ ਵਿਚ ਬਣੀ ਹੋਈ ਤਸਵੀਰ ਤਾਰ-ਤਾਰ ਹੋ ਗਈ। ਮੇਰੇ ਪੂਰਵ-ਅਕੀਦਿਆਂ ਨੂੰ ਭਾਰੀ ਸੱਟ ਵੱਜੀ ਸੀ। ਉਸ ਵੇਲੇ ਮਨ ਵਿਚੋਂ ਜੋ ਕੁਝ ਗੁਜ਼ਰਿਆ ਮੈਂ ਉਹ ਸਭ ਕੁਝ ਇੱਥੇ ਦਰਜ ਨਹੀਂ ਕਰ ਸਕਦਾ, ਬੱਸ ਇਹ ਕਹਿ ਸਕਦਾ ਹਾਂ ਕਿ ਮੇਰੇ ਅੰਦਰ ਵਿਚਾਰਾਂ ਦੀ ਵੱਡੀ ਢਾਹ-ਭੰਨ ਹੋ ਰਹੀ ਸੀ। ਆਖਰੀ ਇਕ-ਦੋ ਦਿਨਾਂ ਵਿਚ ਸ੍ਰੀ ਜੋਨਜ਼ ਨਾਲ ਮੇਰੇ ਸਬੰਧ ਬਹੁਤ ਹੀ ਤਣਾਅ-ਭਰੇ ਬਣ ਗਏ ਸਨ ਅਤੇ ਹਰੇਕ ਨੂੰ ਹੀ ਇਹ ਲੱਗਦਾ ਸੀ ਕਿ ਮੈਂ ਉਹਨਾਂ ਦੇ ਮਾਣ ਵਿਚ ਹੋਣ ਵਾਲੀ ਵਿਦਾਇਗੀ ਮੀਟਿੰਗ ਵਿਚ ਸ਼ਾਮਲ ਨਹੀਂ ਹੋਵਾਂਗਾ। ਮੈਨੂੰ ਇਕ ਵਾਰ ਫੇਰ ਮੂਰਖ ਬਣਾਇਆ ਗਿਆ। ਪ੍ਰੋਫ਼ੈਸਰ ਜੀ. ਏ. ਵੇਦਨ ਮੇਰੇ ਕੋਲ ਆਏ ਅਤੇ ਮੈਨੂੰ ਹੱਥ ਜੋੜ ਕੇ ਕਹਿਣ ਲੱਗੇ ਕਿ ਮੈਂ ਮੀਟਿੰਗ ਵਿਚ ਜ਼ਰੂਰ ਆਵਾਂ। ਉਹਨਾਂ ਨਵੇਂ ਬੰਦੇ ਦੀ ਨਿਯੁਕਤੀ ਬਾਰੇ ਇਕ ਕਹਾਣੀ ਵੀ ਘੜੀ ਹੋਈ ਸੀ। ਇਸ ਕਹਾਣੀ ਅਨੁਸਾਰ ਮੈਨੂੰ ਪਿਛਾਂਹ ਧੱਕਣ ਲਈ ਨਵੇਂ ਬੰਦੇ ਦੀ ਨਿਯੁਕਤੀ ਵਿਚ ਸ੍ਰੀ ਜੋਨਜ਼ ਨੇ ਕੋਈ ਭੂਮਿਕਾ ਅਦਾ ਨਹੀਂ ਕੀਤੀ। ਉਹਨਾਂ ਮੈਨੂੰ ਦੱਸਿਆ ਕਿ ਵਿਦਿਆਰਥੀਆਂ ਵੱਲੋਂ ਵਿਦਾਇਗੀ ਭਾਸ਼ਨ ਦੇ ਜਵਾਬ ਵਿਚ ਸ੍ਰੀ ਜੋਨਜ਼ ਵੱਲੋਂ ਲਿਖਿਆ ਭਾਸ਼ਨ ਉਹਨਾਂ ਨੇ ਪੜ੍ਹਿਆ ਹੈ ਅਤੇ ਉਸ ਭਾਸ਼ਨ ਵਿਚ ਸ੍ਰੀ ਜੋਨਜ਼ ਨੇ ਮੇਰੀ ਬਹੁਤ ਤਾਰੀਫ਼ ਕੀਤੀ ਹੈ। ਤੇ ਜੇ ਇਸ ਸਭ ਕਾਸੇ ਵਿਚ ਉਹਨਾਂ ਦਾ ਮਾੜਾ-ਮੋਟਾ ਵੀ ਹੱਥ ਹੁੰਦਾ ਤਾਂ ਉਹ ਮੇਰੇ ਬਾਰੇ ਕਦੇ ਵੀ ਏਨੇਂ ਪ੍ਰਸ਼ੰਸਾ-ਭਰੇ ਸ਼ਬਦ ਨਾ ਕਹਿੰਦੇ। ਬੜੀ ਮੁਸ਼ਕਲ ਨਾਲ ਉਹਨਾਂ ਮੇਰੇ ਤੋਂ ਇਹ ਵਾਅਦਾ ਲੈ ਲਿਆ ਕਿ ਮੈਂ ਵਿਦਾਇਗੀ ਮੀਟਿੰਗ ਚੋਂ ਗ਼ੈਰ-ਹਾਜ਼ਰ ਨਹੀਂ ਰਹਾਂਗਾ। ਪ੍ਰੋਫ਼ੈਸਰ ਵੇਦਨ ਦੇ ਦੱਸੇ ਅਨੁਸਾਰ ਸ੍ਰੀ ਜੋਨਜ਼ ਨੇ ਮੇਰੇ ਬਾਰੇ ਪ੍ਰਸ਼ੰਸਾ- ਭਰੀਆਂ ਟਿੱਪਣੀਆਂ ਕੀਤੀਆਂ, ਪਰ ਮੈਨੂੰ ਬਾਅਦ ਵਿਚ ਪਤਾ ਲੱਗਾ ਕਿ ਇਹ ਟਿੱਪਣੀਆਂ ਇਕ ਵੱਖਰੇ ਕਾਗਜ਼ ਉੱਤੇ ਲਿਖੀਆਂ ਹੋਈਆਂ ਸਨ। ਇਹ ਕਾਗਜ਼ ਸ੍ਰੀ ਜੋਨਜ਼ ਆਪਣੇ ਨਾਲ ਲੈ ਗਏ ਸਨ ਜਦੋਂ ਕਿ ਬਾਕੀ ਦਾ ਭਾਸ਼ਨ ਕਾਲਜ ਮੈਗਜ਼ੀਨ ਵਿਚ ਛਾਪਣ ਲਈ ਪ੍ਰਿੰਸੀਪਲ ਨੂੰ ਦੇ ਦਿੱਤਾ

ਗਿਆ ਸੀ। ਮੈਂ ਜਦੋਂ ਇਹ ਮਾਮਲਾ ਪ੍ਰੋਫੈਸਰ ਵੇਦਨ ਕੋਲ ਉਠਾਇਆ ਤਾਂ ਉਹਨਾਂ ਮੰਨਿਆ ਕਿ ਮੇਰੇ ਨਾਲ ਚਲਾਕੀ ਕੀਤੀ ਗਈ ਹੈ। ਉਹਨਾਂ ਸ਼ੇਖੀ ਮਾਰਦਿਆਂ ਕਿਹਾ ਕਿ ਸ੍ਰੀ ਜੋਨਜ਼ ਮੇਰੇ ਨਾਲੋਂ ਵਧੇਰੇ ਚਲਾਕ ਸਿਧ ਹੋਏ ਸਨ, ਪਰ ਉਹਨਾਂ ਨੇ ਜੋ ਕੁਝ ਗੁਆਇਆ ਉਹ ਮੇਰੇ ਨੁਕਸਾਨ ਨਾਲੋਂ ਕਿਤੇ ਵਧੇਰੇ ਸੀ।

ਸ੍ਰੀ ਜੋਨਜ਼ ਦੇ ਜਾਣ ਤੋਂ ਇਕ ਜਾਂ ਦੋ ਦਿਨ ਬਾਅਦ ਮੈਂ ਪ੍ਰਿੰਸੀਪਲ ਕਰਨਲ ਸਟੀਫਨਸਨ ਕੋਲ ਗਿਆ ਅਤੇ ਮੈਨੂੰ ਤਰੱਕੀ ਤੋਂ ਵਿਰਵਿਆਂ ਕਰਨ ਬਾਰੇ ਅਤੇ ਸ੍ਰੀ ਜੋਨਜ਼ ਵੱਲੋਂ ਮੇਰੇ ਵਿਰੁੱਧ ਕੀਤੀ ਗਈ ਝੂਠੀ ਰਿਪੋਰਟ ਬਾਰੇ ਸ਼ਿਕਾਇਤ ਕੀਤੀ। ਮੈਂ ਉਹਨਾਂ ਨੂੰ ਦੱਸਿਆ ਕਿ ਸਿੰਡੀਕੇਟ ਦੀ ਮੀਟਿੰਗ ਵਿਚ ਵਾਪਰੀ ਘਟਨਾ ਕਾਰਨ ਉਹਨਾਂ ਦੇ ਮਨ ਵਿਚ ਮੇਰੇ ਵਿਰੁੱਧ ਰੰਜਿਸ਼ ਸੀ। ਮੈਂ ਰਤਾ ਕੁ ਤਿੱਖੀ ਸੁਰ ਵਿਚ ਗੱਲ ਕੀਤੀ ਅਤੇ ਮੇਰੇ ਤੋਂ ਇਕ-ਦੋ ਵਾਰ ਇਹ ਕਹਿ ਹੋ ਗਿਆ: "ਮੈਂ ਇਹ ਸਭ ਚੱਲਣ ਨਹੀਂ ਦੇਵਾਂਗਾ।" ਕਰਨਲ ਸਟੀਫਨਸਨ ਮੇਰੇ ਵੱਲ ਮੁੜੇ ਅਤੇ ਕਿਸੇ ਅੰਗਰੇਜ਼ ਵਿਰੁੱਧ ਬੋਲਣ ਲਈ ਮੇਰੇ ਨਾਲ ਬਹੁਤ ਹੀ ਸਖ਼ਤੀ ਨਾਲ ਪੇਸ਼ ਆਏ। ਉਹ ਮੈਨੂੰ ਪੁੱਛ ਰਹੇ ਸਨ ਕਿ ਮੈਂ ਇਹ ਕਹਿਣ ਦੀ ਜੁਰਅਤ ਹੀ ਕਿਵੇਂ ਕੀਤੀ ਕਿ ਕਿਸੇ ਅੰਗਰੇਜ਼ ਨੇ ਕੇਵਲ ਰੰਜਿਸ਼ ਕਾਰਨ ਰਿਪੋਰਟ ਲਿਖੀ ਹੈ। ਉਹਨਾਂ ਮੈਨੂੰ ਗੁੱਸੇ ਨਾਲ ਪੁੱਛਿਆ, "ਕੀ ਨਹੀਂ ਚੱਲਣ ਦਿਉਂਗੇ ਤੁਸੀਂ, ਹੈਂ; ਕੀ ਨਹੀਂ ਚੱਲਣ ਦਿਉਂਗੇ ਤੁਸੀਂ?" ਮੈਂ ਕਿਹਾ ਕਿ ਮੈਂ ਹੁਣ ਤੱਕ ਇਸ ਪ੍ਰਭਾਵ ਹੇਠ ਸੀ ਕਿ ਮੈਂ ਵਿਭਾਗ ਦਾ ਇਕ ਸੀਨੀਅਰ ਅਧਿਕਾਰੀ ਹਾਂ, ਪਰ ਹੁਣ ਮੈਨੂੰ ਪਤਾ ਲੱਗਾ ਹੈ ਕਿ ਗੱਲ ਇੰਜ ਨਹੀਂ ਹੈ। ਮੈਨੂੰ ਇੱਥੇ ਨੌਕਰੀ ਕਰਦਿਆਂ 27-28 ਸਾਲ ਹੋ ਗਏ ਹਨ ਅਤੇ ਇਸ ਮੌਕੇ ਪੈਨਸ਼ਨ ਦੇ ਲਾਭ ਲਏ ਬਿਨਾਂ ਵਿਭਾਗ ਅਤੇ ਕਾਲਜ ਨੂੰ ਅਲਵਿਦਾ ਨਹੀਂ ਕਹਿ ਸਕਦਾ। ਇਸ ਲਈ ਮੈਂ ਆਪਣੇ ਵਿਚਾਰ ਉੱਤੇ ਤਾਂ ਭਾਵੇਂ ਕਾਇਮ ਹਾਂ, ਪਰ ਇਸ ਮਾਮਲੇ ਬਾਰੇ ਉਹਨਾਂ ਨਾਲ ਹੋਰ ਕੋਈ ਗੱਲ ਨਹੀਂ ਕਰਾਂਗਾ ਕਿਉਂਕਿ ਮੇਰੇ ਵਿਚ ਆਪਣੀ ਪੈਨਸ਼ਨ ਗੁਆਉਣ ਦੀ ਹਿੰਮਤ ਨਹੀਂ ਹੈ ਜਿਸ ਦਾ ਮੈਂ ਬੜੀ ਮਿਹਨਤ ਨਾਲ ਹੱਕਦਾਰ ਬਣਿਆ ਹਾਂ। ਇਹ ਕਹਿ ਕੇ ਮੈਂ ਉਠ ਪਿਆ ਅਤੇ ਦਰਵਾਜ਼ੇ ਵੱਲ ਤੁਰ ਪਿਆ। ਕਰਨਲ ਸਟੀਫ਼ਨਸਨ ਭੱਜ ਕੇ ਦਰਵਾਜ਼ੇ ਵੱਲ ਆਏ ਅਤੇ ਮੇਰੇ ਲੰਘਣ ਖ਼ਾਤਰ ਦਰਵਾਜ਼ਾ ਖੋਲ੍ਹ ਦਿੱਤਾ। ਮੈਂ ਕਿਹਾ ਕਿ ਮੈਂ ਕਾਲਜ ਦੇ ਮੁਖੀ ਤੋਂ ਇਕ ਸਭ ਤੋਂ ਜੂਨੀਅਰ ਕਰਮਚਾਰੀ ਲਈ ਦਰਵਾਜ਼ਾ ਖੁਲ੍ਹਵਾ ਕੇ ਇਕ ਹੋਰ ਗ਼ਲਤੀ ਨਹੀਂ ਕਰਾਂਗਾ। ਮੈਂ ਦੋ-ਤਿੰਨ ਮਿੰਟ ਖਲੋਤਾ ਰਿਹਾ ਅਤੇ ਕਰਨਲ ਸਟੀਫ਼ਨਸਨ ਵੀ ਦਰਵਾਜ਼ਾ ਖੋਲ੍ਹ ਕੇ ਖੜ੍ਹੇ ਰਹੇ। ਸਾਨੂੰ ਦੋਵਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਹੁਣ ਕੀ ਕੀਤਾ ਜਾਵੇ। ਉਹ ਦਰਵਾਜ਼ਾ ਬੰਦ ਕਰ ਕੇ ਮੁੜ ਕੁਰਸੀ ਉੱਤੇ ਜਾ ਬੈਠਣ ਲਈ ਤਿਆਰ ਨਹੀਂ ਸਨ ਅਤੇ ਮੈਂ ਉਹਨਾਂ ਵੱਲੋਂ ਖੋਲ੍ਹੇ ਗਏ ਦਰਵਾਜ਼ੇ ਦੇ ਵਿਚ ਦੀ ਲੰਘਣ ਲਈ ਤਿਆਰ ਨਹੀਂ ਸੀ। ਆਖ਼ਰ ਕਰਨਲ ਸਟੀਫਨਸਨ ਨੇ ਹੀ ਇਹ ਕਹਿਕੇ ਸਮੱਸਿਆ ਹੱਲ ਕੀਤੀ : "ਓਹ! ਮੈਂ ਵੀ ਘਰ ਜਾ ਰਿਹਾ ਹਾਂ।" ਇਹ



"ਕਾਲਜ ਦੇ ਮੁਖੀ ਤੋਂ ਆਪਣੇ ਲਈ ਦਰਵਾਜ਼ਾ ਖੁਲ੍ਹਵਾ ਕੇ ਮੈਂ ਇਕ ਹੋਰ ਗ਼ਲਤੀ ਨਹੀਂ ਕਰਾਂਗਾ..."

ਕਹਿਕੇ ਉਹ ਪਹਿਲਾਂ ਦਰਵਾਜ਼ੇ ਵਿਚ ਦੀ ਲੰਘ ਗਏ ਅਤੇ ਆਪਣੇ ਬੰਗਲੇ ਵੱਲ ਚਲੇ ਗਏ।

ਘਰ ਆ ਕੇ ਮੈਂ ਅਜੀਬ ਮਨੋਵਿਗਿਆਨਕ ਪੀੜਾ ਵਿਚੋਂ ਗੁਜ਼ਰਿਆ। ਮੇਰੀ ਸਮੁੱਚੀ ਆਤਮਾ ਤਪ ਰਹੀ ਸੀ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕੀਤਾ ਜਾਵੇ। ਮੈਨੂੰ ਯਾਦ ਹੈ ਕਿ ਮੈਂ ਵੱਡੇ ਕਮਰੇ, ਜਿਸ ਨੂੰ ਅਸੀਂ ਅੱਜਕੱਲ੍ਹ ਡਰਾਇੰਗ ਰੂਮ ਵਜੋਂ ਵਰਤਦੇ ਹਾਂ, ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਜਾ ਆ ਰਿਹਾ ਸੀ। ਮੈਂ ਪੀੜਾ ਅਤੇ ਦੁੱਖ ਦੀ ਅਜੀਬ ਸਥਿਤੀ ਵਿਚ ਫਸਿਆ ਹੋਇਆ ਸੀ। ਮੇਰੇ ਅੰਦਰਲੇ ਨੇ ਸਵਾਲ ਕੀਤਾ : "ਮੇਰੇ ਬਾਰੇ ਅਤੇ ਮੇਰੀਆਂ ਯੋਗਤਾਵਾਂ ਬਾਰੇ ਨਿਰਣਾ ਦੇਣ ਵਾਲਾ ਇਹ ਜੋਨਜ਼ ਕੌਣ ਹੁੰਦਾ ਹੈ?" ਪਰ ਨੁਕਸਾਨ ਤਾਂ ਹੋ ਚੁੱਕਿਆ ਸੀ ਅਤੇ ਪ੍ਰਿੰਸੀਪਲ ਨੇ ਵੀ ਤੇ ਡੀ. ਪੀ. ਆਈ. ਨੇ ਵੀ ਸ੍ਰੀ ਜੋਨਜ਼ ਵੱਲੋਂ ਦਿੱਤੀ ਗਈ ਰਿਪੋਰਟ ਉੱਤੇ ਬਿਨਾਂ ਕਿਸੇ ਝਿਜਕ ਦੇ ਪ੍ਰਵਾਨਗੀ ਦੀ ਮੁਹਰ ਲਾ ਦਿੱਤੀ ਸੀ। ਮੈਂ ਇਹ ਸੋਚ ਕੇ ਸੰਤਾਪ ਦੀਆਂ ਡੂੰਘੀਆਂ ਖਾਈਆਂ ਵਿਚ ਜਾ ਡਿੱਗਦਾ ਸੀ ਕਿ ਮੇਰੀ ਜੀਵਨ-ਭਰ ਦੀ ਘਾਲ-ਕਮਾਈ ਉੱਤੇ ਕੱਲ੍ਹ ਦੇ ਜਵਾਕ ਦੀ ਰਿਪੋਰਟ ਦੇ ਆਧਾਰ ਉੱਤੇ ਇਸ ਲਈ ਹੂੰਝਾ ਫੇਰ ਦਿੱਤਾ ਗਿਆ ਸੀ ਕਿਉਂਕਿ ਉਹ ਜਵਾਕ ਅੰਗਰੇਜ਼ ਸੀ। ਮੈਂ ਕਰੀਬ ਅੱਧਾ ਘੰਟਾ ਇਸ ਡੂੰਘੇ ਸੰਤਾਪ ਵਿਚ ਡੁੱਬਿਆ ਰਿਹਾ ਤੇ ਕਮਰੇ ਵਿਚ ਚੱਕਰ ਲਾਉਂਦਾ ਰਿਹਾ। ਤੇ ਅਚਾਨਕ ਹੀ ਮੇਰੇ ਮੂੰਹੋਂ ਇਹ ਸ਼ਬਦ ਨਿਕਲੇ, ਜੋ ਮੈਂ ਕਈ ਵਾਰ ਦੁਹਰਾਏ : "ਕੀ ਮੈਂ ਜਿਉਂਦਾ-ਜਾਗਦਾ ਬੰਦਾ ਹਾਂ? ਕੀ ਮੈਂ ਇਕ ਮੁਰਦਾ ਹਾਂ? ਕੀ ਮੈਂ ਜਲ-ਧਾਰਾ ਦੇ ਉਲਟ ਤੈਰ ਸਕਦਾ ਹਾਂ? ਕੀ ਮੈਂ ਜਲ-ਧਾਰਾ ਨੂੰ ਉਲਟੇ ਰੁਖ ਚੀਰ ਸਕਦਾ ਹਾਂ? ਕੀ ਮੈਂ ਜਲ-ਧਾਰਾ ਦੇ ਵਹਿਣ ਵਿਚ ਵਹਿ ਜਾਵਾਂਗਾ? ਕੀ ਮੈਂ ਇਕ ਮੁਰਦਾ ਹਾਂ?" ਤੇ ਫੇਰ ਕੁਝ ਮਿੰਟਾਂ ਬਾਅਦ ਮੈਂ ਆਪਣੇ-ਆਪ ਨੂੰ ਕਿਹਾ : "ਮੈਂ ਇਕ ਜਿਉਂਦਾ ਜਾਗਦਾ ਬੰਦਾ ਹਾਂ, ਮੈਂ ਜਲ-ਧਾਰਾ ਦੇ ਉਲਟ ਤੈਰ ਸਕਦਾ ਹਾਂ, ਮੈਂ ਜਲ-ਧਾਰਾ ਦੇ ਉਲਟ ਤੈਰਾਂਗਾ, ਮੈਂ ਇਕ ਜਿਉਂਦਾ-ਜਾਗਦਾ ਬੰਦਾ ਹਾਂ।"

ਇਹਨਾਂ ਬੋਲਾਂ ਨੇ ਮੈਨੂੰ ਭਾਰੀ ਤਸੱਲੀ ਅਤੇ ਰਾਹਤ ਦਿੱਤੀ। ਕੁਝ ਸਮੇਂ ਬਾਅਦ ਮੈਂ ਬਿਸਤਰੇ ਉੱਤੇ ਪੈ ਗਿਆ ਅਤੇ ਘੰਟਾ-ਡੇਢ-ਘੰਟਾ ਚੈਨ ਦੀ ਨੀਂਦ ਸੁੱਤਾ ਰਿਹਾ। ਉਸੇ ਹੀ ਦਿਨ ਬਲਕਿ ਉਸੇ ਹੀ ਦੁਪਹਿਰ ਮੈਂ ਯੂਰਪ ਜਾਣ ਅਤੇ ਉੱਥੇ ਜਾ ਕੇ ਕੁਝ ਸਮਾਂ ਖੋਜ ਦਾ ਕੰਮ ਕਰਨ ਦਾ ਪੱਕਾ ਮਨ ਬਣਾ ਲਿਆ। ਹੁਣ ਤੱਕ ਮੈਂ ਖੋਜ ਦਾ ਕੰਮ ਹੱਥ ਲੈਣ ਲਈ ਤਾਂਘਦਾ ਆਇਆ ਸੀ ਕਿਉਂਕਿ ਮੈਨੂੰ ਇਸ ਕੰਮ ਨਾਲ ਪਿਆਰ ਸੀ। ਭਾਰੀ ਮੁਸ਼ਕਲਾਂ – ਮੈਂ ਹੁਣੇ ਜਿਹੜੀ ਘਟਨਾ ਦਾ ਬਿਆਨ ਕੀਤਾ ਹੈ ਉਹਦੇ ਤੋਂ ਇਹਨਾਂ ਮੁਸ਼ਕਲਾਂ ਬਾਰੇ ਕਿਸੇ ਹੱਦ ਤੱਕ ਤਾਂ ਗਿਆਨ ਹੋ ਹੀ ਜਾਂਦਾ ਹੈ* – ਦੇ ਬਾਵਜੂਦ ਮੈਂ ਵਿਗਿਆਨ ਦੀਆਂ ਕੁਝ ਸਮੱਸਿਆਵਾਂ ਉੱਤੇ ਇਸ ਆਸ ਨਾਲ ਕੰਮ

---

* ਮੈਂ ਇਹਨਾਂ ਵਿਚੋਂ ਕੁਝ ਮੁਸ਼ਕਲਾਂ ਦਾ ਜ਼ਿਕਰ ਕਰ ਕੇ ਹੋਰ ਮਾਨਸਿਕ ਸੰਤਾਪ ਵਿਚੋਂ ਨਹੀਂ ਲੰਘਣਾ ਚਾਹੁੰਦਾ। ਉਹਨਾਂ ਦਿਨਾਂ ਵਿਚ ਭਾਰਤ ਵਿਚ ਵਿਗਿਆਨ ਦੇ ਖੇਤਰ 'ਚ ਖੋਜ ਦਾ ਕੰਮ ਬਹੁਤ ਘੱਟ ਹੁੰਦਾ ਸੀ। ਭਾਰਤੀਆਂ ਨੂੰ ਤਾਂ ਗੰਭੀਰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਪੰਜਾਬ ਵਿਚ ਇਹ ਮੁਸ਼ਕਲਾਂ ਦਸ ਗੁਣਾ ਹੋ ਜਾਂਦੀਆਂ ਸਨ।

ਕਰਦਾ ਆ ਰਿਹਾ ਸੀ ਕਿ ਯੂਰਪ ਜਾ ਕੇ ਕੰਮ ਨਿਬੇੜ ਲਵਾਂਗਾ। ਸ੍ਰੀ ਜੋਨਜ਼ ਦੀ ਹਰਕਤ ਨੇ ਯੂਰਪ ਜਾਣ ਦੀ ਮੇਰੀ ਇੱਛਾ ਹੋਰ ਵੀ ਵਧਾ ਦਿੱਤੀ ਸੀ ਅਤੇ ਹੁਣ ਇਸ ਇੱਛਾ ਦੀ ਸਾਕਾਰਤਾ ਨੂੰ ਕੋਈ ਨਹੀਂ ਸੀ ਰੋਕ ਸਕਦਾ। ਰਾਤ ਪੈਣ ਤੋਂ ਪਹਿਲਾਂ ਮੈਂ ਇਕ ਜਰਮਨ ਕੈਥੋਲਿਕ ਪਾਦਰੀ (ਜੋ ਉਸ ਵੇਲੇ ਲਾਹੌਰ ਦੇ ਰੋਮਨ ਕੈਥੋਲਿਕ ਚਰਚ ਵਿਚ ਸੇਵਾ ਕਰਦਾ ਸੀ) ਕੋਲ ਗਿਆ ਤੇ ਉਸਦੇ ਨਾਲ ਜਰਮਨ ਭਾਸ਼ਾ ਸਿੱਖਣ ਦੀ ਗੱਲ ਕਰ ਆਇਆ।

## ਰੇਡੀਉਐਕਟਿਵਿਟੀ ਵਿਚ ਮੇਰੀ ਦਿਲਚਸਪੀ

ਮੈਂ ਜਿਹੜੇ ਵਿਸ਼ੇ ਦਾ ਵਿਸ਼ੇਸ਼ ਤੌਰ ਉੱਤੇ ਅਧਿਐਨ ਕਰਨਾ ਚਾਹੁੰਦਾ ਸੀ ਉਹ ਰੇਡੀਉਐਕਟਿਵਿਟੀ ਸੀ। ਬੀਤੇ ਕੁਝ ਸਾਲਾਂ ਦੌਰਾਨ ਮੈਂ ਪੁਸਤਕਾਂ ਅਤੇ ਰਸਾਲਿਆਂ ਦੀ ਮਦਦ ਨਾਲ ਇਸ ਵਿਸ਼ੇ ਦੇ ਸਿਧਾਂਤਕ ਪੱਖ ਬਾਰੇ ਕਾਫੀ ਕੁਝ ਜਾਣ ਗਿਆ ਸੀ। ਮੈਂ ਇਸ ਵਿਸ਼ੇ ਉੱਤੇ ਕੰਮ ਕਿਉਂਕਿ ਜਲਦੀ ਤੋਂ ਜਲਦੀ ਸ਼ੁਰੂ ਕਰ ਦੇਣਾ ਚਾਹੁੰਦਾ ਸੀ, ਇਸ ਲਈ ਮੈਂ ਪ੍ਰੋਫੈਸਰ ਸਮਿਥਲਜ਼ ਨੂੰ ਲਿਖਿਆ ਕਿ ਉਹ ਮੇਰੇ ਲਈ ਕਿਸੇ ਜਰਮਨ ਯੂਨੀਵਰਸਿਟੀ ਵਿਚ ਲੋੜੀਂਦੇ ਪ੍ਰਬੰਧ ਕਰ ਦੇਣ ਜਿੱਥੇ ਮੈਂ ਇਸ ਵਿਸ਼ੇ ਬਾਰੇ ਅਧਿਅਨ ਕਰ ਸਕਾਂ ਅਤੇ ਕਿਸੇ ਕਾਬਲ ਪ੍ਰੋਫੈਸਰ ਦੇ ਨਾਲ ਮਿਲ ਕੇ ਖੋਜ ਕਰ ਸਕਾਂ।

ਲਾਹੌਰ ਤੋਂ ਤੁਰਨ ਤੋਂ ਪਹਿਲਾਂ ਮੇਰੀ ਵਿਸ਼ੇਸ਼ ਦਿਲਚਸਪੀ ਸਿੱਕੇ ਅਤੇ ਕੈਂਹ (ਬਿਸਮਥ) ਦੇ ਐਟਮੀ ਭਾਰ ਦਾ ਠੀਕ-ਠੀਕ ਪਤਾ ਲਾਉਣ ਵਿਚ ਸੀ। ਇਹਨਾਂ ਦੋ ਸਮੱਸਿਆਵਾਂ ਵਿਚ ਮੇਰੀ ਦਿਲਚਸਪੀ ਪੈਦਾ ਹੋਣ ਦਾ ਇਕ ਵਿਸ਼ੇਸ਼ ਕਾਰਨ ਸੀ। ਵੱਖ-ਵੱਖ ਕਿਸਮਾਂ ਦੇ ਲੂਣਾਂ ਦੀ ਘੁਲਣਸੀਲਤਾ ਦੇ ਨੇਮਾਂ ਦੀ ਵਿਆਪਕ ਪਰਖ ਦੌਰਾਨ ਮੈਂ ਵੇਖਿਆ ਸੀ ਕਿ ਵੱਖ-ਵੱਖ ਕਾਬਲ ਖੋਜਕਾਰਾਂ ਵੱਲੋਂ ਲੱਭੇ ਗਏ ਐਟਮੀ ਭਾਰਾਂ ਵਿਚ ਜਿਹੜੇ ਰੂਪ-ਭੇਦ ਦਿਖਾਈ ਦਿੰਦੇ ਹਨ ਉਹ ਕੇਵਲ ਪ੍ਰਯੋਗ ਦੀਆਂ ਸੰਭਵ ਗ਼ਲਤੀਆਂ ਕਾਰਨ ਹੀ ਨਹੀਂ ਹਨ। ਕੁਝ ਸੋਚ-ਵਿਚਾਰ ਤੋਂ ਬਾਅਦ ਮੈਂ ਇਸ ਨਿਰਣੇ 'ਤੇ ਪੁੱਜਿਆ ਕਿ ਇਹਨਾਂ ਤੱਤਾਂ ਦਾ ਠੀਕ ਐਟਮੀ ਭਾਰ ਨਿਸਚਿਤ ਕਰਨ ਵਿਚ ਕੋਈ ਬਾਹਰਲਾ ਤੱਤ ਦਖ਼ਲ ਦੇ ਰਿਹਾ ਹੈ ਅਤੇ ਸੰਭਵ ਹੈ ਕਿ ਸ਼ੁੱਧ ਸਿੱਕੇ ਅਤੇ ਕੈਂਹ ਵਿਚ ਕੋਈ ਹੋਰ ਧਾਤ ਵੱਖ-ਵੱਖ ਅਨੁਪਾਤਾਂ ਵਿਚ ਰਲੀ ਹੋਈ ਹੈ ਅਤੇ ਇਹੀ ਅਗਿਆਤ ਧਾਤ/ਧਾਤਾਂ ਐਟਮੀ ਭਾਰ ਦੇ ਰੂਪ-ਭੇਦਾਂ ਲਈ ਜ਼ਿੰਮੇਵਾਰ ਹੈ/ਹਨ।

ਪ੍ਰੋਫੈਸਰ ਸਮਿਥਲਜ਼ ਨੇ ਮੈਨੂੰ ਡਾਕਟਰ ਕਾਸੀਮੀਰ ਫੈਜਨਜ਼[18] ਕੋਲ ਭੇਜਿਆ ਜਿਨ੍ਹਾਂ ਦੀ ਪ੍ਰਯੋਗਸ਼ਾਲਾ ਵਿਚ ਮੈਂ ਵਰ੍ਹਿਆਂ ਦੀ ਤਾਂਘ ਨੂੰ ਸਾਕਾਰ ਕਰਦਿਆਂ ਖੋਜ ਦਾ ਕੰਮ ਸ਼ੁਰੂ ਕੀਤਾ। ਡਾਕਟਰ ਫੈਜਨਜ਼ ਆਪ ਵੀ ਬਾਹਰਲੇ ਤੱਤ ਦੀ ਸੰਭਵ ਹੋਂਦ ਬਾਰੇ ਖੋਜ ਵਿਚ ਜੁਟੇ ਹੋਏ ਸਨ।

ਉਹਨਾਂ ਦਿਨਾਂ ਵਿਚ ਸਰਕਾਰ ਤੋਂ ਪਾਸਪੋਰਟ ਲੈਣ ਦੀ ਕੋਈ ਲੋੜ ਨਹੀਂ ਸੀ ਹੁੰਦੀ। ਵਿਦੇਸ਼ ਜਾਣ ਤੋਂ ਪਹਿਲਾਂ ਲੋਕ ਆਪ ਹੀ ਇਕ ਪਛਾਣ-ਪੱਤਰ ਲੈ ਲਿਆ ਕਰਦੇ

ਸਨ। ਮੈਂ ਵੀ ਲਾਹੌਰ ਦੇ ਡਿਪਟੀ ਕਮਿਸ਼ਨਰ ਨੂੰ ਪਛਾਣ-ਪੱਤਰ ਲਈ ਅਰਜ਼ੀ ਦੇ ਦਿੱਤੀ, ਪਰ ਜਦੋਂ ਭਾਰਤ ਤੋਂ ਤੁਰਨ ਦਾ ਵਕਤ ਆਇਆ ਤਾਂ ਪਛਾਣ-ਪੱਤਰ ਤਿਆਰ ਨਹੀਂ ਸੀ। ਮੇਰੇ ਦੋਸਤਾਂ ਨੇ ਮੈਨੂੰ ਯਕੀਨ ਦਿਵਾਇਆ ਕਿ ਪਛਾਣ-ਪੱਤਰ ਲੈ ਲੈਣਾ ਭਾਵੇਂ ਚੰਗਾ ਹੁੰਦਾ ਹੈ, ਪਰ ਇਹ ਬਹੁਤਾ ਜ਼ਰੂਰੀ ਵੀ ਨਹੀਂ ਹੁੰਦਾ ਅਤੇ ਕਿ ਵਿਦੇਸ਼ ਵਿਚ ਮੇਰੀ ਠਹਿਰ ਦੌਰਾਨ ਇਹਦੀ ਬਹੁਤੀ ਲੋੜ ਵੀ ਨਹੀਂ ਪੈਣੀ। ਬੰਬਈ ਪੁੱਜ ਕੇ ਮੈਂ ਆਪਣੇ ਇਕ ਪੁਰਾਣੇ ਦੋਸਤ ਸੇਠ ਭਗਵਾਨ ਦਾਸ ਨੂੰ ਮਿਲਣ ਚਲਿਆ ਗਿਆ। ਉਹ ਯੂਰਪ ਅਤੇ ਚੀਨ ਵਿਚ ਵਾਹਵਾ ਘੁੰਮ ਚੁੱਕਿਆ ਸੀ। ਉਹਦੀ ਸਲਾਹ ਉੱਤੇ ਮੈਂ ਲਾਹੌਰ ਦੇ ਡਿਪਟੀ ਕਮਿਸ਼ਨਰ ਨੂੰ ਤਾਰ ਦੇ ਕੇ ਕਿਹਾ ਕਿ ਮੇਰਾ ਪਛਾਣ-ਪੱਤਰ ਹੈਡਲਬਰਗ ਵਿਖੇ ਡਾਕਖ਼ਾਨੇ ਦੀ ਮਾਰਫਤ ਭੇਜ ਦਿੱਤਾ ਜਾਵੇ। ਸੇਠ ਭਗਵਾਨ ਦਾਸ ਦੀ ਸਲਾਹ ਮੇਰੇ ਲਈ ਬਹੁਤ ਸਹਾਈ ਸਿੱਧ ਹੋਈ ਕਿਉਂਕਿ ਮੈਂ ਜਦੋਂ ਜਰਮਨੀ ਵਿਚ ਸੀ ਉਦੋਂ ਪਹਿਲੀ ਸੰਸਾਰ ਜੰਗ[19] ਛਿੜ ਪਈ ਸੀ ਅਤੇ ਮੈਂ ਪਛਾਣ-ਪੱਤਰ ਦੇ ਬਿਨਾਂ ਉਸ ਦੇਸ਼ ਵਿਚੋਂ ਨਿਕਲ ਹੀ ਨਹੀਂ ਸੀ ਸਕਣਾ।

ਚੰਗੀ ਗੱਲ ਇਹ ਹੋਈ ਕਿ ਸਟੀਮਰ ਉੱਤੇ ਮੇਰੀ ਮੁਲਾਕਾਤ ਇਕ ਤਾਇਰੋਲ ਜਰਮਨ ਨਾਲ ਹੋ ਗਈ ਜੋ ਇਸ ਦੇਸ਼ ਵਿਚ 18 ਸਾਲ ਰਹਿਣ ਤੋਂ ਬਾਅਦ ਆਪਣੇ ਵਤਨ ਪਰਤ ਰਿਹਾ ਸੀ। ਮੈਂ ਉਹਦੇ ਤੋਂ ਬਕਾਇਦਾ ਸਬਕ ਲੈਣੇ ਸ਼ੁਰੂ ਕਰ ਦਿੱਤੇ ਅਤੇ ਉਹਦੇ ਨਾਲ ਜਰਮਨ ਭਾਸ਼ਾ ਵਿਚ ਥੋੜ੍ਹੀ-ਮੋਟੀ ਗੱਲਬਾਤ ਵੀ ਕਰਦਾ। ਇਹ ਸਟੀਮਰ ਆਸਟਰੀਆਈ ਲਾਇਡ ਕੰਪਨੀ ਦਾ ਸੀ। ਮੈਂ ਤ੍ਰਿਸਤੇ ਵਿਖੇ ਉਤਰਿਆ। ਰਸਤੇ ਵਿਚ ਮੈਂ ਸਟੀਮਰ ਦੇ ਅਮਲੇ ਨਾਲ ਅਕਸਰ ਹੀ ਗੱਲੀਂ ਪੈ ਜਾਇਆ ਕਰਦਾ ਸੀ। ਅਮਲੇ ਦੇ ਮੈਂਬਰ ਚਾਹੇ ਇਤਾਲਵੀ ਸਨ, ਪਰ ਉਹ ਜਰਮਨ ਚੰਗੀ ਤਰ੍ਹਾਂ ਜਾਣਦੇ ਸਨ। ਲਾਹੌਰ ਵਾਲਾ ਮੇਰਾ ਪਾਦਰੀ ਅਧਿਆਪਕ ਆਪਣੇ ਦੇਸ਼ ਤੋਂ ਲੰਮੇ ਸਮੇਂ ਤੋਂ ਵਿਛੜਿਆ ਹੋਇਆ ਸੀ ਅਤੇ ਉਹਦਾ ਉਚਾਰਣ ਜਰਮਨ ਨਾਲੋਂ ਅੰਗਰੇਜ਼ੀ ਦੇ ਵਧੇਰੇ ਨੇੜੇ ਸੀ। ਸੋ ਜਦੋਂ ਮੈਂ ਸਟੀਮਰ ਉੱਤੇ ਲੋਕਾਂ ਨੂੰ ਜਰਮਨ ਬੋਲਦਿਆਂ ਸੁਣਿਆ ਤਾਂ ਮੈਂ ਇਕ ਸ਼ਬਦ ਵੀ ਨਾ ਸਮਝ ਸਕਿਆ। ਚੰਗੇ ਭਾਗਾਂ ਨੂੰ ਸਟੀਮਰ ਉੱਤੇ ਇਕ ਲਾਹੌਰੀ ਵੀ ਸਵਾਰ ਸੀ ਜੋ ਵਪਾਰਕ ਕੰਮ ਲਈ ਜਰਮਨੀ ਰਾਹੀਂ ਇੰਗਲੈਂਡ ਜਾ ਰਿਹਾ ਸੀ। ਉਹ ਕਈ ਤਰੀਕਿਆਂ ਨਾਲ ਮੇਰੇ ਲਈ ਬਹੁਤ ਸਹਾਈ ਸਿੱਧ ਹੋਇਆ। ਉਹ ਅਨਾਰਕਲੀ ਵਿਚ ਕੋਈ ਏਜੰਸੀਆਂ ਆਦਿ ਦਾ ਕਾਰੋਬਾਰ ਕਰਦਾ ਸੀ। ਉਹ ਉਤਸ਼ਾਹੀ ਅਤੇ ਖ਼ੁਸ਼ਮਿਜ਼ਾਜ ਨੌਜਵਾਨ ਸੀ। ਉਹਦੇ ਨਾਲ ਜਾਣ-ਪਛਾਣ ਕਰਨਾ ਸੱਚਮੁਚ ਹੀ ਆਨੰਦਦਾਇਕ ਸੀ। ਮੈਨੂੰ ਧੁੰਦਲਾ ਜਿਹਾ ਯਾਦ ਹੈ ਕਿ ਉਹਦਾ ਨਾਂ ਲਾਲਾ ਸ਼ੰਕਰ ਦਾਸ ਸੀ, ਪਰ ਮੈਂ ਇਹ ਗੱਲ ਯਕੀਨ ਨਾਲ ਨਹੀਂ ਕਹਿ ਸਕਦਾ। ਲਾਹੌਰ ਪਰਤਕੇ ਮੈਂ ਉਹਨੂੰ ਇਕ ਜਾਂ ਦੋ ਵਾਰ ਮਿਲਿਆ ਹਾਂ। ਸਟੀਮਰ ਉੱਤੇ ਵਾਇਰਲੈੱਸ ਉਪਰੇਟਰ ਨਾਲ ਵੀ ਮੇਰੀ ਦੋਸਤੀ ਹੋ ਗਈ ਸੀ। ਮੈਂ ਉਹਦੇ ਨਾਲ ਵੀ

ਸਮਾਂ ਬਿਤਾਉਂਦਾ ਅਤੇ ਉਹਦੇ ਅਪਰੇਟਸ ਦੇ ਕੰਮ ਕਰਨ ਦੇ ਢੰਗ ਬਾਰੇ ਸਿਖਦਾ। ਇਹ ਅਪਰੇਟਸ "ਕ੍ਰਿਸਟਲ" ਕਿਸਮ ਦਾ ਸੀ। ਉਹ ਮੈਨੂੰ ਬੜੇ ਗੌਰਵ ਨਾਲ ਦੱਸਦਾ ਕਿ ਉਹ 2000 ਮੀਲ ਦੀ ਦੂਰੀ ਤੱਕ ਸੁਨੇਹੇ ਭੇਜ ਸਕਦਾ ਹੈ। ਉਹ ਕਾਫੀ ਗਾਲੜੀ ਸੀ ਅਤੇ ਦੇਸ਼-ਵਿਦੇਸ਼ ਵਿਚ ਘੁੰਮਿਆਂ ਹੋਣ ਕਾਰਨ ਉਹਦੇ ਕੋਲ ਵੱਖ-ਵੱਖ ਦੇਸ਼ਾਂ ਬਾਰੇ ਦਿਲਚਸਪ ਕਹਾਣੀਆਂ ਦਾ ਭੰਡਾਰ ਸੀ। ਇਕ ਹੋਰ ਜਿਸ ਵਿਅਕਤੀ ਨਾਲ ਮੇਰੀ ਜਾਣ-ਪਛਾਣ ਬਣ ਗਈ ਸੀ ਉਹ ਸਟੀਮਰ ਦਾ ਮੁੱਖ ਰਸੋਈਆ ਸੀ। ਉਹ ਚਾਹ ਵੇਲੇ ਜਾਂ ਕਿਸੇ ਹੋਰ ਵੇਲੇ ਮੈਨੂੰ ਕੋਈ ਨਾ ਕੋਈ ਸਭ ਤੋਂ ਵਧੀਆ ਪਕਵਾਨ ਪੇਸ਼ ਕਰਦਾ ਅਤੇ ਕਈ ਵਾਰ ਸਵਾਦਿਸ਼ਟ ਪੇਸਟਰੀ ਦਿੰਦਾ। ਉਹ ਮੇਰਾ ਏਨਾਂ ਖ਼ਿਆਲ ਇਸ ਲਈ ਰੱਖਦਾ ਸੀ ਕਿਉਂਕਿ ਜਦੋਂ ਉਹ ਬਿਮਾਰ ਹੋ ਗਿਆ ਸੀ ਤੇ ਆਪਣੇ ਕੈਬਿਨ ਵਿਚ ਹੀ ਪਿਆ ਰਹਿੰਦਾ ਸੀ ਉਸ ਵੇਲੇ ਮੈਂ ਉਹਦੀ ਦੇਖਭਾਲ ਕੀਤੀ ਸੀ ਅਤੇ ਜਦੋਂ ਜਹਾਜ਼ ਦੇ ਸੇਵਾਦਾਰਾਂ ਨੂੰ ਦੇਣ ਲਈ ਹਰੇਕ ਮੁਸਾਫਰ ਤੋਂ 10-10 ਮਾਰਕ ਇਕੱਠੇ ਕੀਤੇ ਗਏ ਸਨ ਤਾਂ ਮੈਂ ਉਹਨੂੰ ਕੁਝ ਸ਼ਿਲਿੰਗ ਵੱਧ ਦੇ ਦਿੱਤੇ ਸਨ।

## ਹੈਡਲਬਰਗ ਵਿਖੇ

ਲੀਡਜ਼ ਯੂਨੀਵਰਸਿਟੀ ਦੇ ਪ੍ਰੋਫੈਸਰ ਸਮਿਥਲਜ਼, ਜਿਸ ਨੇ ਮੇਰੇ ਲਈ ਸਾਰੇ ਪ੍ਰਬੰਧ ਕੀਤੇ ਸਨ, ਨੇ ਮੈਨੂੰ ਹੈਡਲਬਰਗ ਤੋਂ 25 ਕਿਲੋਮੀਟਰ ਦੂਰ ਕਾਰਲਸਰੂਏ ਵਿਖੇ ਡਾਕਟਰ ਫੈਜਨਜ਼ ਨੂੰ ਮਿਲਣ ਲਈ ਕਿਹਾ ਸੀ। ਕਿਸੇ ਨਾ ਕਿਸੇ ਤਰ੍ਹਾਂ ਮੈਨੂੰ ਪਤਾ ਲੱਗ ਗਿਆ ਕਿ ਹੈਡਲਬਰਗ ਵਿਖੇ ਇਕ ਜਰਮਨ ਇਸਤਰੀ ਫਰਾ ਸ਼ੈਰਰ ਕੋਲ ਸੰਸਾਰ ਦੇ ਅੱਡ-ਅੱਡ ਹਿੱਸਿਆਂ ਤੋਂ ਆਉਂਦੇ ਵਿਦਿਆਰਥੀਆਂ ਲਈ ਇਕ ਘਰ ਰਾਖਵਾਂ ਹੈ। ਉਹ ਜਰਮਨ ਭਾਸ਼ਾ ਦੀ ਅਧਿਆਪਕਾ ਸੀ। ਮੈਂ ਕਾਰਲਸਰੂਏ ਜਾਣ ਤੋਂ ਪਹਿਲਾਂ ਇਕ-ਦੋ ਦਿਨ ਹੈਡਲਬਰਗ ਵਿਖੇ ਰੁਕਣ ਦਾ ਫੈਸਲਾ ਕੀਤਾ। ਮੈਂ ਫਰਾ ਸ਼ੈਰਰ ਨੂੰ ਤਾਰ ਦਿੱਤੀ ਕਿ ਉਹ ਮੈਨੂੰ ਲੈਣ ਲਈ ਸਟੇਸ਼ਨ ਉੱਤੇ ਕਿਸੇ ਨੂੰ ਭੇਜ ਦੇਵੇ। ਹੈਡਲਬਰਗ ਵਿਖੇ ਉਤਰ ਕੇ ਮੈਂ ਵੇਖਿਆ ਕਿ ਉਹਦੀ ਧੀ ਮੇਰੀ ਉਡੀਕ ਕਰ ਰਹੀ ਸੀ। ਉਹ ਮੈਨੂੰ ਸੁੰਦਰ ਨੈਕਰ ਦਰਿਆ ਦੇ ਸੱਜੇ ਕੰਢੇ 'ਤੇ ਇਕ ਪਹਾੜੀ ਢਲਾਣ ਉਪਰ ਸਥਿਤ ਆਪਣੇ ਘਰ "ਪੈਲਸ਼ਨ" ਲੈ ਗਈ। ਇੱਥੇ ਮੈਨੂੰ ਇਕ ਭਾਰਤੀ ਵਿਦਿਆਰਥੀ ਮਿਲਿਆ ਜੋ ਬਾਅਦ ਵਿਚ ਮੇਰੇ ਲਈ ਬਹੁਤ ਸਹਾਈ ਸਿੱਧ ਹੋਇਆ। ਉਹਦਾ ਨਾਂ ਡਾਕਟਰ ਹੁਡਲੀਕਰ ਸੀ। ਉਹਨੇ ਬੰਬਈ ਯੂਨੀਵਰਸਿਟੀ ਤੋਂ ਭੂ-ਗਰਭ-ਵਿਗਿਆਨ ਦੀ ਐਮ. ਏ. ਕੀਤੀ ਹੋਈ ਸੀ। ਉਹ ਕੁਝ ਸਮੇਂ ਲਈ ਫ਼ਰਗੂਸਨ ਕਾਲਜ, ਪੂਨਾ ਵਿਖੇ ਇਸ ਵਿਸ਼ੇ ਦਾ ਪ੍ਰੋਫੈਸਰ ਰਿਹਾ ਸੀ ਅਤੇ ਉਸ ਵੇਲੇ ਹੈਡਲਬਰਗ ਵਿਖੇ ਆਪਣੇ ਵਿਸ਼ੇ ਦੀ ਅਗਲੇਰੀ ਪੜ੍ਹਾਈ ਕਰ ਰਿਹਾ ਸੀ। ਹੁਡਲੀਕਰ ਉਸੇ ਘਰ ਵਿਚ ਠਹਿਰਿਆ ਹੋਇਆ ਸੀ ਜਿੱਥੇ ਮੈਂ ਕਾਰਲਸਰੂਏ ਜਾਣ ਤੋਂ ਪਹਿਲਾਂ ਦੋ-ਤਿੰਨ ਦਿਨ ਠਹਿਰਿਆ ਸੀ। ਅਸੀਂ ਚੰਗੇ ਦੋਸਤ ਬਣ ਗਏ ਅਤੇ

ਤਕਰੀਬਨ ਹਰ ਸ਼ਾਮ ਅਸੀਂ ਲੰਮੀ ਸੈਰ ਕਰਦੇ। ਕਾਰਲਸਰੂਏ ਵਿਚ ਰਹਿੰਦਿਆਂ ਮੈਂ ਯੂਨੀਵਰਸਿਟੀ ਵੇਖਣ ਅਤੇ ਉੱਥੋਂ ਦੇ ਕੁਝ ਪ੍ਰਸਿੱਧ ਪ੍ਰੋਫੈਸਰਾਂ ਨੂੰ ਮਿਲਣ ਲਈ ਅਕਸਰ ਹੀ ਹੈਡਲਬਰਗ ਚਲਿਆ ਜਾਇਆ ਕਰਦਾ ਸੀ। ਕੁਝ ਸਮੇਂ ਬਾਅਦ ਉੱਥੇ ਹੀ ਮੇਰੀ ਮੁਲਾਕਾਤ ਇਕ ਹੋਰ ਖ਼ੁਸ਼ਮਿਜ਼ਾਜ ਭਾਰਤੀ ਵਿਦਿਆਰਥੀ ਨਾਲ ਹੋਈ ਜੋ ਹੁਣ ਪੰਡਿਤ ਮੋਤੀ ਲਾਲ ਨਹਿਰੂ ਦਾ ਦਾਮਾਦ ਹੈ। ਉਹਦਾ ਨਾਂ ਹੈ ਸ੍ਰੀ ਰਣਜੀਤ ਸਿੰਘ ਪੰਡਿਤ ਰਾਜਕੋਟ। ਉਹ ਆਪਣੇ-ਆਪ ਨੂੰ ਬਹੁਤ ਉੱਚੇ ਘਰਾਣੇ ਨਾਲ ਸਬੰਧਿਤ ਦੱਸਦਾ ਸੀ ਤੇ ਇਹ ਗੱਲ ਠੀਕ ਵੀ ਸੀ ਕਿਉਂਕਿ ਉਹਦੀ ਚਾਲ-ਢਾਲ ਅਤੇ ਉਹਦੇ ਵਰਤੋਂ ਵਿਹਾਰ ਤੋਂ ਹੀ ਪਤਾ ਲੱਗ ਜਾਂਦਾ ਸੀ ਕਿ ਉਹ ਕਿਸੇ ਉੱਚੇ ਘਰਾਣੇ ਦਾ ਚਿਰਾਗ ਹੈ। ਜਦੋਂ ਮੈਨੂੰ ਪਤਾ ਲੱਗਾ ਕਿ ਉਹ ਮਹਾਨ ਵੈਦਿਕ ਵਿਦਿਵਾਨ ਸ਼ੰਕਰ ਪਾਂਡੂਰੰਗ ਪੰਡਿਤ ਦਾ ਭਤੀਜਾ ਹੈ ਤਾਂ ਉਹਦੇ ਨਾਲ ਮੇਰੀ ਨੇੜਤਾ ਹੋਰ ਵੀ ਸੰਘਣੀ ਹੋ ਗਈ ਕਿਉਂਕਿ ਸ਼ੰਕਰ ਪਾਂਡੂਰੰਗ ਪੰਡਿਤ ਪ੍ਰਾਰਥਨਾ ਸਮਾਜ[20] ਦੇ ਇਕ ਮੋਹਰੀ ਮੈਂਬਰ ਸਨ ਅਤੇ ਉਹਨਾਂ ਨੂੰ ਮੈਂ 28 ਸਾਲਾਂ ਤੋਂ ਬਹੁਤ ਨੇੜਿਉਂ ਜਾਣਦਾ ਸੀ। ਜਰਮਨੀ ਨੂੰ ਅਚਾਨਕ ਅਲਵਿਦਾ ਕਹਿਣ ਵੇਲੇ ਹੁਡਲੀਕਰ ਅਤੇ ਪੰਡਿਤ ਨੇ ਮੇਰੇ ਪ੍ਰਤੀ ਜੋ ਸਨੇਹ ਦਰਸਾਇਆ, ਉਹਨੂੰ ਮੈਂ ਕਦੇ ਵੀ ਨਹੀਂ ਭੁਲਾਂਗਾ। ਮੈਂ ਇਹਦੇ ਬਾਰੇ ਵੇਰਵੇ ਵਿਚ ਗੱਲ ਅੱਗੇ ਚੱਲ ਕੇ ਕਰਾਂਗਾ। ਜਦੋਂ ਕਦੇ ਅਸੀਂ ਤਿੰਨੇ ਹੀ ਇਕੱਠੇ ਸ਼ਾਮ ਦੀ ਸੈਰ ਲਈ ਨਿਕਲਦੇ ਤਾਂ ਮੈਂ ਵੇਖਦਾ ਕਿ ਪੰਡਿਤ ਦੇ ਸੁੰਦਰ ਚਿਹਰੇ ਅਤੇ ਗੂੜ੍ਹੇ ਕਾਲੇ ਕੁੰਡਲਦਾਰ ਵਾਲਾਂ ਨੂੰ ਵੇਖ ਕੇ ਜਰਮਨ ਮੁਟਿਆਰਾਂ ਕੀਲੀਆਂ ਜਾਂਦੀਆਂ। ਦੋ ਕੁ ਵਾਰ ਤਾਂ ਇੰਜ ਵੀ ਹੋਇਆ ਕਿ ਕੁੜੀਆਂ ਝਕਦੀਆਂ-ਝਕਦੀਆਂ ਉਹਦੇ ਕੋਲ ਆਈਆਂ ਅਤੇ ਬੜੀ ਨਿਮਰਤਾ ਨਾਲ ਕਹਿਣ ਲੱਗੀਆਂ ਕਿ ਉਹ ਆਪਣੇ ਨਰਮ ਮਖਮਲੀ ਵਾਲਾਂ ਨੂੰ ਛੋਹ ਕੇ ਵੇਖ ਲੈਣ ਦੇਵੇ। ਹੈਡਲਬਰਗ ਵਿਖੇ ਹੀ ਮੈਂ ਪ੍ਰੋਫੈਸਰ ਲਿਉਨਾਰਡ ਨੂੰ ਮਿਲਿਆ। ਉਹ ਦਿਲਚਸਪ ਸ਼ਖ਼ਸੀਅਤ ਦੇ ਮਾਲਕ ਸਨ। ਉਹ ਨੈਕਰ ਦੇ ਕੰਢੇ ਉੱਤੇ ਰੋਜ਼ਾਨਾ ਸੈਰ ਕਰਨ ਜਾਇਆ ਕਰਦੇ ਸਨ। ਸੈਰ ਕਰਦਿਆਂ ਉਹ ਆਪਣਾ ਸਿਰ ਸੱਜੇ ਤੋਂ ਖੱਬੇ ਅਤੇ ਖੱਬੇ ਤੋਂ ਸੱਜੇ ਘੁੰਮਾਇਆ ਕਰਦੇ ਸਨ। ਹੈਡਲਬਰਗ ਵਿਖੇ ਮੈਂ ਪ੍ਰੋਫ਼ੈਸਰ ਗੋਲਡਸ਼ਮਿਟ ਨੂੰ ਮਿਲਣ ਗਿਆ। ਉਹਨਾਂ ਮੇਰੇ ਪ੍ਰਤੀ ਬਹੁਤ ਸਨੇਹ ਦਰਸਾਇਆ। ਉਹ ਛੁੱਟੀਆ ਦੌਰਾਨ ਵਿਸ਼ੇਸ਼ ਤੌਰ ਉੱਤੇ ਲੈਬਾਰਟਰੀ ਆਉਂਦੇ ਤੇ



*ਮੋਤੀ ਲਾਲ ਨਹਿਰੂ*

ਮੈਨੂੰ ਆਪਣੇ ਗੋਨੀਉਮੀਟਰ (ਕੋਣ-ਮਾਪਕ ਯੰਤਰ) ਨੂੰ ਬਣਾਉਣ ਦੀ ਅਤੇ ਉਹਦੇ ਕੰਮ ਦੀ ਵਿਧੀ ਸਮਝਾਉਂਦੇ। ਹੈਡਲਬਰਗ ਤੋਂ ਮੈ ਕਾਰਲਸਰੂਏ ਗਿਆ। ਪ੍ਰੋਫੈਸਰ ਹੁਡਲੀਕਰ ਵੀ ਮੇਰੇ ਨਾਲ ਸੀ। ਆਪਣਾ ਸਾਮਾਨ ਹੋਟਲ ਵਿਚ ਰੱਖ ਕੇ, ਅਸੀਂ ਤਕਨੀਕੀ ਸੰਸਥਾ ਵਿਖੇ ਡਾ. ਫੈਜਨਜ਼ ਨੂੰ ਮਿਲਣ ਚਲੇ ਗਏ। ਕੈਟਾਲਾਈਸਿਸ ਦੇ ਪ੍ਰਸਿੱਧ ਮਾਹਿਰ ਡਾ ਬ੍ਰੇਡਿਗ ਸੰਸਥਾ ਦੇ ਡਾਇਰੈਕਟਰ ਸਨ।

ਡਾਕਟਰ ਫੈਜਨਜ਼ ਦੀ ਉਮਰ ਉਸ ਵੇਲੇ ਤਕਰੀਬਨ 40 ਵਰ੍ਹੇ ਸੀ ਅਤੇ ਉਹ ਰੇਡੀਉਐਕਟਿਵਿਟੀ ਦੇ ਖੇਤਰ ਵਿਚ ਆਪਣਾ ਨਾਂ ਬਣਾ ਵੀ ਚੁੱਕੇ ਸਨ। "ਲੰਡਨ ਟਾਈਮਜ਼" ਨੇ ਵਿਗਿਆਨ ਦੀ ਉਸ ਸ਼ਾਖ਼ ਵਿਚ ਉਸ ਵੇਲੇ ਕੰਮ ਕਰਦੇ ਛੇ ਸਭ ਤੋਂ ਵਧੀਆ ਵਿਗਿਆਨੀਆਂ ਦਾ ਜ਼ਿਕਰ ਕੀਤਾ ਸੀ ਅਤੇ ਡਾ ਫੈਜਨਜ਼ ਇਹਨਾਂ ਛੇ ਵਿਗਿਆਨੀਆਂ ਵਿਚੋਂ ਇਕ ਸਨ। ਤਕਨੀਕੀ ਸੰਸਥਾ ਵਿਚ ਪੁੱਜਣ ਤੋਂ ਕੁਝ ਮਿੰਟਾਂ ਦੇ ਬਾਅਦ ਹੀ ਡਾ. ਹੁਡਲੀਕਰ ਪਰਤ ਗਿਆ ਕਿਉਂਕਿ ਉਹਨੇ ਹੈਡਲਬਰਗ ਜਾਣ ਲਈ ਗੱਡੀ ਫੜਨੀ ਸੀ। ਪਰ ਡਾ. ਫੈਜਨਜ਼ ਨਾਲ ਘੁਲ-ਮਿਲਣ ਵਿਚ ਮੈਨੂੰ ਉੱਕਾ ਹੀ ਕੋਈ ਮੁਸ਼ਕਲ ਪੇਸ਼ ਨਾ ਆਈ ਕਿਉਂਕਿ ਉਹ ਬਹੁਤ ਖ਼ੁਸ਼ਤਬੀਅਤ ਦੇ ਮਾਲਿਕ ਸਨ ਅਤੇ ਸਾਡੀ ਦਿਲਚਸਪੀ ਦਾ ਖੇਤਰ ਵੀ ਸਾਂਝਾ ਸੀ। ਦੋ ਅਜਨਬੀ ਬੰਦਿਆਂ ਦੇ ਮਿਲਣ 'ਤੇ ਆਮ ਤੌਰ ਉੱਤੇ ਹੀ ਹੁੰਦੀਆਂ ਰਸਮੀ ਗੱਲਾਂ ਅਤੇ ਸਫਰ ਦੌਰਾਨ ਵਾਪਰੀਆਂ ਨਿੱਕੀਆਂ ਮੋਟੀਆਂ ਘਟਨਾਵਾਂ ਦੇ ਜ਼ਿਕਰ ਤੋਂ ਬਾਅਦ ਸਾਡੇ ਵਿਚਕਾਰ ਇਹ ਦਿਲਚਸਪ ਵਾਰਤਾਲਾਪ ਸ਼ੁਰੂ ਹੋ ਗਈ।

*ਡਾ. ਫੈਜਨਜ਼* : "ਪ੍ਰੋਫੈਸਰ ਸਾਹਨੀ, ਕੀ ਸਿੱਕੇ ਨਾਲ ਸਬੰਧਿਤ ਕਿਸੇ ਸਮੱਸਿਆ ਵਿਚ ਤੁਹਾਡੀ ਦਿਲਚਸਪੀ ਹੈ?"

*ਰੁਚੀ ਰਾਮ ਸਾਹਨੀ*: "ਹਾਂ, ਪਿਛਲੇ ਕੁਝ ਮਹੀਨਿਆਂ ਤੋਂ ਮੈਂ ਸਿੱਕੇ ਦੇ ਐਟਮੀ ਭਾਰ ਨਾਲ ਸਬੰਧਿਤ ਬਹੁਤ ਦਿਲਚਸਪ ਸਵਾਲ 'ਤੇ ਕੰਮ ਕਰਦਾ ਆ ਰਿਹਾ ਹਾਂ।"

*ਡਾ. ਫੈਜਨਜ਼* : "ਤੁਸੀਂ ਕਿੰਨਾ ਕੁ ਕੰਮ ਕਰ ਲਿਆ ਹੈ?"

*ਰੁਚੀ ਰਾਮ ਸਾਹਨੀ*: "ਮੈਂ ਧਾਤ ਦੇ ਇਕ ਜਾਂ ਦੋ ਯੋਗਿਕਾਂ ਦੇ ਸ਼ੁੱਧੀਕਰਨ ਉੱਤੇ ਕੰਮ ਕਰਦਾ ਰਿਹਾ ਹਾਂ ਅਤੇ ਸਿੱਕੇ ਦੇ ਐਟਮੀ ਭਾਰ ਦਾ ਠੀਕ-ਠੀਕ ਪਤਾ ਲਾਉਣ ਨਾਲ ਸਬੰਧਿਤ ਕੁਝ ਪੁਸਤਕਾਂ ਦਾ ਅਧਿਅਨ ਕੀਤਾ ਹੈ।" ਮੈਂ ਉਹਨਾਂ ਨੂੰ ਇਹ ਵੀ ਦੱਸਿਆ ਕਿ ਮੈਂ ਜੋ ਕੁਝ ਵੀ ਕੀਤਾ ਹੈ ਉਹਦੇ ਨੋਟਸ ਲਏ ਹੋਏ ਹਨ।

*ਡਾ. ਫੈਜਨਜ਼* : "ਇਹ ਬੜੀ ਵਧੀਆ ਗੱਲ ਹੈ, ਪਰ ਇਹ ਸਵਾਲ ਤੁਹਾਡੇ ਮਨ ਵਿਚ ਪੈਦਾ ਕਿਵੇਂ ਹੋਇਆ?"

*ਰੁਚੀ ਰਾਮ ਸਾਹਨੀ*: "ਮੇਰੀ ਦਿਲਚਸਪੀ ਵੱਖ-ਵੱਖ ਯੋਗਿਕਾਂ ਅਤੇ ਉਹਨਾਂ ਦੇ ਤੱਤਾਂ ਦੀ ਘੁਲਣਸ਼ੀਲਤਾ ਦੇ ਨੇਮ ਅਤੇ ਉਹਨਾਂ ਵਿਚਕਾਰਲੇ ਸਬੰਧ ਨਿਸਚਿਤ ਕਰਨ ਵਿਚ ਰਹੀ ਹੈ। ਇਹਨਾਂ ਅਧਿਅਨਾਂ ਵਿਚ ਐਟਮੀ ਭਾਰ ਇਕ ਅਹਿਮ ਅਨਸਰ ਰਿਹਾ ਹੈ। ਇਸ ਲਈ ਮੇਰੇ ਅਧਿਅਨ ਨਾਲ ਸਬੰਧਿਤ ਹਰੇਕ ਤੱਤ ਦੇ ਐਟਮੀ ਭਾਰ ਦਾ ਬਹੁਤ ਧਿਆਨ ਨਾਲ ਪਤਾ ਲਾਉਣਾ ਮੇਰੇ ਲਈ ਜ਼ਰੂਰੀ ਹੋ ਗਿਆ। ਸਿੱਕੇ ਦੇ ਸਬੰਧ ਵਿਚ ਮੈਂ ਇਹ ਵੇਖਕੇ ਹੈਰਾਨ ਰਹਿ ਗਿਆ ਕਿ ਕਾਬਲ ਰਸਾਇਣ-ਵਿਗਿਆਨੀਆਂ ਨੇ ਵੀ ਸਿੱਕੇ ਦੇ ਜਿਹੜੇ ਐਟਮੀ ਭਾਰ ਕੱਢੇ ਹਨ ਉਹਨਾਂ ਵਿਚ ਕਾਫੀ ਅੰਤਰ ਹਨ। ਮੈਂ ਇਸ ਨਤੀਜੇ 'ਤੇ ਪੁੱਜਿਆ ਕਿ ਇਹ ਅੰਤਰ ਕੇਵਲ ਪ੍ਰਯੋਗ ਦੀਆਂ ਗ਼ਲਤੀਆਂ ਦਾ ਨਤੀਜਾ ਨਹੀਂ ਹੋ ਸਕਦੇ, ਸਗੋਂ ਸਿੱਕਾ ਲੂਣ ਵਿਚ ਛੋਟੇ, ਪਰ ਵੱਖ-ਵੱਖ ਅਨੁਪਾਤਾਂ ਵਿਚ ਮੌਜੂਦ ਕਿਸੇ ਹੋਰ ਯੋਗਿਕ ਕਾਰਨ ਹੋ ਸਕਦੇ ਹਨ।"

*ਡਾ ਫੈਜਨਜ਼* : ਇਹ ਸੱਚਮੁੱਚ ਹੀ ਬਹੁਤ ਦਿਲਚਸਪ ਗੱਲ ਹੈ। ਪਰ ਅਫ਼ਸੋਸ ਹੈ ਕਿ ਤੁਸੀਂ ਇਸ ਅਧਿਅਨ ਵਿਚ ਬਹੁਤਾ ਅੱਗੇ ਨਹੀਂ ਜਾ ਸਕੇ। ਤੁਹਾਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਮੈਂ ਤੁਹਾਡੀ ਗੱਲ ਬੁੱਝ ਲਈ ਹੈ।" ਇਹ ਕਹਿਕੇ ਉਹਨਾਂ ਆਪਣੇ ਡਰਾਅਰ ਵਿਚੋਂ ਇਕ ਛੋਟਾ ਜਿਹਾ ਖੋਜ-ਪੱਤਰ ਕੱਢਿਆ ਜਿਹੜਾ ਹਾਲ ਹੀ ਵਿਚ ਛਪਿਆ ਸੀ। ਇਹ ਖੋਜ-ਪੱਤਰ ਰੇਡੀਅਮ ਡੀ ਬਾਰੇ ਸੀ। ਉਹਨਾਂ ਮੈਨੂੰ ਦੱਸਿਆ ਕਿ ਉਹ ਵੀ ਤਕਰੀਬਨ ਇਸੇ ਹੀ ਤਰ੍ਹਾਂ ਇਸ ਸਵਾਲ ਤੱਕ ਪੁੱਜੇ ਸਨ ਅਤੇ ਧਾਤੂ ਸਿੱਕੇ ਵਿਚ ਵੱਖ-ਵੱਖ ਮਾਤਰਾਵਾਂ ਵਿਚ ਰਲਿਆ ਹੋਇਆ ਰੇਡੀਅਮ ਡੀ ਹੀ ਅਜਿਹਾ ਤੱਤ ਹੈ ਜਿਹੜਾ ਗ਼ਲਤੀ ਦਾ ਕਾਰਨ ਬਣਦਾ ਹੈ। ਇਸੇ ਗ਼ਲਤੀ ਨੇ ਰਸਾਇਣ ਵਿਗਿਆਨੀਆਂ ਦੀ ਇਕ ਸਮੁੱਚੀ ਪੀੜ੍ਹੀ ਨੂੰ ਭੰਬਲਭੂਸੇ ਵਿਚ ਪਾਇਆ ਹੋਇਆ ਸੀ ਜਿਸ ਵਿਚ ਲੈਬਾਰਟਰੀ ਵਿਚ ਗੱਲਾਂ ਕਰ ਰਹੇ ਇਹ ਦੋ ਬੰਦੇ ਵੀ ਸ਼ਾਮਲ ਸਨ।

ਡਾ. ਫੈਜਨਜ਼ ਦਾ ਮੈਨੂੰ ਅਗਲਾ ਸਵਾਲ ਕੈਂਹ ਨਾਲ ਸੰਬਧਿਤ ਸੀ। ਮੈਂ ਉਹਨਾਂ ਨੂੰ ਦੱਸਿਆ ਕਿ ਕੈਂਹ ਦੇ ਐਟਮੀ ਭਾਰ ਨਾਲ ਸਬੰਧਿਤ ਇਸੇ ਹੀ ਸਮੱਸਿਆ ਬਾਰੇ ਮੈਂ ਸੋਚ-ਵਿਚਾਰ ਤਾਂ ਕੀਤੀ ਹੈ, ਪਰ ਪ੍ਰੈਕਟੀਕਲ ਕੰਮ ਕੋਈ ਨਹੀਂ ਕੀਤਾ। ਡਾ. ਫੈਜਨਜ਼ ਇਹ ਜਾਣ ਕੇ ਬਹੁਤ ਹੈਰਾਨ ਹੋਏ ਕਿ ਮੈਂ ਉਹਨਾਂ ਹੀ ਦੋ ਸਮੱਸਿਆਵਾਂ ਉੱਤੇ

ਕੰਮ ਕਰ ਰਿਹਾ ਹਾ, ਜਿਨ੍ਹਾਂ ਵਿਚੋ ਇਕ ਉਹਨਾਂ ਨੇ ਹਾਲ ਹੀ ਵਿਚ ਹੱਲ ਕਰ ਲਈ ਸੀ ਅਤੇ ਦੂਜੀ ਸਮੱਸਿਆ ਉਨ੍ਹਾਂ ਪਿੱਛੇ ਜਿਹੇ ਹੀ ਹੱਥ ਲਈ ਸੀ। ਉਹਨਾਂ ਮੈਨੂੰ ਕਿਹਾ ਕਿ ਦੂਜੀ ਸਮੱਸਿਆ ਦੇ ਹੱਲ ਲਈ ਮੈ ਉਹਨਾਂ ਦੇ ਨਾਲ ਰਲ ਜਾਵਾਂ। ਮੇਰੇ ਵੱਲੋ ਕੁਝ ਝਿਜਕ ਦਰਸਾਏ ਜਾਣ 'ਤੇ ਉਹਨਾਂ ਕਿਹਾ. "ਸ਼ਾਇਦ ਤੁਸੀਂ ਇਹ ਕੰਮ ਇਕੱਲਿਆਂ ਹੀ ਕਰਨਾ ਚਾਹੁੰਦੇ ਹੋ।" ਮੈਂ ਇਕਦਮ ਕਿਹਾ, "ਨਹੀ, ਨਹੀਂ, ਡਾ ਫੈਜਨਜ, ਮੇਰੀ ਝਿਜਕ ਦਾ ਇਹ ਅਸਲ ਕਾਰਨ ਨਹੀਂ ਹੈ। ਤੁਹਾਡੇ ਨਾਲ ਰਲ ਕੇ ਕੰਮ ਕਰਨਾ ਮੇਰੇ ਲਈ ਬਹੁਤ ਖ਼ੁਸ਼ੀ ਦੀ ਗੱਲ ਹੈ, ਪਰ ਮੈਨੂੰ ਹੁਣ ਅਹਿਸਾਸ ਹੋਇਆ ਹੈ ਕਿ ਕੈਂਹ ਦੇ ਐਟਮੀ ਭਾਰ ਦੀ ਸਮੱਸਿਆ ਰਸਾਇਣੀ ਸਮੱਸਿਆ ਨਹੀਂ ਹੈ, ਸਗੋਂ ਰੇਡੀਉਐਕਟਿਵਿਟੀ ਦੀ ਸਮੱਸਿਆ ਹੈ। ਸਿੱਕੇ ਦੇ ਐਟਮੀ ਭਾਰ ਨੂੰ ਨਿਸਚਿਤ ਕਰਨ ਦੀ ਸਮੱਸਿਆ, ਜਿਹੜੀ ਤੁਸੀਂ ਸਫਲਤਾ ਨਾਲ ਹੱਲ ਕਰ ਲਈ ਹੈ, ਵੀ ਅਸਲ ਵਿਚ ਰਸਾਇਣੀ ਸਮੱਸਿਆ ਨਹੀਂ ਸੀ, ਜਿਵੇਂ ਕਿ ਮੈਂ ਸੋਚਦਾ ਸੀ, ਸਗੋਂ ਰੇਡੀਉਐਕਟਿਵਿਟੀ ਦੀ ਸਮੱਸਿਆ ਸੀ ਜਿਵੇਂ ਤੁਸੀਂ ਮੈਨੂੰ ਵਿਸਥਾਰ ਨਾਲ ਦੱਸਿਆ ਹੈ। ਮੈਂ ਰੇਡੀਉਐਕਟਿਵਿਟੀ ਦੀ ਮਾਤਰਾ ਦਾ ਪਤਾ ਲਾਉਣ ਵਾਲੇ ਕਿਸੇ ਸਾਧਾਰਨ ਯੰਤਰ ਦੀ ਵੀ ਕਦੇ ਵਰਤੋਂ ਨਹੀਂ ਕੀਤੀ, ਇਸ ਲਈ ਤੁਹਾਡੇ ਨਾਲ ਕੰਮ ਸ਼ੁਰੂ ਕਰ ਕੇ ਤੁਹਾਡੇ ਆਪਣੇ ਕੰਮ ਵਿਚ ਰੁਕਾਵਟ ਪਾਉਣਾ ਮੇਰੇ ਲਈ ਬਹੁਤ ਗ਼ਲਤ ਹੋਵੇਗਾ।"

*ਡਾ. ਫੈਜਨਜ਼* : "ਪ੍ਰੋਫੈਸਰ ਸਾਹਨੀ, ਤੁਸੀਂ ਇਸ ਤਰ੍ਹਾਂ ਨਾ ਸੋਚੋ। ਰੇਡੀਉਐਕਟਿਵਿਟੀ ਦੀਆਂ ਸਾਰੀਆਂ ਤਕਨੀਕਾਂ ਤੁਸੀਂ ਮਹੀਨੇ ਵਿਚ ਸਿੱਖ ਜਾਉਗੇ। ਇਹ ਗਿਆਨ ਦੀ ਬਿਲਕੁਲ ਨਵੀਂ ਸ਼ਾਖ਼ਾ ਹੈ ਅਤੇ ਜਿੱਥੋਂ ਤੱਕ ਮਾਤਰਾ ਦਾ ਪਤਾ ਲਾਉਣ ਦੀ ਤਕਨੀਕ ਦਾ ਸਬੰਧ ਹੈ, ਇਹਦੇ ਵਿਚ ਸਿੱਖਣ ਵਾਲਾ ਬਹੁਤਾ ਕੁਝ ਨਹੀਂ ਹੈ। ਇਸ ਤੋਂ ਬਿਲਕੁਲ ਉਲਟ, ਸ਼ੁੱਧ ਯੋਗਿਕਾਂ ਨੂੰ ਲੈ ਕੇ ਉਹਨਾਂ ਦੇ ਰੇਡੀਉਐਕਟਿਵ ਤੱਤਾਂ ਦਾ ਠੀਕ-ਠੀਕ ਪਤਾ ਲਾਉਣ ਦੇ ਪੜਾਅ 'ਤੇ ਪੁੱਜਣ ਤੋਂ ਪਹਿਲਾਂ ਵੱਖ-ਵੱਖ ਕਿਸਮਾਂ ਦੇ ਮੁੱਢਲੇ ਅਪਰੇਸ਼ਨਾਂ ਵਿਚ ਇਕ ਰਸਾਇਣ-ਵਿਗਿਆਨੀ ਵਜੋਂ ਤੁਸੀਂ ਮੇਰੇ ਲਈ ਬਹੁਤ ਸਹਾਈ ਹੋਵੋਂਗੇ।"

ਮੁੱਕਦੀ ਗੱਲ, ਕੈਂਹ (ਬਿਸਮਥ) ਦੇ ਐਟਮੀ ਭਾਰ ਦਾ ਠੀਕ ਪਤਾ ਲਾਉਣ ਲਈ ਮੈਂ ਡਾ. ਫੈਜਨਜ਼ ਦੇ ਨਾਲ ਜੁੱਟ ਗਿਆ। ਇੰਸਟੀਚਿਊਟ ਵਿਚ ਸੱਤ ਪ੍ਰੋਫੈਸਰ ਅਤੇ ਆਰਜ਼ੀ ਪ੍ਰੋਫੈਸਰ ਸਨ ਅਤੇ ਇਹਨਾਂ ਨਾਲੋਂ ਤਕਰੀਬਨ ਦੁਗੁਣੇ ਰੀਸਰਚ ਵਰਕਰ ਸਨ। ਸਾਰੇ ਦੇ ਸਾਰੇ ਰੀਸਰਚ ਵਰਕਰ ਵੱਡੀ ਉਮਰ ਦੇ ਸਨ, ਮੇਰੇ ਨਾਲੋਂ ਭਾਵੇਂ ਛੋਟੇ ਸਨ। ਉਹਨਾਂ ਵਿਚੋਂ ਇਕ ਅੰਗਰੇਜ਼ ਔਰਤ ਕੁਮਾਰੀ ਜੋਨਜ਼ ਸੀ। ਉਹ ਬਹੁਤ ਦਿਲਚਸਪ

ਸ਼ਖ਼ਸੀਅਤ ਦੀ ਮਾਲਕ ਸੀ। ਉਹ ਜਿੰਨੀ ਆਪਣੇ ਖੋਜ ਕੰਮ ਵਿਚ ਪ੍ਰਬੀਨ ਸੀ, ਓਨੀਂ ਹੀ ਇੰਸਟੀਚਿਊਟ ਦੇ ਸਾਰੇ ਰੀਸਰਚ ਵਰਕਰਾਂ ਲਈ ਚਾਹ ਦਾ ਪ੍ਰਬੰਧ ਕਰਨ ਵਿਚ ਹੁਸ਼ਿਆਰ ਸੀ। ਇੰਸਟੀਚਿਊਟ ਦੇ ਡਾਇਰੈਕਟਰ ਡਾ. ਬ੍ਰੇਡਿਗ ਮੈਨੂੰ ਪੁਰਾਣੇ ਜਾਣਦੇ ਸਨ। ਮੈਂ ਇਕ ਵਾਰ ਕੈਟਾਲਾਈਸਿਜ਼ ਵਿਚ ਉਹਨਾਂ ਦੀਆਂ ਖੋਜਾਂ ਬਾਰੇ ਛੇ ਲੈਕਚਰ ਲਿਖੇ ਸਨ ਅਤੇ ਵਿਦਿਆਰਥੀਆਂ ਨੂੰ ਦਿੱਤੇ ਸਨ। ਇੰਸਟੀਚਿਊਟ ਵਿਚ ਕੰਮ ਕਰਨ ਵਾਲੇ ਸਾਰੇ ਵਿਅਕਤੀਆਂ ਵਿਚੋਂ ਡਾ. ਬ੍ਰੇਡਿਗ ਸਭ ਤੋਂ ਭੈੜੇ ਕੱਪੜੇ ਪਾਉਂਦੇ ਸਨ। ਉਹ ਹਰੇਕ ਕੰਮ ਬਹੁਤ ਸਹਿਜੇ-ਸਹਿਜੇ ਕਰਦੇ ਸਨ ਅਤੇ ਕਿਸੇ ਵੀ ਤਰ੍ਹਾਂ ਪ੍ਰਭਾਵਿਤ ਨਹੀਂ ਸਨ ਕਰਦੇ। ਉਹ ਅਕਸਰ ਹੀ ਮੇਰੇ ਕਮਰੇ ਵਿਚ ਆ ਜਾਂਦੇ, ਕੁਝ ਮਿੰਟ ਮੇਰੇ ਕੋਲ ਬੈਠੇ ਰਹਿੰਦੇ ਅਤੇ ਮੈਥੋਂ ਪੁੱਛਦੇ ਕਿ ਮੇਰਾ ਖੋਜ ਦਾ ਕੰਮ ਕਿਵੇਂ ਚੱਲ ਰਿਹਾ ਹੈ। ਆਰਜ਼ੀ ਪ੍ਰੋਫੈਸਰ ਡਾ. ਰੀਸ ਸਭ ਤੋਂ ਵੱਧ ਬਾਂਕੇ ਸਖ਼ਸ਼ ਸਨ। ਮੇਰਾ ਉਹਨਾਂ ਨਾਲ ਕੋਈ ਸਬੰਧ ਨਹੀਂ ਸੀ, ਪਰ ਉਹ ਅਕਸਰ ਹੀ ਮੇਰੇ ਕੋਲ ਆ ਜਾਂਦੇ ਅਤੇ ਕੋਈ ਨਾ ਕੋਈ ਸੁਝਾਅ ਦਿੰਦੇ ਰਹਿੰਦੇ। ਇਕ ਵਾਰ ਉਹ ਮੈਨੂੰ ਆਪਣੇ ਨਾਲ ਲਾਇਬਰੇਰੀ ਲੈ ਗਏ। ਉਹਨਾਂ ਇਕ ਰਸਾਲੇ ਦੀਆਂ ਦਸ ਜਿਲਦਾਂ ਕੱਢ ਕੇ ਮੇਰੇ ਸਾਹਮਣੇ ਢੇਰੀ ਕਰ ਦਿੱਤੀਆਂ ਅਤੇ ਉਹਨਾਂ ਵਿਚ ਛਪੇ ਕਈ ਖੋਜ-ਪੱਤਰ ਵਿਖਾਏ। ਉਹਨਾਂ ਦਾ ਖ਼ਿਆਲ ਸੀ ਕਿ ਮੈਂ ਜਿਹੜੀ ਖੋਜ ਕਰ ਰਿਹਾ ਹਾਂ ਉਹਦੇ ਵਿਚ ਇਹ ਖੋਜ-ਪੱਤਰ ਸਹਾਈ ਸਿੱਧ ਹੋ ਸਕਦੇ ਹਨ। ਉਸ ਵੇਲੇ ਮੈਂ ਪ੍ਰੇਰਨਾ ਅਤੇ ਕੰਮ ਲਈ ਉਤਸ਼ਾਹ ਨਾਲ ਭਰਿਆ ਪਿਆ ਸੀ। ਮੈਂ ਗੰਭੀਰ ਵਿਦਿਆਰਥੀ ਵਾਂਗ ਪ੍ਰਯੋਗਸ਼ਾਲਾ ਵਿਚ ਘੰਟਿਆਂ-ਬੱਧੀ ਕੰਮ ਕਰਦਾ ਰਹਿੰਦਾ। ਮੈਂ ਆਪਣੀ ਸਮੱਸਿਆ ਦੇ ਹੱਲ ਵਿਚ ਇਸ ਕਦਰ ਖੁੱਭ ਜਾਂਦਾ ਕਿ ਇਵੇਂ ਲੱਗਦਾ ਜਿਵੇਂ ਮੈਂ ਇਹਦੇ ਉੱਤੇ ਵਰ੍ਹਿਆਂ ਤੋਂ ਕੰਮ ਕਰਦਾ ਆ ਰਿਹਾ ਹਾਂ। ਪਰ ਅਫਸੋਸ ਦੀ ਗੱਲ ਇਹ ਹੈ ਕਿ ਇਹ ਕੰਮ ਅਜੇ ਮੁੱਢਲੇ ਪੜਾਅ ਉੱਤੇ ਹੀ ਸੀ ਕਿ ਇਹਦੇ ਵਿਚ ਵਿਘਣ ਪੈ ਗਿਆ ਕਿਉਂਕਿ ਪਹਿਲਾਂ ਜਰਮਨੀ ਅਤੇ ਰੂਸ ਵਿਚਕਾਰ ਅਤੇ ਫੇਰ ਇਕ ਪਾਸੇ ਜਰਮਨੀ ਤੇ ਆਸਟਰੀਆ, ਦੂਜੇ ਪਾਸੇ ਫ਼ਰਾਂਸ, ਇੰਗਲੈਂਡ, ਆਦਿ ਵਿਚਕਾਰ ਜੰਗ ਛਿੜ ਪਈ। ਇਸ ਗੱਲ ਦਾ ਮੈਨੂੰ ਬਹੁਤ ਅਫ਼ਸੋਸ ਰਿਹਾ ਹੈ ਕਿ ਪ੍ਰਸਿੱਧ ਵਿਗਿਆਨੀ ਡਾ ਫੈਜਨਜ਼ ਨਾਲ ਮਿਲ ਕੇ ਅਹਿਮ ਖੋਜ ਕਰਨ ਦਾ ਕੰਮ ਵਿਚਾਲੇ ਹੀ ਛੱਡਣਾ ਪਿਆ। ਮੈਂ ਕਾਰਲਸਰੂਏ ਵਿਚ ਭਾਵੇਂ ਥੋੜ੍ਹਾ ਸਮਾਂ ਹੀ ਰਿਹਾ, ਪਰ ਉੱਥੇ ਵਾਪਰੀਆਂ ਕੁਝ ਘਟਨਾਵਾਂ ਦਾ ਜ਼ਿਕਰ ਦਿਲਚਸਪੀ ਤੋਂ ਖ਼ਾਲੀ ਨਹੀਂ ਹੈ। ਮੈਂ ਕਾਰਪਫਿਨ ਹੋਟਲ ਵਿਚੋਂ ਹਲਕਾ ਜਿਹਾ ਨਾਸ਼ਤਾ ਲੈ ਕੇ 9 ਕੁ ਵਜੇ ਲੈਬਾਰਟਰੀ ਪਹੁੰਚ ਜਾਇਆ ਕਰਦਾ ਸੀ। ਨਾਸ਼ਤੇ ਵਿਚ ਆਮ ਤੌਰ ਉੱਤੇ ਰੋਲ ਬਰੈੱਡ, ਸ਼ਹਿਦ, ਇਕ ਆਂਡਾ, ਕੋਕੋ ਜਾਂ ਦੁੱਧ ਦਾ ਇਕ ਕੱਪ ਅਤੇ ਕੁਝ ਫਲ ਹੁੰਦੇ ਸਨ। ਦੁਪਹਿਰੇ ਇਕ ਵਜੇ ਮੈਂ ਨੇੜੇ ਸਥਿਤ ਰੈਸਟੋਰੈਂਟ ਵਿਚੋਂ ਦੁਪਹਿਰ ਦਾ ਭੋਜਨ ਖਾਇਆ ਕਰਦਾ ਸੀ। ਡੇਢ ਵਜੇ ਤੋਂ ਲੈ ਕੇ ਸਾਢੇ ਚਾਰ ਵਜੇ ਤੱਕ ਮੈਂ ਮੁੜ ਲੈਬਾਰਟਰੀ ਵਿਚ ਕੰਮ ਕਰਦਾ।

ਆਪਣੇ ਕਮਰੇ ਵਿਚ ਪਰਤ ਕੇ ਮੈਂ ਆਪ ਹੀ ਇਕ ਜਾਂ ਦੋ ਕੱਪ, ਨਹੀਂ ਇਕ ਜਾਂ ਦੋ ਬੀਕਰ ਚਾਹ ਬਣਾਉਂਦਾ ਤੇ ਬਿਸਕੁਟਾਂ ਨਾਲ ਪੀਂਦਾ। ਇਸ ਚਾਹ ਦਾ ਪ੍ਰਬੰਧ ਬਹੁਤ ਸਰਲ, ਪਰ ਦਿਲਚਸਪ ਮਾਮਲਾ ਸੀ। ਕੁਮਾਰੀ ਜੋਨਜ਼ ਬਰਾਂਡੇ ਦੀ ਖਿੜਕੀ ਵਿਚ ਰੱਖ ਕੇ ਬਨਸਨੀ ਬਰਨਰ ਬਾਲਦੀ ਅਤੇ ਲਾਟ ਉੱਤੇ ਪਾਣੀ ਨਾਲ ਭਰ ਕੇ ਵੱਡੀ ਕੇਤਲੀ ਰੱਖ ਦਿੰਦੀ।

ਇਕ ਦਿਨ ਮੈਂ ਆਪਣੇ ਹੋਟਲ ਨੂੰ ਪਰਤ ਰਿਹਾ ਸੀ ਕਿ ਮੈਂ ਵੇਖਿਆ ਕਿ ਸੜਕਾਂ 'ਤੇ ਫ਼ੌਜ ਮਾਰਚ ਕਰ ਰਹੀ ਹੈ ਅਤੇ ਕੁਝ ਥਾਵਾਂ ਉੱਤੇ ਤਾਂ ਅੱਧਾ ਘੰਟਾ ਰੁਕਣਾ ਵੀ ਮੁਸ਼ਕਲ ਸੀ। ਕੁਝ ਘੰਟਿਆਂ ਵਿਚ ਤਾਂ ਸਾਰਾ ਦ੍ਰਿਸ਼ ਹੀ ਬਦਲ ਗਿਆ। ਹਰ ਕੋਈ ਜੰਗ ਦੀ ਗੱਲ ਕਰ ਰਿਹਾ ਸੀ। ਜੰਗ ਦਾ ਸ਼ਾਇਦ ਉਸ ਵੇਲੇ ਤੱਕ ਐਲਾਨ ਹੋ ਚੁੱਕਿਆ ਸੀ। ਭਾਵੇਂ ਮੇਰਾ ਪ੍ਰਭਾਵ ਇਹ ਹੈ ਕਿ ਮੈਂ ਕਾਰਲਸਰੂਏ ਵਿਚ ਜੋ ਕੁਝ ਵੇਖਿਆ ਉਹ ਆਗਾਮੀ ਜੰਗ ਦੀ ਤਿਆਰੀ ਹੀ ਸੀ। ਜਦੋਂ ਮੈਂ ਹੋਟਲ ਪੁੱਜਿਆ ਤਾਂ ਹੋਟਲ ਦੇ ਮਾਲਕ ਸ੍ਰੀ ਕੋਚ ਨੇ ਮੈਨੂੰ ਕਿਹਾ ਕਿ ਮੈਂ ਹੁਣ ਇੱਥੋਂ ਜਾ ਨਹੀਂ ਸਕਦਾ। ਉਹਨਾਂ ਮੈਨੂੰ ਸਲਾਹ ਦਿੱਤੀ ਕਿ ਮੈਂ ਕਾਰਲਸਰੂਏ ਵਿਚ ਹੀ ਟਿਕਿਆ ਰਹਾਂ ਕਿਉਂਕਿ ਹੁਣ ਦੇਸ਼ ਵਿਚੋਂ ਬਾਹਰ ਨਿਕਲਣਾ ਲਗਭਗ ਅਸੰਭਵ ਹੈ। ਉਹਨਾਂ ਮੈਨੂੰ ਦੱਸਿਆ ਕਿ ਮੈਂ ਦੋ ਦਿਨ ਪਛੜ ਗਿਆ ਹਾਂ। ਮੈਂ ਉਹਨਾਂ ਨੂੰ ਪੁੱਛਿਆ ਕਿ ਕੀ ਮੈਨੂੰ ਹੈਡਲਬਰਗ ਜਾਣ ਲਈ ਕਾਰ ਮਿਲ ਸਕਦੀ ਹੈ ਤਾਂ ਉਹਨਾਂ ਨਾਂਹ ਵਿਚ ਸਿਰ ਹਿਲਾਉਂਦਿਆ ਕਿਹਾ ਕਿ ਇਹ ਅਸੰਭਵ ਹੈ। ਉਹਨਾਂ ਮੈਨੂੰ ਸਲਾਹ ਦਿੱਤੀ ਕਿ ਮੈਂ ਕੁਝ ਦਿਨਾਂ ਲਈ ਹੋਟਲ ਵਿਚੋਂ ਬਾਹਰ ਵੀ ਨਾ ਨਿਕਲਾਂ। ਉਹਨਾਂ ਦੱਸਿਆ ਕਿ ਵੱਡੇ ਪੈਮਾਨੇ ਉੱਤੇ ਤਿਆਰੀਆਂ ਸ਼ੁਰੂ ਹੋ ਚੁੱਕੀਆਂ ਹਨ ਅਤੇ ਰੇਲ ਗੱਡੀਆਂ ਫ਼ੌਜੀ ਜਵਾਨਾਂ ਨੂੰ ਢੋਅ ਰਹੀਆਂ ਹਨ। ਮੈਂ ਹੈਡਲਬਰਗ ਵਿਖੇ ਆਪਣੇ ਮਿੱਤਰ ਡਾ. ਹੁਡਲੀਕਰ ਨੂੰ ਤਾਰ ਦਿੱਤੀ ਅਤੇ ਕਿਹਾ ਕਿ ਉਹ ਆ ਕੇ ਮੈਨੂੰ ਨਾਲ ਲੈ ਜਾਵੇ ਕਿਉਂਕਿ ਕਾਰਲਸਰੂਏ ਦੀ ਇਕੱਲਤਾ ਮੈਨੂੰ ਬਹੁਤ ਪਰੇਸ਼ਾਨ ਕਰ ਰਹੀ ਹੈ। ਕੁਝ ਘੰਟਿਆਂ ਬਾਅਦ ਮੈਨੂੰ ਡਾ. ਫੈਜਨਜ਼ ਦਾ ਫੋਨ ਆਇਆ। ਉਹਨਾਂ ਮੈਨੂੰ ਰੋਕੀ ਰੱਖਣ ਲਈ ਮੈਥੋਂ ਮਾਫੀ ਮੰਗੀ ਅਤੇ ਕਿਹਾ ਕਿ ਹੁਣ ਏਨੀਂ ਦੇਰ ਹੋ ਚੁੱਕੀ ਹੈ ਕਿ ਮੈਂ ਇੰਗਲੈਂਡ ਨਹੀਂ ਜਾ ਸਕਦਾ। ਉਹਨਾਂ ਵੀ ਮੈਨੂੰ ਸਲਾਹ ਦਿੱਤੀ ਕਿ ਮੈਂ ਕਾਰਲਸਰੂਏ ਵਿਖੇ ਹੀ ਟਿਕਿਆ ਰਹਾਂ। ਉਹਨਾਂ ਵਾਅਦਾ ਕੀਤਾ ਕਿ ਉਹਨਾਂ ਦੀ ਪਤਨੀ ਮੇਰਾ ਧਿਆਨ ਰਖੇਗੀ ਭਾਵੇਂ ਕਿ ਉਹਨਾਂ ਨੂੰ ਆਪਣੇ ਬਾਰੇ ਇਹ ਪਤਾ ਨਹੀਂ ਸੀ ਕਿ ਉਹ ਆਪ ਕਿੱਥੇ ਹੋਣਗੇ ਕਿਉਂਕਿ ਉਹ ਇਕ ਰਾਖਵੇਂ ਫ਼ੌਜੀ ਅਧਿਕਾਰੀ ਸਨ ਅਤੇ ਜੰਗ ਸ਼ੁਰੂ ਹੋਣ ਤੋਂ ਛੇਤੀ ਹੀ ਬਾਅਦ ਉਹਨਾਂ ਦੀ ਰੈਜਮੈਂਟ ਨੇ ਉਹਨਾਂ ਨੂੰ ਬੁਲਾ ਲੈਣਾ ਸੀ। ਸ੍ਰੀ ਕੋਚ ਅਤੇ ਡਾ. ਫੈਜਨਜ਼ ਨੇ ਕਿਹਾ ਕਿ ਜੇ ਮੇਰੇ ਪੈਸੇ ਨਾ ਆਏ ਤਾਂ ਉਹ ਮੇਰੀ ਮਾਇਕ ਮਦਦ ਵੀ ਕਰਨਗੇ। ਮੈਂ ਉਹਨਾਂ ਨੂੰ ਦੱਸਿਆ ਕਿ ਕਾਰਲਸਰੂਏ ਦੀ ਇਕ ਬੈਂਕ ਵਿਚ ਮੇਰੇ ਕੁਝ ਸੌ ਪੌਂਡ ਜਮ੍ਹਾਂ ਹਨ ਅਤੇ ਇਹਨਾਂ ਨਾਲ ਮੇਰਾ ਸਾਲ ਤੋਂ ਵੱਧ ਸਮਾ ਲੰਘ ਜਾਵੇਗਾ।

ਉਹਨਾਂ ਦਿਨਾਂ ਵਿਚ ਕਾਰਲਸਰੂਏ ਵਿਚ ਚਾਰੇ ਪਾਸੇ ਜਿਹੜਾ ਉਤੇਜਨਾ ਦਾ ਮਾਹੌਲ ਬਣਿਆ ਹੋਇਆ ਸੀ ਉਹਨੂੰ ਮੈਂ ਕਦੇ ਵੀ ਨਹੀ ਭੁੱਲ ਸਕਾਂਗਾ।

ਕੁਝ ਘੰਟਿਆਂ ਬਾਅਦ ਹੁਡਲੀਕਰ ਦੀ ਤਾਰ ਆ ਗਈ। ਉਹਨੇ ਦੱਸਿਆ ਸੀ ਕਿ ਉਹ ਪੰਜ-ਛੇ ਘੰਟੇ ਰੇਲਵੇ ਸਟੇਸ਼ਨ 'ਤੇ ਖੜ੍ਹਾ ਰਿਹਾ ਸੀ, ਪਰ ਉਹਨੂੰ ਸੀਟ ਨਹੀਂ ਮਿਲੀ ਭਾਵੇਂ ਕਿ ਫ਼ੌਜੀ ਗੱਡੀਆਂ ਮਿੰਟ-ਮਿੰਟ ਬਾਅਦ ਲੰਘ ਰਹੀਆਂ ਸਨ। ਮੈਂ ਅਜੇ ਪੜ੍ਹ ਹੀ ਰਿਹਾ ਸੀ ਕਿ ਦਰਵਾਜ਼ੇ ਉੱਤੇ ਦਸਤਕ ਹੋਈ। ਮੈਂ ਦਰਵਾਜ਼ਾ ਖੋਲ੍ਹਿਆ ਤਾਂ ਸਾਹਮਣੇ ਡਾ. ਹੁਡਲੀਕਰ ਖੜ੍ਹਾ ਸੀ। ਉਹਨੇ ਦੱਸਿਆ ਕਿ ਉਹਨੇ ਇਕ ਕੁਲੀ ਨੂੰ ਰਿਸ਼ਵਤ ਦਿੱਤੀ ਸੀ ਅਤੇ ਉਹਨੇ ਗੱਡੀ ਤੁਰਨ ਤੋਂ ਐਨ ਪਹਿਲਾਂ ਉਹਨੂੰ (ਹੁਡਲੀਕਰ ਨੂੰ) ਗਾਰਡ ਵਾਲੇ ਡੱਬੇ ਵਿਚ ਚੜ੍ਹਾ ਦਿੱਤਾ ਸੀ। ਮੇਰਾ ਸਾਮਾਨ ਪਹਿਲਾਂ ਹੀ ਬੰਨ੍ਹਿਆਂ ਪਿਆ ਸੀ ਅਤੇ ਅੱਧੇ ਘੰਟੇ ਬਾਅਦ ਹੀ ਅਸੀਂ ਟੈਕਸੀ ਲੈ ਕੇ ਰੇਲਵੇ ਸਟੇਸ਼ਨ ਪੁੱਜ ਗਏ। ਟੈਕਸੀ ਵੀ ਹੁਡਲੀਕਰ ਨੇ ਬੜੇ ਯੱਬਾਂ ਨਾਲ ਲੱਭੀ ਸੀ। ਇੱਥੇ ਵੀ ਅਸੀਂ ਜਾਦੂਈ ਸ਼ਬਦ "ਸਿਮ ਸਿਮ ਖੁੱਲ੍ਹ ਜਾ" ਵਰਤੇ। ਡਾ. ਹੁਡਲੀਕਰ ਨੇ ਮੈਨੂੰ ਲੁਕਵੇਂ ਰੂਪ ਵਿਚ ਡੱਬੇ ਵਿਚ ਚੜ੍ਹਾ ਦਿੱਤਾ। ਅਸੀਂ ਅੱਧੀ ਰਾਤ ਨੂੰ ਹੈਡਲਬਰਗ ਪੁੱਜੇ। ਫਰਾ ਸ਼ੈਰਰ ਦੇ ਮਹਿਮਾਨ-ਨਿਵਾਜ਼ "ਪੈਲਸ਼ਨ" ਵਿਚ ਸਾਨੂੰ ਸੌਖਿਆਂ ਹੀ ਜਗ੍ਹਾ ਮਿਲ ਗਈ।

ਮੈਂ ਹੈਡਲਬਰਗ ਵਿਖੇ ਕੁਝ ਕੁ ਦਿਨ ਠਹਿਰਿਆ ਤੇ ਇਹਨਾਂ ਦਿਨਾਂ ਦੌਰਾਨ ਮੈਂ ਜਰਮਨੀ ਤੋਂ ਇੰਗਲੈਂਡ ਜਾਣ ਲਈ ਸਾਰੇ ਜ਼ਰੂਰੀ ਪ੍ਰਬੰਧ ਕਰ ਲਏ। ਮੈਂ ਫਰਾ ਸ਼ੈਰਰ ਦੇ ਮਕਾਨ ਵਿਚ ਰਹਿ ਰਹੇ ਭਾਰਤੀ ਵਿਦਿਆਰਥੀਆਂ ਵਿਚੋਂ ਇਕ-ਦੋ ਨੂੰ ਆਪਣੇ ਸਫਰ ਦੇ ਸਾਥੀ ਬਣਾਉਣ ਦਾ ਯਤਨ ਕੀਤਾ, ਪਰ ਉਹਨਾਂ ਸਾਰਿਆਂ ਨੇ ਹੀ ਕਹਿ ਦਿੱਤਾ ਕਿ ਉਹਨਾਂ ਨੂੰ ਇੱਥੋਂ ਨਾ ਜਾਣ ਦੀ ਸਲਾਹ ਦਿੱਤੀ ਗਈ ਹੈ ਕਿਉਂਕਿ ਇੱਥੋਂ ਜਾਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੈ। ਫ਼ੌਜੀ ਗੱਡੀਆਂ ਹਰੇਕ ਦਿਸ਼ਾ ਵਿਚ ਆ-ਜਾ ਰਹੀਆਂ ਸਨ ਅਤੇ ਸਾਰੇ ਦੇਸ਼ ਵਿਚ ਹਫੜਾ-ਦਫੜੀ ਮਚੀ ਹੋਈ ਸੀ। ਰੂਸ ਨਾਲ ਜੰਗ ਦਾ ਵਿਸ਼ਾ ਸਭਨਾਂ ਦੀ ਜ਼ਬਾਨ ਉੱਤੇ ਸੀ। ਫ਼ਰਾਸ ਅਤੇ ਇੰਗਲੈਂਡ ਨਾਲ ਜੰਗ ਛਿੜਨ ਦੀਆਂ ਸੰਭਾਵਨਾਵਾਂ ਬਾਰੇ ਵੀ ਲੋਕ ਗੱਲਾਂ ਕਰਦੇ ਸਨ- ਇੰਗਲੈਂਡ ਦੀ ਪੁਜ਼ੀਸ਼ਨ ਦੀ ਵਿਸ਼ੇਸ਼ ਤੌਰ ਉੱਤੇ ਚਰਚਾ ਕੀਤੀ ਜਾ ਰਹੀ ਸੀ। ਦੂਜਿਆਂ ਨੂੰ ਦੇਸ਼ ਛੱਡਣ ਅਤੇ ਮੇਰੇ ਨਾਲ ਇੰਗਲੈਂਡ ਚੱਲਣ ਦੀ ਪ੍ਰੇਰਣਾ ਦੇਣ ਦੀ ਥਾਂ ਹਰੇਕ ਹੀ ਮੈਨੂੰ ਸਲਾਹ ਦੇ ਰਿਹਾ ਸੀ ਕਿ ਮੈਂ ਵੀ ਟਿਕਿਆ ਰਹਾਂ। ਮੈਨੂੰ ਦੱਸਿਆ ਗਿਆ ਕਿ ਪਹਿਲਾਂ ਹੀ ਬਹੁਤ ਦੇਰ ਹੋ ਚੁੱਕੀ ਹੈ। ਹੈਡਲਬਰਗ ਤੋਂ ਜਾਣ ਵਾਲੀ ਆਖਰੀ ਗੱਡੀ, ਜਿਸ ਰਾਹੀਂ ਅਸੀਂ ਹਾਲੈਂਡ ਤੱਕ ਜਾ ਸਕਦੇ ਸੀ, 2 ਅਗਸਤ 1914 ਨੂੰ ਦੁਪਹਿਰ ਵੇਲੇ ਕਿਸੇ ਸਮੇਂ ਤੁਰਨੀ ਸੀ। ਮੈਨੂੰ ਹੈਡਲਬਰਗ ਤੋਂ 25 ਕਿਲੋਮੀਟਰ ਦੂਰ ਮੈਨਹੀਨ ਵਿਖੇ ਗੱਡੀ ਬਦਲਣੀ ਪੈਣੀ ਸੀ। ਅਸੀਂ ਜਦੋਂ ਕੁਝ ਸ਼ੰਕੇ ਨਵਿਰਤ ਕਰਨ ਲਈ ਅਤੇ ਕੁਝ ਗੱਲਾਂ ਦਾ ਪਤਾ ਲਾਉਣ ਲਈ ਰੇਲਵੇ ਸਟੇਸ਼ਨ ਵੱਲ ਜਾ ਰਹੇ ਸੀ ਤਾਂ ਮੈ

ਵੇਖਿਆ ਕਿ ਇਕ ਜਰਮਨ ਸਾਡਾ ਪਿੱਛਾ ਕਰ ਰਿਹਾ ਹੈ। ਮੇਰੇ ਨਾਲ ਉਸ ਵੇਲੇ ਡਾ. ਹੁਡਲੀਕਰ ਸੀ। ਰਸਤੇ ਵਿਚ ਬਹੁਤ ਵੱਡੀ ਭੀੜ ਇਕੱਠੀ ਹੋਈ ਪਈ ਸੀ ਜੋ ਇਕ ਜਹਾਜ਼ ਨੂੰ ਵੇਖ ਰਹੀ ਸੀ ਜਿਸ ਬਾਰੇ ਕਿਹਾ ਜਾ ਰਿਹਾ ਸੀ ਕਿ ਇਹ ਸਰਬੀਆ ਦਾ ਜਾਸੂਸੀ ਹਵਾਈ ਜਹਾਜ਼ ਹੈ। ਸਾਨੂੰ ਸ਼ੱਕ ਸੀ ਕਿ ਸਾਡਾ ਪਿੱਛਾ ਕਰ ਰਿਹਾ ਜਰਮਨ ਜਾਸੂਸ ਹੈ। ਅਸੀਂ ਆਪਣੇ ਸ਼ੱਕ ਦੀ ਪੁਸ਼ਟੀ ਲਈ ਭੀੜ ਵਿਚ ਵੜ ਗਏ। ਜਦੋਂ ਅਸੀਂ ਭੀੜ ਵਿਚੋਂ ਨਿਕਲ ਕੇ ਸੜਕ ਉੱਤੇ ਤੁਰਨ ਲੱਗੇ ਤਾਂ ਉਹੀ ਬੰਦਾ ਮੁੜ ਸਾਡਾ ਪਿੱਛਾ ਕਰ ਰਿਹਾ ਸੀ। ਰੇਲਵੇ ਸਟੇਸ਼ਨ ਉੱਤੇ ਪੁੱਜ ਕੇ ਮੈਂ ਬਾਹਰ ਖਲੋ ਗਿਆ ਤੇ ਮੇਰਾ ਮਿੱਤਰ ਲੋੜੀਂਦੀ ਜਾਣਕਾਰੀ ਲੈਣ ਲਈ ਅੰਦਰ ਚਲਿਆ ਗਿਆ। ਉਹ ਬੰਦਾ, ਜੋ ਬਾਅਦ ਵਿਚ ਜਾਸੂਸ ਹੀ ਸਿੱਧ ਹੋਇਆ, ਮੇਰੇ ਤੋਂ ਥੋੜ੍ਹੀ ਦੂਰੀ 'ਤੇ ਖੜ੍ਹਾ ਸੀ। ਜਦੋਂ ਮੇਰਾ ਮਿੱਤਰ ਸਟੇਸ਼ਨ ਤੋਂ ਬਾਹਰ ਆਇਆ ਤਾਂ ਅਸੀਂ ਦੋਵੇਂ ਉਸ ਜਾਸੂਸ ਕੋਲ ਗਏ ਤੇ ਉਹਨੂੰ ਪੁੱਛਿਆ ਕਿ ਕੀ ਉਹ ਸਾਡਾ ਪਿੱਛਾ ਕਰ ਰਿਹਾ ਹੈ। ਉਹਨੇ ਕਿਹਾ, "ਹਾਂ।" ਅਸੀਂ ਉਹਨੂੰ ਪੁੱਛਿਆ ਕਿ ਕੀ ਉਹ ਇਹ ਜਾਣਨਾ ਚਾਹੁੰਦਾ ਹੈ ਕਿ ਅਸੀਂ ਕੌਣ ਹਾਂ ਤੇ ਹੈਡਲਬਰਗ ਵਿਚ ਕੀ ਕਰ ਰਹੇ ਹਾਂ। ਥੋੜ੍ਹੇ ਜਿਹੇ ਸਮੇਂ ਵਿਚ ਹੀ ਅਸੀਂ ਉਹਨੂੰ ਆਪਣੇ ਬਾਰੇ ਸਭ ਕੁਝ ਦੱਸ ਦਿੱਤਾ। ਉਹਨੇ ਸਾਨੂੰ ਦੱਸਿਆ ਕਿ ਉਹ ਸਾਨੂੰ ਸਰਬੀਆਈ ਜਾਸੂਸ ਸਮਝ ਰਿਹਾ ਸੀ ਅਤੇ ਇਸੇ ਕਾਰਨ ਹੀ ਉਹ ਸਾਡਾ ਪਿੱਛਾ ਕਰ ਰਿਹਾ ਸੀ। ਸਰਬੀਆ ਉਸ ਵੇਲੇ ਜਰਮਨੀ ਦੇ ਵਿਰੁੱਧ ਸੀ।

2 ਅਗਸਤ ਨੂੰ ਮੈਂ ਹੈਡਲਬਰਗ ਤੋਂ ਰਵਾਨਾ ਹੋਇਆ। ਮੇਰੇ ਦੋ ਦੋਸਤ ਡਾ. ਹੁਡਲੀਕਰ ਅਤੇ ਰਣਜੀਤ ਸਿੰਘ ਪੰਡਿਤ ਮੈਨੂੰ ਮੈਨਹੀਨ ਤੱਕ ਛੱਡਣ ਆਏ। ਇਹ ਉਹਨਾਂ ਦੀ ਬਹਾਦਰੀ ਅਤੇ ਮੇਰੇ ਪ੍ਰਤੀ ਸਨੇਹ ਦਾ ਸਬੂਤ ਸੀ। ਉਹਨਾਂ ਨੂੰ ਪਤਾ ਸੀ ਕਿ ਉਸ ਦਿਨ ਵਾਪਸੀ ਲਈ ਕੋਈ ਗੱਡੀ ਨਹੀਂ ਮਿਲਣੀ ਕਿਉਂਕਿ ਫ਼ੌਜੀਆਂ ਦੀ ਢੋ-ਢੁਆਈ ਖ਼ਾਤਰ ਸਾਰੀਆਂ ਮੁਸਾਫ਼ਰ ਗੱਡੀਆਂ ਰੱਦ ਕਰ ਦਿੱਤੀਆਂ ਗਈਆਂ ਸਨ। ਲੋਕਾਂ ਦੀ ਉਤੇਜਨਾ ਦਾ ਕੋਈ ਹੱਦ-ਬੰਨਾ ਨਹੀਂ ਸੀ। ਛੋਟੇ-ਛੋਟੇ ਬੱਚੇ ਵੀ ਰੂਸ ਉੱਤੇ ਤੇਜ਼ੀ ਨਾਲ ਕਬਜ਼ੇ ਦੀਆਂ ਗੱਲਾਂ ਕਰ ਰਹੇ ਸਨ। ਇਸ ਤੋਂ ਰੂਸ ਨਾਲ ਜੰਗ ਛਿੜਨ ਉੱਤੇ ਜਰਮਨ ਬੱਚਿਆਂ ਦੇ ਜਜ਼ਬੇ ਦਾ ਪਤਾ ਲੱਗਦਾ ਸੀ। ਮੈਨੂੰ ਯਾਦ ਹੈ ਕਿ ਹੈਡਲਬਰਗ ਵਿਖੇ ਇਕ ਜਰਮਨ ਪ੍ਰੋਫੈਸਰ ਦਾ ਨਿੱਕਾ ਜਿਹਾ ਪੁੱਤਰ ਉੱਚੀ ਆਵਾਜ਼ ਵਿਚ ਹੁਡਲੀਕਰ ਨੂੰ ਕਹਿ ਰਿਹਾ ਸੀ : "ਹੁਡਲੀਕਰ, ਹੁਡਲੀਕਰ! ਰੂਸ ਜਰਮਨ ਦਾ ਹਿੱਸਾ ਬਣ ਜਾਵੇਗਾ।" ਇਹੋ ਜਿਹੀਆਂ ਹੋਰ ਕਈ ਘਟਨਾਵਾਂ ਵੀ ਵਾਪਰੀਆਂ ਸਨ ਜਿਨ੍ਹਾਂ ਤੋਂ ਇਸੇ ਉਤੇਜਨਾ ਤੇ ਉਤਸ਼ਾਹ ਦਾ ਪਤਾ ਲਗਦਾ ਸੀ। ਪ੍ਰੋਫੈਸਰ ਲੋਕ ਜੰਗ ਨੂੰ ਲੈ ਕੇ ਹੋਰ ਕਿਸੇ ਵੀ ਨਾਲੋਂ ਵੱਧ ਉਤੇਜਿਤ ਸਨ। ਮੈਨੂੰ ਯਾਦ ਹੈ ਕਿ ਮੈਂ ਇਕ ਵਿਸ਼ਾਲ ਇਕੱਤਰਤਾ ਵਿਚ ਸ਼ਾਮਲ ਹੋਇਆ ਸੀ ਜਿੱਥੇ ਕਰੀਬ ਦਸ ਹਜ਼ਾਰ ਵਿਅਕਤੀ ਜੁੜੇ ਹੋਏ ਸਨ। ਉੱਥੇ ਯੂਨੀਵਰਸਿਟੀ ਦੇ ਪ੍ਰੋਫੈਸਰ ਬੀਤੇ 'ਚ ਜਰਮਨੀ ਨਾਲ ਰੂਸ ਦੇ ਸਬੰਧਾਂ ਦਾ ਇਤਿਹਾਸ ਦੱਸ ਰਹੇ ਸਨ ਅਤੇ

ਇਸ ਵੇਲੇ ਰੂਸ ਨਾਲ ਛੇੜੀ ਜੰਗ ਨੂੰ ਵਾਜਬ ਠਹਿਰਾ ਰਹੇ ਸਨ। ਇੰਗਲੈਂਡ ਪੁੱਜਣ ਤੋਂ ਕੁਝ ਦਿਨਾਂ ਬਾਅਦ ਹੀ ਮੈਨੂੰ ਇਹ ਗੱਲ ਚਿੱਟੇ ਦਿਨ ਵਾਂਗ ਸਾਫ ਹੋ ਗਈ ਕਿ ਜਰਮਨੀ ਦਾ ਇੰਗਲੈਂਡ ਨਾਲ ਕੋਈ ਮੁਕਾਬਲਾ ਨਹੀਂ ਸੀ। ਇਹ ਕੇਵਲ ਮੇਰੀ ਸੋਚ ਹੀ ਨਹੀਂ ਸੀ, ਹਕੀਕਤ ਵਿਚ ਵੀ ਗੱਲ ਇੰਜ ਹੀ ਸੀ।

ਕਾਰਲਸਰੂਏ ਅਤੇ ਹੈਡਲਬਰਗ ਵਿਖੇ ਜਰਮਨ ਬੈਂਕਾਂ ਵਿਚ ਮੇਰੇ ਨਾਂ ਤਕਰੀਬਨ 3000 ਰੁਪਏ ਦੇ ਬਰਾਬਰ ਦੀ ਰਕਮ ਜਮ੍ਹਾਂ ਸੀ। ਕੁਝ ਘੰਟਿਆਂ ਵਿਚ ਹੀ ਮੈਂ ਸਾਰੀ ਰਕਮ ਅੰਗਰੇਜ਼ੀ ਅਸ਼ਰਫੀਆਂ ਦੇ ਰੂਪ ਵਿਚ ਕੱਢਵਾ ਲਈ। ਬੈਂਕਾਂ ਨੇ ਮੇਰੇ ਤੋਂ ਥੋੜ੍ਹਾ ਜਿਹਾ ਕਮਿਸ਼ਨ ਲਿਆ, ਉਂਜ ਉਹਨਾਂ ਨੂੰ ਜਰਮਨੀ ਤੋਂ ਸੋਨਾ ਇੰਗਲੈਂਡ ਲਿਜਾਣ ਵਿਚ ਕੋਈ ਇਤਰਾਜ਼ ਨਹੀਂ ਸੀ। ਇੰਗਲੈਂਡ ਪੁੱਜ ਕੇ ਅਤੇ ਸਾਰੀ ਰਕਮ ਬੈਂਕ ਵਿਚ ਜਮ੍ਹਾਂ ਕਰਾਉਣ ਤੋਂ ਬਾਅਦ ਮੈਨੂੰ ਇਹ ਜਾਣਕੇ ਬਹੁਤ ਹੈਰਾਨੀ ਹੋਈ ਕਿ ਮੈਂ ਹੁਣ ਬੈਂਕ ਵਿਚੋਂ ਸੋਨੇ ਦੀ ਇਕ ਵੀ ਅਸ਼ਰਫ਼ੀ ਨਹੀਂ ਕਢਵਾ ਸਕਦਾ। ਮੈਂ ਜਦੋਂ ਵੀ ਰਕਮ ਕਢਵਾਉਣ ਜਾਂਦਾ ਮੈਨੂੰ ਬਹੁਤੀ ਅਦਾਇਗੀ ਕਾਗਜ਼ੀ ਨੋਟਾਂ ਵਿਚ ਕੀਤੀ ਜਾਂਦੀ ਤੇ ਕੇਵਲ ਥੋੜ੍ਹੀ ਜਿਹੀ ਰਕਮ ਹੀ ਚਾਂਦੀ ਜਾਂ ਤਾਂਬੇ ਦੇ ਸਿੱਕਿਆਂ ਦੇ ਰੂਪ ਵਿਚ ਦਿੱਤੀ ਜਾਂਦੀ। ਜਦੋਂ ਮੈਂ ਇੰਗਲੈਂਡ ਤੋਂ ਭਾਰਤ ਲਈ ਰਵਾਨਾ ਹੋ ਰਿਹਾ ਸੀ ਉਦੋਂ ਵੀ ਬੈਂਕ ਮੈਨੇਜਰ ਮੈਨੂੰ ਸੋਨੇ ਦੀਆਂ ਪੰਜ ਅਸ਼ਰਫੀਆਂ ਦੇਣ ਲਈ ਸਹਿਮਤ ਨਾ ਹੋਇਆ ਜਿਹੜੀਆਂ ਮੈਂ ਬੰਬਈ ਦੇ ਖਰਚੇ ਲਈ ਅਤੇ ਉੱਥੋਂ ਲਾਹੌਰ ਜਾਣ ਦੇ ਖਰਚੇ ਲਈ ਨਾਲ ਲਿਜਾਣੀਆ ਚਾਹੁੰਦਾ ਸੀ।

ਗੱਲ ਲਾਂਭੇ ਚਲੇ ਗਈ ਹੈ। ਜਿਵੇਂ ਮੈਂ ਪਹਿਲਾਂ ਕਿਹਾ ਹੈ, 2 ਅਗਸਤ 1914 ਦੀ ਦੁਪਹਿਰ ਨੂੰ ਮੈਂ ਹੈਡਲਬਰਗ ਤੋਂ ਹਾਲੈਂਡ ਲਈ ਰਵਾਨਾ ਹੋ ਗਿਆ। ਹੁਡਲੀਕਰ ਅਤੇ ਪੰਡਿਤ ਉਸੇ ਹੀ ਗੱਡੀ ਵਿਚ ਮੇਰੇ ਨਾਲ ਮੈਨਹੀਨ ਤੱਕ ਆਏ। ਉਹ ਅੱਖੀਂ ਵੇਖਣਾ ਚਾਹੁੰਦੇ ਸਨ ਕਿ ਮੈਂ ਦੂਜੀ ਗੱਡੀ ਵਿਚ ਬੈਠ ਗਿਆ ਹਾਂ ਅਤੇ ਸੁਰੱਖਿਅਤ ਢੰਗ ਨਾਲ ਹਾਲੈਂਡ ਪੁੱਜ ਜਾਵਾਂਗਾ। ਮੇਰੇ ਉਹਨਾਂ ਬਹਾਦੁਰ ਮਿੱਤਰਾਂ ਨੇ ਹੈਡਲਬਰਗ ਲਈ ਵਾਪਸੀ ਦਾ ਸਾਰਾ ਪੰਧ ਪੈਦਲ ਹੀ ਤਹਿ ਕੀਤਾ ਹੋਵੇਗਾ ਕਿਉਂਕਿ ਉਸ ਦਿਨ ਹੋਰ ਕੋਈ ਗੱਡੀ ਨਹੀਂ ਸੀ ਜਾਣੀ।

4.

# ਪੰਜਾਬ ਸਾਇੰਸ ਇੰਸਟੀਚਿਊਟ

ਪੰਜਾਬ ਸਾਇੰਸ ਇੰਸਟੀਚਿਊਟ ਅਤੇ ਇਹਦੇ ਨਾਲ ਹੀ ਕਾਇਮ ਕੀਤੀ ਗਈ ਸਾਇੰਟੇਫ਼ਿਕ ਵਰਕਸ਼ਾਪ ਨੇ ਮੇਰਾ ਏਨਾਂ ਬਹੁਤਾ ਸਮਾਂ ਅਤੇ ਧਿਆਨ ਲਿਆ ਕਿ ਆਪਣੀ ਜੀਵਨ ਕਹਾਣੀ ਵਿਚ ਉਹਨਾਂ ਦਾ ਜ਼ਿਕਰ ਕਰਨਾ ਮੈਨੂੰ ਜ਼ਰੂਰੀ ਲੱਗਦਾ ਹੈ। ਇੰਸਟੀਚਿਊਟ ਦਾ ਖ਼ਿਆਲ ਸਰਕਾਰੀ ਕਾਲਜ ਦੇ ਪ੍ਰੋਫ਼ੈਸਰ ਜੇ. ਸੀ. ਓਮੈਨ ਨੂੰ ਫੁਰਿਆ ਸੀ। ਮੈਂ ਉਦੋਂ ਅਜੇ ਕਾਲਜ ਵਿਚ ਐਮ. ਏ. ਦਾ ਵਿਦਿਆਰਥੀ ਸੀ। ਕਲਕੱਤਾ ਜਾਣ ਤੋਂ ਪਹਿਲਾਂ ਅਸੀਂ ਅਜਿਹੇ ਇੰਸਟੀਚਿਊਟ ਦੀ ਲੋੜ ਅਤੇ ਸੰਭਾਵਨਾ ਬਾਰੇ ਵਿਚਾਰ-ਵਟਾਂਦਰਾ ਕਰਿਆ ਕਰਦੇ ਸੀ। ਪਰ ਇਹਦੀ ਸਾਕਾਰਤਾ 1885 ਦੀਆਂ ਗਰਮੀਆਂ ਵਿਚ ਹੋਈ ਜਦੋਂ ਮੈਂ ਕਲਕੱਤਾ ਤੋਂ ਪਰਤ ਆਇਆ ਸੀ ਅਤੇ ਪ੍ਰੋਫ਼ੈਸਰ ਓਮੈਨ ਨੂੰ ਸਰਕਾਰ ਇੰਸਟੀਚਿਊਟ ਬਾਰੇ ਵੇਰਵੇ ਨਾਲ ਦੱਸਿਆ ਸੀ। ਪੰਜਾਬ ਸਾਇੰਸ ਇੰਸਟੀਚਿਊਟ ਦੇ ਨਾਂ ਹੇਠ ਇਕ ਸੋਸਾਇਟੀ ਕਾਇਮ ਕਰ ਦਿੱਤੀ ਗਈ। ਪ੍ਰੋਫ਼ੈਸਰ ਓਮੈਨ ਇਹਦੇ ਆਨਰੇਰੀ ਸਕੱਤਰ ਸਨ ਜਦੋਂ ਕਿ ਮੈਂ ਜੁਆਇੰਟ ਸਕੱਤਰ ਸੀ। ਇਹ ਇੰਸਟੀਚਿਊਟ ਕਾਇਮ ਕਰਨ ਦਾ ਸਾਡਾ ਮੂਲ ਮੰਤਵ ਅਤੇ ਟੀਚਾ ਸਾਰੇ ਪ੍ਰਾਂਤ ਵਿਚ ਹਰ ਕਿਸਮ ਦੇ ਵਿਗਿਆਨਕ ਗਿਆਨ ਨੂੰ ਹਰਮਨਪਿਆਰਾ ਬਣਾਉਣਾ ਸੀ। ਇਸ ਲਈ ਅਸੀਂ ਅੰਗਰੇਜ਼ੀ ਅਤੇ ਹੋਰ ਸਥਾਨਕ ਭਾਸ਼ਾਵਾਂ ਵਿਚ ਲੈਕਚਰ ਦੇਣ ਨੂੰ ਆਪਣਾ ਸਾਧਨ ਬਣਾਇਆ। ਲੈਕਚਰਾਂ ਦੇ ਨਾਲ-ਨਾਲ ਅਸੀਂ ਪ੍ਰਯੋਗ ਕਰ ਕੇ ਵੀ ਵਿਖਾਉਂਦੇ ਅਤੇ ਲਾਲਟੈਣ ਸਲਾਈਡਾਂ ਦੀ ਵਰਤੋਂ ਕਰਦੇ। ਇਹਦੇ ਨਾਲ ਹੀ ਸਮੇਂ-ਸਮੇਂ ਕਿਤਾਬਚੇ ਵੀ ਛਾਪਦੇ। ਕੁਝ ਸਾਲਾਂ ਬਾਅਦ ਅਸੀਂ ਇਹਨਾਂ ਮੰਤਵਾਂ ਦਾ ਘੇਰਾ ਵਿਸ਼ਾਲ ਕਰ ਲਿਆ। ਤਕਨੀਕੀ ਸਿੱਖਿਆ ਨੂੰ, ਵਿਸ਼ੇਸ਼ ਕਰਕੇ, ਰਸਾਇਣੀ ਸਨਅਤਾਂ ਵਿਚ ਤਕਨੀਕੀ ਸਿੱਖਿਆ ਨੂੰ ਉਤਸ਼ਾਹਿਤ ਕਰਨਾ ਵੀ ਹੁਣ ਸਾਡਾ ਇਕ ਮੰਤਵ ਸੀ। ਇਸ ਮੰਤਵ ਲਈ ਮਿਆਣੀ (ਭੇਰਾ ਦੇ ਨੇੜੇ) ਦੇ ਮਾਲਿਕ ਜਵਾਲਾ ਸਹਾਏ ਨੇ ਸਾਬਣ, ਨੀਲ ਅਤੇ ਅਜਿਹੀਆਂ ਹੀ ਹੋਰ ਵਸਤਾਂ ਬਣਾਉਣ ਬਾਰੇ ਸੰਖੇਪ ਖੋਜ-ਪੱਤਰਾਂ ਲਈ ਕੁਝ ਨਕਦ ਪੁਰਸਕਾਰ ਦੇਣ ਦੀ ਵੀ ਪੇਸ਼ਕਸ਼ ਕਰ ਦਿੱਤੀ।

ਇੰਸਟੀਚਿਊਟ ਦੇ ਮੂਲ ਮੰਤਵ ਦੇ ਅਨੁਸਾਰ ਪ੍ਰੋਫ਼ੈਸਰ ਓਮੈਨ ਨੇ "ਬਿਜਲੀ" ਅਤੇ "ਚੁੰਬਕੀਕਰਣ" ਨਾਲ ਸਬੰਧਿਤ ਵੱਖ-ਵੱਖ ਵਿਸ਼ਿਆਂ ਬਾਰੇ ਕਈ ਲੈਕਚਰ ਦਿੱਤੇ ਜਦੋਂ ਕਿ ਮੈਡੀਕਲ ਕਾਲਜ ਦੇ ਡਾਕਟਰ ਸੀ. ਸੀ. ਕਾਲੇਬ ਨੇ ਚੋਣਵੇਂ ਵਿਸ਼ਿਆਂ ਉੱਤੇ

ਲੈਕਚਰ ਦਿੱਤੇ ਜਿਨ੍ਹਾਂ ਵਿਚ ਮਨੁੱਖੀ ਸਰੀਰ ਦੀ ਬਣਤਰ ਦੇ ਵੱਖ-ਵੱਖ ਪੱਖਾਂ ਬਾਰੇ ਬੜੇ ਵੇਰਵੇ ਨਾਲ ਦੱਸਿਆ ਹੁੰਦਾ ਸੀ। ਉਹਨਾਂ ਦੇ ਦੋ ਲੈਕਚਰਾਂ, ਜਿਹੜੇ ਲੋਕਾਂ ਦੀ ਮੰਗ 'ਤੇ ਦੁਬਾਰਾ ਕਰਵਾਉਣੇ ਪਏ ਸਨ, ਨੂੰ ਲੋਕਾਂ ਨੇ, ਵਿਸ਼ੇਸ਼ ਕਰਕੇ ਵਿਦਿਆਰਥੀਆਂ ਤੇ ਅਧਿਆਪਕਾਂ ਨੇ ਬਹੁਤ ਹੀ ਭਰਪੂਰ ਹੁੰਗਾਰਾ ਦਿੱਤਾ। ਉਹਨਾਂ ਦੇ ਇਹਨਾਂ ਦੋ ਲੈਕਚਰਾਂ ਦੇ ਸਿਰਲੇਖ "ਮਨੁੱਖ ਦਾ ਭੈ" ("ਮੈਨਜ਼ ਫ਼ੀਅਰ") ਅਤੇ "ਜ਼ਹਿਰੀਲੇ ਤੇ ਗ਼ੈਰ-ਜ਼ਹਿਰੀਲੇ ਧੂੰਏਂ" ("ਸਮੋਕਸ : ਪੁਆਇਜ਼ਨਸ ਐਂਡ ਨਾਨ-ਪੁਆਇਜ਼ਨਸ") ਸਨ। ਬਾਅਦ ਵਿਚ ਕਈ ਲੋਕ, ਜਿਨ੍ਹਾਂ ਵਿਚੋਂ ਬਹੁਤੇ ਕਾਲਜ ਦੇ ਪ੍ਰੋਫੈਸਰ ਸਨ, ਇੰਸਟੀਚਿਉਟ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣ ਲਈ ਨਿਤਰ ਪਏ। ਇਹਨਾਂ ਵਿਚੋਂ ਇਕ ਸੱਜਣ ਡਾ. ਗਰਾਂਟ ਸਨ ਜਿਨ੍ਹਾਂ ਨੂੰ ਆਪਣੇ ਲੈਕਚਰਾਂ ਨੂੰ ਦਿਲਚਸਪ ਅਤੇ ਲੋਕ-ਲੁਭਾਊ ਬਣਾਉਣ ਦੀ ਕਮਾਲ ਦੀ ਪ੍ਰਤਿਭਾ ਪ੍ਰਾਪਤ ਸੀ। ਉਹ ਆਪਣੇ ਪ੍ਰਯੋਗਾਂ ਦੀ ਤਿਆਰੀ ਵਿਚ ਬਹੁਤ ਸਮਾਂ ਲਾਉਂਦੇ ਸਨ। ਉਹਨਾਂ ਦੇ ਲੈਕਚਰ ਅਸਲ ਵਿਚ ਉਹਨਾਂ ਪ੍ਰਕਾਸ਼ਿਤ ਲੈਕਚਰਾਂ ਦਾ ਦੁਹਰਾਅ ਹੁੰਦੇ ਸਨ ਜਿਹੜੇ ਫ਼ੈਰਾਡੇ ਇੰਸਟੀਚਿਊਟ ਵਿਚ ਜਾਂ ਇੰਗਲੈਂਡ ਦੀਆਂ ਅਜਿਹੀਆਂ ਹੀ ਹੋਰ ਵਿਗਿਆਨਕ ਸੰਸਥਾਵਾਂ ਵਿਚ ਦਿੱਤੇ ਗਏ ਹੁੰਦੇ ਸਨ। ਇਵੇਂ ਉਹਨਾਂ ਦੇ ਅਨੇਕ ਸਭ ਤੋਂ ਵੱਧ ਸਫ਼ਲ ਲੈਕਚਰ ਉਹਨਾਂ ਪ੍ਰਸਿੱਧ ਲੈਕਚਰਾਂ ਦਾ ਦੁਹਰਾਅ ਸਨ ਜਿਹੜੇ "ਰੋਮਾਂਸ ਆਫ਼ ਸਾਇੰਸ ਸੀਰੀਜ਼" ਦੇ ਰੂਪ ਵਿਚ ਪ੍ਰਕਾਸ਼ਿਤ ਹੋਏ ਸਨ ਜਿਵੇਂ ਸੀ. ਵੀ. ਬੁਆਇਜ਼ ਦਾ ਲੈਕਚਰ "ਸੋਪ ਬਬਲਜ਼", ਫ਼ੈਰਾਡੇ ਦਾ ਲੈਕਚਰ "ਕੈਮੀਕਲ ਹਿਸਟਰੀ ਆਫ਼ ਕੈਂਡਲ", ਪੈਰੀ ਦਾ ਲੈਕਚਰ "ਸਪਿਨਿੰਗ ਟੋਪਸ", "ਦਾ ਸਟੋਰੀ ਆਫ਼ ਦਾ ਟੈਂਡਰ ਬਾਕਸ," ਆਦਿ। ਅਕਸਰ ਹੀ ਇਹਨਾਂ ਪੁਸਤਕਾਂ ਵਿਚ ਛਪੀ ਸਮੱਗਰੀ ਇੰਨ-ਬਿੰਨ ਵਰਤ ਲਈ ਜਾਂਦੀ, ਪਰ ਸਬੰਧਿਤ ਪੁਸਤਕ ਬਾਰੇ ਇਕ ਸ਼ਬਦ ਵੀ ਨਾ ਬੋਲਿਆ ਜਾਂਦਾ।

ਭਾਵੇਂ ਮੈਨੂੰ ਐਨ ਸ਼ੁਰੂ ਵਿਚ ਹੀ ਜੁਆਇੰਟ ਸਕੱਤਰ ਨਿਯੁਕਤ ਕੀਤਾ ਗਿਆ ਸੀ ਅਤੇ ਪ੍ਰੋਫੈਸਰ ਓਮੈਨ ਦੇ ਨਾਲ ਮੈਂ ਇੰਸਟੀਚਿਊਟ ਦਾ ਸਹਿ-ਸੰਸਥਾਪਕ ਸੀ, ਪਰ ਪਹਿਲੇ ਦੋ ਸਾਲ ਮੈਂ ਸ਼ਿਮਲਾ ਵਿਚ ਤਾਇਨਾਤ ਰਿਹਾ ਸੀ। ਜਿਵੇਂ ਮੈਂ ਪਹਿਲਾਂ ਦੱਸਿਆ ਹੈ, ਮੈਂ ਸਰਕਾਰੀ ਨੌਕਰੀ ਭਾਰਤ ਸਰਕਾਰ ਦੇ ਸੈਕਿੰਡ ਐਸਿਸਟੈਂਟ ਮੌਸਮ ਰਿਪੋਰਟਰ ਵਜੋਂ ਸ਼ੁਰੂ ਕੀਤੀ ਸੀ। ਸ੍ਰੀ ਡਬਲਿਊ. ਐਲ. ਡਲਸ ਪ੍ਰਥਮ ਐਸਿਸਟੈਂਟ ਸਨ। ਸੋ ਮੌਸਮ-ਵਿਭਾਗ ਵਿਚ ਕੰਮ ਕਰਦਿਆਂ ਮੈਂ ਪੰਜਾਬ ਸਾਇੰਸ ਇੰਸਟੀਚਿਊਟ ਦੇ ਸਬੰਧ ਵਿਚ "ਮੌਸਮ" ਬਾਰੇ ਤਿੰਨ ਲੈਕਚਰ ਦਿੱਤੇ। ਸੁਭਾਵਿਕ ਹੀ ਹੈ ਕਿ ਇਹਨਾਂ ਲੈਕਚਰਾਂ ਵਿਚ ਭਾਰਤ ਦੇ ਮੌਸਮ ਦਾ ਵਿਸ਼ੇਸ਼ ਤੌਰ ਉੱਤੇ ਜ਼ਿਕਰ ਸੀ। ਇਹਨਾਂ ਵਿਚੋਂ ਦੋ ਲੈਕਚਰਾਂ ਦੌਰਾਨ ਮਹਾਦੇਵ ਗੋਵਿੰਦ ਰਾਣਾਡੇ[21] ਨੇ ਪ੍ਰਧਾਨਗੀ ਕਰ ਕੇ ਮੇਰਾ ਮਾਣ ਵਧਾਇਆ ਸੀ। ਇਹ 1886 ਦੀ ਗੱਲ ਹੈ ਜਦੋਂ ਉਹ ਇਕ ਕਮੇਟੀ ਦੇ ਮੈਂਬਰ ਬਣ ਕੇ ਸ਼ਿਮਲਾ ਆਏ ਸਨ।

ਜੇ ਮੈਂ ਭੁੱਲਦਾ ਨਾ ਹੋਵਾਂ ਤਾਂ ਇਹ ਕਮੇਟੀ ਪੌਂਡੂਆਂ ਦੇ ਕਰਜ਼ੇ ਦੀ ਸਮੱਸਿਆ ਨੂੰ ਲੈ ਕੇ ਦੱਖਣ 'ਚ ਹੋਏ ਕੁਝ ਦੰਗਿਆਂ ਦੇ ਸਬੰਧ ਵਿਚ ਕਾਇਮ ਕੀਤੀ ਗਈ ਸੀ। ਸ੍ਰੀ ਰਾਣਾਡੇ ਸ਼ਿਮਲਾ ਵਿਚ ਕਈ ਮਹੀਨੇ ਰਹੇ ਅਤੇ ਲੋਕਾਂ ਨੇ ਉਹਨਾਂ ਨੂੰ ਤੇ ਮਹਾਨ ਵੈਦਿਕ ਵਿਦਿਵਾਨ ਸ਼ੰਕਰ ਪਾਂਡੂਰੰਗ ਪੰਡਿਤ ਨੂੰ ਮਿਲਣ ਤੇ ਸੁਣਨ ਲਈ ਇਸ ਮੌਕੇ ਦਾ ਵੱਧ ਤੋਂ ਵੱਧ ਫਾਇਦਾ ਉਠਾਇਆ। ਸ਼ੰਕਰ ਪਾਂਡੂਰੰਗ ਪੰਡਿਤ ਸ੍ਰੀ ਐਸ ਪੰਡਿਤ ਦੇ ਚਾਚਾ ਜਾਂ ਤਾਇਆ ਸਨ। ਸ੍ਰੀ ਐਸ. ਪੰਡਿਤ ਦਾ ਬਾਅਦ ਵਿਚ ਨਹਿਰੂ ਪਰਿਵਾਰ ਨਾਲ ਰਿਸ਼ਤਾ ਜੁੜ ਗਿਆ ਸੀ। ਮੌਸਮ ਬਾਰੇ ਮੇਰੇ ਤਿੰਨ ਲੈਕਚਰ ਸਰਕਾਰੀ ਸਕੂਲ ਦੇ ਹਾਲ ਵਿਚ ਕਰਾਏ ਗਏ ਸਨ ਜੋ ਉਸ ਵੇਲੇ ਦਾ ਮਾਲ ਤੋਂ ਹੇਠਾਂ ਸਥਿਤ ਸੀ। ਇਸ ਤੱਥ ਤੋਂ ਮੈਨੂੰ ਹੈਰਾਨੀ ਵੀ ਅਤੇ ਖ਼ੁਸ਼ੀ ਵੀ ਹੋਈ ਕਿ ਸ੍ਰੀ ਰਾਣਾਡੇ ਨੇ ਮੇਰੇ ਲੈਕਚਰਾਂ ਵਿਚ ਵਿਚਾਰੇ ਗਏ ਕੁਝ ਤੱਥਾਂ ਅਤੇ ਉਭਾਰੀਆਂ ਗਈਆਂ ਸਮੱਸਿਆਵਾਂ ਵਿਚ ਡੂੰਘੀ ਦਿਲਚਸਪੀ ਲਈ ਸੀ। ਸ਼ੰਕਰ ਪਾਂਡੂਰੰਗ ਪੰਡਿਤ ਨੇ ਵੀ ਲੈਕਚਰ ਸੁਣੇ ਸਨ। ਪੰਡਿਤ ਅਤੇ ਰਾਣਾਡੇ- ਜੋ ਸ਼ਿਮਲਾ ਵਿਚ ਇਕੱਠੇ ਹੀ ਰਹਿੰਦੇ ਸਨ–ਨੇ ਹਰੇਕ ਲੈਕਚਰ ਤੋਂ ਬਾਅਦ ਮੈਨੂੰ ਕੁਝ ਸਵਾਲ ਪੁੱਛੇ ਸਨ। ਲੈਕਚਰਾਂ ਦੌਰਾਨ ਮੈਂ ਚਾਰਟਾਂ ਦੀ ਵਰਤੋਂ ਕਰਦਾ ਸੀ ਜਿਨ੍ਹਾਂ ਵਿਚੋਂ ਕੁਝ ਚਾਰਟ ਮੈਂ ਆਪਣੇ ਦਫ਼ਤਰ ਵਿਚੋਂ ਲੈ ਕੇ ਆਉਂਦਾ ਸੀ। ਇਕ ਵੱਡਾ ਚਾਰਟ ਇਸ ਮੌਕੇ ਲਈ ਵਿਸ਼ੇਸ਼ ਤੌਰ ਉੱਤੇ ਤਿਆਰ ਕੀਤਾ ਗਿਆ ਸੀ ਜਿਸ ਵਿਚ ਮੌਨਸੂਨ ਅਤੇ ਸਮੁੰਦਰੀ ਵਾਵਰੋਲਿਆਂ ਦੀ ਦਿਸ਼ਾ ਅਤੇ ਸੇਧ ਨੂੰ ਦਰਸਾਇਆ ਗਿਆ ਸੀ। ਇਹਨਾਂ ਲੈਕਚਰਾਂ ਵਿਚ ਲੋਕਾਂ ਨੇ ਏਨੀਂ ਦਿਲਚਸਪੀ ਲਈ ਕਿ ਕਈ ਭਾਰਤੀ ਅਤੇ ਯੂਰਪੀ ਸੱਜਣ ਇਹ ਲੈਕਚਰ ਸੁਣਨ ਆਏ। ਬਿਨਾਂ ਸ਼ੱਕ ਸਰੋਤਿਆਂ ਵਿਚ ਬਹੁਤੇ ਬੰਗਾਲੀ ਕਲਰਕ ਸਨ ਜਿਨ੍ਹਾਂ ਨਾਲ ਸਰਕਾਰੀ ਦਫ਼ਤਰ ਉਹਨਾਂ ਦਿਨਾਂ ਵਿਚ ਭਰੇ ਹੋਏ ਸਨ। ਮੈਨੂੰ ਯਾਦ ਹੈ ਕਿ ਉਸ ਵੇਲੇ ਬੰਗਾਲੀਆਂ ਦੇ ਹਾਸੇ ਨਾਲ ਸਾਰਾ ਹਾਲ ਹੀ ਗੂੰਜਣ ਲੱਗ ਪਿਆ ਸੀ ਜਦੋਂ ਮੈਂ ਇਕ ਲੈਕਚਰ ਦੌਰਾਨ ਇਹ ਕਿਹਾ ਕਿ ਭਾਰਤ ਸਰਕਾਰ ਤਾਂ ਭਾਵੇਂ ਸ਼ਿਮਲਾ ਵਿਚਲੇ ਆਪਣੇ ਦਫ਼ਤਰਾਂ ਦਾ ਕੰਮ ਬੰਗਾਲੀ ਕਲਰਕਾਂ ਤੋਂ ਬਿਨਾਂ ਚਲਾ ਲਵੇ, ਪਰ ਮੈਨੂੰ ਇਹ ਨਹੀਂ ਪਤਾ ਕਿ ਮੌਨਸੂਨ ਵਰਖਾ ਤੋਂ ਬਿਨਾਂ ਉੱਤਰੀ ਭਾਰਤ ਕੀ ਕਰੇਗਾ ਜਿਹੜੀ ਤਕਰੀਬਨ ਸਾਰੀ ਦੀ ਸਾਰੀ ਆਉਂਦੀ ਹੀ ਬੰਗਾਲ ਤੋਂ ਹੈ ਕਿਉਂਕਿ ਬੰਬਈ ਤੋਂ ਆਉਂਦੇ ਬੱਦਲ ਤਾਂ ਰਾਹ ਵਿਚ ਹੀ ਵਰ੍ਹ ਜਾਂਦੇ ਹਨ ਅਤੇ ਜਿਹੜੇ ਬਚ ਜਾਂਦੇ ਹਨ ਉਹਨਾਂ ਨੂੰ ਅਰਾਵਲੀ ਪਰਬਤ ਰੋਕ ਲੈਂਦੇ ਹਨ। ਮੈਂ ਕਿਹਾ ਕਿ ਪੰਜਾਬ ਦੇ ਹਰੇ ਭਰੇ ਉੱਤਰੀ ਖੇਤਰਾਂ ਅਤੇ ਹਿਸਾਰ ਤੇ ਸਿਰਸਾ ਵਰਗੇ ਬੰਜਰ ਦੱਖਣ-ਪੂਰਬੀ ਖੇਤਰਾਂ ਵਿਚਕਾਰਲਾ ਫਰਕ ਦਰਸਾਉਂਦਾ ਹੈ ਕਿ ਸਾਡੀ ਜ਼ਰਾਇਤੀ ਖ਼ੁਸ਼ਹਾਲੀ ਵਿਚ ਬੰਗਾਲ ਦੀ ਕਿੰਨੀ ਦੇਣ ਅਤੇ ਬੰਬਈ ਦੀ ਕਿੰਨੀ ਦੇਣ ਹੈ। ਸ੍ਰੀ ਰਾਣਾਡੇ ਕਿਉਂਕਿ ਪੱਛਮੀ ਪ੍ਰੈਜ਼ੀਡੈਂਸੀ ਨਾਲ ਸਬੰਧਿਤ ਸਨ, ਇਸ ਲਈ ਪ੍ਰਧਾਨਗੀ ਭਾਸ਼ਨ ਦਿੰਦਿਆਂ ਉਹਨਾਂ ਸਾਡੇ ਪ੍ਰਾਂਤ ਦੀ ਆਰਥਿਕ

ਖ਼ੁਸ਼ਹਾਲੀ ਵਿਚ ਬੰਬਈ ਦੀ ਭੂਮਿਕਾ ਬਾਰੇ ਗਿਆਨ-ਵਰਧਕ ਤੇ ਸ਼ਾਨਦਾਰ ਟਿੱਪਣੀਆ ਕੀਤੀਆ। ਇਸੇ ਤਰ੍ਹਾਂ ਮੇਰੇ ਮੁਸਲਿਮ ਦੋਸਤ ਵੀ ਇਹ ਜਾਣ ਕੇ ਖ਼ੁਸ਼ ਹੋਏ ਹੋਣਗੇ ਕਿ ਅਸੀ ਸਰਦੀਆਂ ਦੀ ਬਾਰਸ਼ ਲਈ ਫ਼ਾਰਸ ਦੀ ਖਾੜੀ ਦੇ ਰਿਣੀ ਹਾਂ ਇਹ ਬਾਰਸ਼ ਪੁੱਠੇ ਵਾਵਰੋਲਿਆਂ ਨਾਲ ਸਾਡੇ ਤੱਕ ਪੁੱਜਦੀ ਸੀ। ਇਹ ਤੱਥ ਉਸ ਵੇਲੇ ਤੱਕ ਸਥਾਪਤ ਹੋ ਚੁੱਕਾ ਸੀ ਕਿ ਇਹਨਾਂ ਪੁੱਠੇ ਵਾਵਰੋਲਿਆਂ ਦਾ ਆਰੰਭ ਫ਼ਾਰਸ ਦੀ ਖਾੜੀ ਵਿਚੋਂ ਹੁੰਦਾ ਹੈ। ਮੈਂ ਇੱਥੇ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਤਿੰਨਾਂ ਲੈਕਚਰਾਂ ਵਿਚੋਂ ਇਕ ਲੈਕਚਰ ਵਿਚ ਮੈਂ ਗਰਮੀਆਂ ਤੋਂ ਸਰਦੀਆਂ ਅਤੇ ਸਰਦੀਆਂ ਤੋਂ ਗਰਮੀਆਂ ਤੱਕ ਮੌਸਮੀ ਹਾਲਤਾਂ ਦੀ ਤਬਦੀਲੀ ਦਾ ਜ਼ਿਕਰ ਕੀਤਾ ਸੀ। ਜਦੋਂ ਗਰਮੀਆਂ ਤੋਂ ਬਾਅਦ ਸਰਦੀਆ ਆਉਂਦੀਆਂ ਹਨ ਅਤੇ ਸਰਦੀਆਂ ਤੋਂ ਬਾਅਦ ਗਰਮੀਆਂ ਆਉਂਦੀਆਂ ਹਨ ਉਦੋਂ ਅਸਾਧਾਰਨ ਮੌਸਮੀ ਹਾਲਤਾਂ ਪੈਦਾ ਹੁੰਦੀਆਂ ਹਨ ਜਿਵੇਂ ਕਿ ਘੱਟੇ-ਮਿੱਟੀ ਵਾਲੇ ਤੇਜ਼ ਤੂਫ਼ਾਨ ਆਉਂਦੇ ਹਨ, ਬੱਦਲਾਂ ਦੀ ਗੜਗੜਾਹਟ ਨਾਲ ਤੂਫਾਨ ਆਉਂਦੇ ਹਨ ਅਤੇ ਗੜੇ ਪੈਂਦੇ ਹਨ।

## ਲਾਲਟੈਣ ਸਲਾਈਡਾਂ

ਮੈਂ ਪਹਿਲਾਂ ਦੱਸ ਚੁੱਕਿਆ ਹਾਂ ਕਿ ਲੈਕਚਰਾਂ ਵੇਲੇ ਗੱਲ ਸਪੱਸ਼ਟ ਕਰਨ ਲਈ ਚਾਰਟਾਂ ਦੇ ਨਾਲ-ਨਾਲ ਲਾਲਟੈਣ ਸਲਾਈਡਾਂ ਦੀ ਵੀ ਵਰਤੋਂ ਕੀਤੀ ਜਾਂਦੀ ਸੀ। ਉਹਨਾਂ ਦਿਨਾਂ ਵਿਚ ਲਾਲਟੈਣ ਸਲਾਈਡਾਂ ਬਣਵਾਉਣੀਆਂ ਕੋਈ ਸੌਖਾ ਕੰਮ ਨਹੀਂ ਸੀ। ਸਾਇਦ ਅੱਜ ਵੀ ਬਹੁਤੇ ਅਧਿਆਪਕਾਂ ਨੂੰ ਆਪਣੇ ਜਨਤਕ ਲੈਕਚਰਾਂ ਲਈ ਜ਼ਰੂਰੀ ਉਪਕਰਣ ਨਹੀਂ ਮਿਲਦੇ। ਕੁਝ ਮੈਟਰੋਪਾਲੀਟਨ ਸ਼ਹਿਰਾਂ ਨੂੰ ਛੱਡ ਕੇ ਹੋਰ ਕਿਤੇ ਵੀ ਲਾਲਟੈਣ ਸਲਾਈਡਾਂ ਬਣਾਉਣ ਦੀਆਂ ਸਹੂਲਤਾਂ ਮੌਜੂਦ ਨਹੀਂ ਹਨ। ਇਹ ਜਾਣਨਾ ਅਧਿਆਪਕਾਂ ਲਈ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ ਕਿ ਐਪੀਡਾਇਆਸਕੋਪ ਵਰਗੀਆਂ ਆਧੁਨਿਕ ਸਹੂਲਤਾਂ ਦੀ ਅਣਹੋਂਦ ਵਿਚ ਵੀ ਅਜਿਹੇ ਲੈਕਚਰਾਂ ਲਈ ਸਾਧਾਰਨ ਸਲਾਈਡਾਂ ਤਿਆਰ ਕੀਤੀਆਂ ਜਾ ਸਕਦੀਆਂ ਹਨ ਜਿਹੋ ਜਿਹੇ ਮੈਂ ਸ਼ਿਮਲਾ ਵਿਚ ਦਿੱਤੇ ਸਨ। ਮੈਂ ਲਾਲਟੈਣ ਸਲਾਈਡਾਂ ਦੇ ਆਕਾਰ ਦੇ ਸ਼ੀਸ਼ੇ ਦੇ ਟੁੱਕੜੇ ਮੋਮਬੱਤੀ ਦੀ ਲਾਟ ਉੱਤੇ ਰੱਖ ਕੇ ਧੁਆਂਖ ਲਿਆ ਕਰਦਾ ਸੀ ਅਤੇ ਫੇਰ ਪੌਣਾਂ ਦੀ ਦਿਸ਼ਾ ਤੇ ਸ਼ਕਤੀ ਨੂੰ ਅਤੇ ਸਮਦਾਬ ਤੇ ਸਮਤਾਪੀ ਰੇਖਾਵਾਂ ਨੂੰ ਦਰਸਾਉਣ ਲਈ ਇਹਨਾਂ ਸ਼ੀਸ਼ੇ ਦੇ ਟੁੱਕੜਿਆਂ 'ਤੇ ਪਿੰਨ ਨਾਲ ਤੀਰਾਂ ਦੇ ਛੋਟੇ ਅਤੇ ਵੱਡੇ ਨਿਸ਼ਾਨ ਵਾਹ ਲਿਆ ਕਰਦਾ ਸੀ। ਇਸ ਤਰ੍ਹਾਂ ਵਾਵਰੋਲਿਆਂ ਅਤੇ ਪੁੱਠੇ ਵਾਵਰੋਲਿਆਂ ਬਾਰੇ ਲੈਕਚਰ ਬਹੁਤ ਸਾਰੇ ਸਰੋਤਿਆਂ ਨੂੰ ਬਿਨਾਂ ਕਿਸੇ ਖ਼ਰਚ ਦੇ ਸੁਣਾਇਆ ਅਤੇ ਤਸਵੀਰਾਂ ਨਾਲ ਸਮਝਾਇਆ ਜਾ ਸਕਦਾ ਹੈ। ਧੁਆਂਖੀਆਂ ਸਲਾਈਡਾਂ ਨਾਲ ਮੈਂ ਆਪਣੇ ਲੈਕਚਰਾਂ ਨੂੰ ਪੂਰੀ ਸਪੱਸ਼ਟਤਾ ਨਾਲ ਸਮਝਾ ਸਕਿਆ ਸੀ। ਬਾਅਦ ਵਿਚ ਜਦੋਂ ਮੈਂ ਸਰਕਾਰੀ ਕਾਲਜ, ਲਾਹੌਰ ਵਿਚ

ਅਧਿਆਪਕ ਲਗ ਗਿਆ ਸੀ ਤਾਂ ਮੈ ਇਹ ਲੈਕਚਰ ਇਕ ਵਾਰ ਫੇਰ ਦਿੱਤੇ ਸਨ। ਪ੍ਰੋਫ਼ੈਸਰ ਓਮੈਨ ਦੀ ਸਲਾਹ ਉੱਤੇ ਮੈਂ ਇਹਨਾਂ ਵਿਚੋਂ ਇਕ ਲੈਕਚਰ ਪੂਰੇ ਵੇਰਵੇ ਨਾਲ ਲਿਖਿਆ ਸੀ ਅਤੇ ਫੇਰ ਇਕ ਕਿਤਾਬਚੇ ਦੇ ਰੂਪ ਵਿਚ ਛਪਵਾਇਆ ਸੀ। ਮੈਨੂੰ ਅਫ਼ਸੋਸ ਹੈ ਕਿ ਹੁਣ ਮੇਰੇ ਕੋਲ ਇਸ ਕਿਤਾਬਚੇ ਦੀ ਕੋਈ ਕਾਪੀ ਨਹੀਂ ਹੈ। ਮੇਰਾ ਖ਼ਿਆਲ ਹੈ ਕਿ ਇਹ ਸ਼ਿਮਲਾ ਵਿਚ ਦਿੱਤੇ ਗਏ ਤਿੰਨ ਲੈਕਚਰਾਂ ਵਿਚੋਂ ਦੂਜਾ ਲੈਕਚਰ ਸੀ। ਲਾਹੌਰ ਵਿਚ ਇਹ ਲੈਕਚਰ ਦੇਣ ਵੇਲੇ ਮੈਂ ਇਹਦਾ ਵਿਸਤਾਰ ਕਰ ਲਿਆ ਸੀ। ਇਹ ਮੌਨਸੂਨ ਵਰਖਾ ਅਤੇ ਵਾਵਰੋਲੇ ਵਾਲੇ ਤੂਫਾਨਾਂ ਨਾਲ ਸਬੰਧਿਤ ਸੀ।

ਲਾਹੌਰ ਵਿਚ ਲੈਕਚਰ ਦੇਣ ਵੇਲੇ ਮੈਂ ਆਪਣੀਆਂ ਸਲਾਈਡਾਂ ਦੇ ਰੂਪ ਨੂੰ ਵੀ ਬਦਲ ਲਿਆ ਸੀ। ਕੁਝ ਸਲਾਈਡਾਂ ਤਾਂ ਸਕਰੀਨ ਉੱਤੇ ਬਹੁਤ ਵਧੀਆ ਵਿਖਾਈ ਦਿੰਦੀਆਂ ਸਨ। ਸ਼ੀਸ਼ੇ ਦੀਆਂ ਪਲੇਟਾਂ ਨੂੰ ਮੋਮਬੱਤੀ ਦੀ ਲਾਟ ਉੱਤੇ ਰੱਖ ਕੇ ਧੁਆਂਖਣ ਦੀ ਥਾਂ ਮੈਂ ਇਹਨਾਂ ਪਲੇਟਾਂ ਨੂੰ ਗੂੰਦ ਦੇ ਪਤਲੇ ਜਿਹੇ ਘੋਲ ਵਿਚ ਡੋਬ ਦਿੰਦਾ ਤੇ ਫੇਰ ਉਹਨਾਂ ਨੂੰ ਧੁੱਪ ਵਿਚ ਸੁੱਕਣ ਲਈ ਰੱਖ ਦਿੰਦਾ। ਇਸ ਸਾਧਾਰਨ ਜਿਹੇ ਅਮਲ ਨਾਲ ਪਲੇਟਾਂ ਦੀ ਸਤਹਿ ਜ਼ਰਾ ਖੁਰਦਰੀ ਹੋ ਜਾਂਦੀ ਸੀ ਅਤੇ ਉਹਨਾਂ ਉੱਤੇ ਭਾਰਤ ਦਾ ਨਕਸ਼ਾ ਉਲੀਕਣ, ਫੇਰ ਤੀਰਾਂ ਦੇ ਨਿਸ਼ਾਨ ਵਾਹੁਣ, ਸਮਦਾਬ ਤੇ ਸਮਤਾਪੀ ਰੇਖਾਵਾਂ ਨੂੰ ਦਰਸਾਉਣ ਦਾ ਕੰਮ ਸੌਖਾ ਹੋ ਜਾਂਦਾ ਸੀ। ਛਪਾਈ ਵਾਲੀ ਸਿਆਹੀ ਬਹੁਤ ਚੰਗੇ ਨਤੀਜੇ ਦਿੰਦੀ ਸੀ। ਮੈਂ ਆਪਣੇ ਜਨਤਕ ਲੈਕਚਰਾਂ ਦੌਰਾਨ ਫੋਟੋਗਰਾਫਿਕ ਸਲਾਈਡਾਂ ਦੀ ਥਾਂ ਇਹਨਾਂ ਸਾਧਾਰਨ ਸਲਾਈਡਾਂ ਨੂੰ ਹੀ ਪਹਿਲ ਦਿੰਦਾ ਰਿਹਾ ਹਾਂ। ਇਸ ਪਹਿਲ ਦਾ ਕਾਰਨ ਕੇਵਲ ਇਹ ਨਹੀਂ ਹੈ ਕਿ ਇਹਨਾਂ ਉੱਤੇ ਕੋਈ ਖਰਚ ਨਹੀਂ ਹੁੰਦਾ, ਸਗੋਂ ਇਹ ਵੀ ਹੈ ਕਿ ਜਿਨਾਂ ਚਿਰ ਕਿਸੇ ਸਲਾਈਡ ਨਿਰਮਾਤਾ ਨੂੰ ਖ਼ਤ ਲਿਖਣ ਉੱਤੇ ਲੱਗਦਾ ਹੈ, ਉਸ ਤੋਂ ਘੱਟ ਸਮੇਂ ਵਿਚ ਇਹ ਸਾਧਾਰਨ ਸਲਾਈਡਾਂ ਤਿਆਰ ਹੋ ਜਾਂਦੀਆਂ ਹਨ। ਜਨਤਕ ਲੈਕਚਰਾਂ ਦੌਰਾਨ ਇਹਨਾਂ ਸਲਾਈਡਾਂ ਨੂੰ ਵਰਤਣ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਇਹਨਾਂ ਸਲਾਈਡਾਂ ਨੂੰ ਵੇਖ ਕੇ ਬਹੁਤ ਸਾਰੇ ਸਰੋਤਿਆਂ ਨੂੰ ਵੀ ਆਪਣੀਆਂ ਸਲਾਈਡਾਂ ਤਿਆਰ ਕਰਨ ਅਤੇ ਆਪਣੇ ਲੈਕਚਰਾਂ ਦੌਰਾਨ ਉਹਨਾਂ ਨੂੰ ਵਰਤਣ ਦਾ ਉਤਸ਼ਾਹ ਮਿਲਦਾ ਹੈ। ਬਿਨਾਂ ਸ਼ੱਕ ਕੁਝ ਸੂਰਤਾਂ ਵਿਚ ਫੋਟੋਗਰਾਫਿਕ ਸਲਾਈਡਾਂ ਤੋਂ ਬਿਨਾਂ ਕੰਮ ਨਹੀਂ ਚੱਲ ਸਕਦਾ।

ਮੇਰੀ ਵਿਧੀ ਨੂੰ ਧਿਆਨ ਵਿਚ ਰੱਖ ਕੇ ਅਧਿਆਪਕ ਆਪ ਵੀ ਵੱਖ-ਵੱਖ ਕਿਸਮਾਂ ਦੀਆਂ ਸਾਧਾਰਨ ਸਲਾਈਡਾਂ ਬਣਾ ਸਕਦੇ ਹਨ। ਮੈਂ ਆਪਣੇ ਜਨਤਕ ਲੈਕਚਰਾਂ ਲਈ ਜਿਹੜੀਆਂ ਸਲਾਈਡਾਂ ਤਿਆਰ ਕੀਤੀਆਂ ਸਨ ਉਹਨਾਂ ਨੂੰ ਬਣਾਉਣ ਦੀ ਵਿਧੀ ਹੇਠ ਲਿਖੇ ਅਨੁਸਾਰ ਹੈ। (ਇਹਦੇ ਤੋਂ ਅਧਿਆਪਕ ਆਪ ਹੀ ਅੰਦਾਜ਼ਾ ਲਾ ਲੈਣਗੇ ਕਿ ਉਹਨਾਂ ਲਈ ਕਿਹੜੀ ਵਿਧੀ ਠੀਕ ਹੈ)।

1 ਵਧੀਆ ਨੋਕ ਵਾਲੇ ਡਰਾਇੰਗ ਪੈੱਨ ਨਾਲ ਜਾਂ ਇਸੇ ਹੀ ਤਰ੍ਹਾ ਦੀ ਕਿਸੇ ਹੋਰ ਚੀਜ਼ ਨਾਲ ਟਰੇਸਿੰਗ ਪੇਪਰ ਉੱਤੇ ਆਪਣੀ ਵਿਉਂਤ, ਡਿਜ਼ਾਈਨ ਜਾਂ ਤਸਵੀਰ ਉਲੀਕ ਲਵੋ। ਫੇਰ ਇਸ ਟਰੇਸਿੰਗ ਪੇਪਰ ਨੂੰ ਸ਼ੀਸ਼ੇ ਦੀ ਪਲੇਟ ਉੱਤੇ ਚਿਪਕਾ ਦੇਵੋ। ਬਹੁਤੀ ਵਾਰ ਪੇਪਰ ਦੀਆਂ ਨੁਕਰਾਂ ਨੂੰ ਚਿਪਕਾਉਣ ਨਾਲ ਹੀ ਕੰਮ ਚੱਲ ਜਾਂਦਾ ਹੈ। ਜੇ ਸ਼ੀਸ਼ੇ ਦੀਆਂ ਪਲੇਟਾਂ ਕਾਫੀ ਪਤਲੀਆ ਹਨ ਅਤੇ ਵਧੀਆ ਕਾਲੀ ਸਿਆਹੀ ਵਰਤੀ ਗਈ ਹੈ ਤਾਂ ਡਿਜ਼ਾਈਨ ਉਲੀਕੇ ਵਾਲਾ ਟਰੇਸਿੰਗ ਪੇਪਰ ਦੋ ਪਲੇਟਾ ਦੇ ਵਿਚਕਾਰ ਰਖਿਆ ਜਾ ਸਕਦਾ ਹੈ ਅਤੇ ਪਲੇਟਾਂ ਨੂੰ ਜੁੜੀਆਂ ਰੱਖਣ ਲਈ ਪਤਲੇ, ਪਰ ਮਜ਼ਬੂਤ ਸੂਤੀ ਧਾਗੇ ਦੀ ਵਰਤੋਂ ਕੀਤੀ ਜਾ ਸਕਦੀ ਹੈ। ਸਪੱਸ਼ਟ ਹੀ ਹੈ ਕਿ ਇਹਦੇ ਲਈ ਰਬੜ ਬੈਂਡ ਦੀ ਵਰਤੋਂ ਨਹੀਂ ਕੀਤੀ ਜਾਣੀ ਚਾਹੀਦੀ। ਟਰੇਸਿੰਗ ਪੇਪਰ ਉੱਤੇ ਜੇ ਬਹੁਤ ਮਾਮੂਲੀ ਜਿਹਾ ਤੇਲ ਲਾ ਦਿੱਤਾ ਜਾਵੇ ਤਾਂ ਇਹਦੇ ਨਾਲ ਤਸਵੀਰ ਜ਼ਿਆਦਾ ਨਿੱਖਰ ਜਾਂਦੀ ਹੈ।

2 ਨੰਬਰ 1 ਵਿਧੀ ਨਾਲ ਵੱਖ-ਵੱਖ ਰੰਗਾਂ ਵਿਚ ਵੀ ਤਸਵੀਰਾਂ ਸੌਖਿਆਂ ਹੀ ਬਣਾਈਆਂ ਜਾ ਸਕਦੀਆਂ ਹਨ।

3. ਜੇ ਡਿਜ਼ਾਈਨ ਗੁੰਝਲਦਾਰ ਨਹੀਂ ਹੈ ਅਤੇ ਰੇਖਾਵਾਂ ਵਿਚ ਉਲੀਕਿਆ ਜਾ ਸਕਦਾ ਹੈ ਤਾਂ ਇਹਨੂੰ ਉਲੀਕਣ ਤੋਂ ਬਾਅਦ ਕੈਂਚੀ ਨਾਲ ਕੱਟ ਕੇ ਪੇਪਰ ਤੋਂ ਅੱਡ ਵੀ ਕੀਤਾ ਜਾ ਸਕਦਾ ਹੈ। ਇਸ ਸੂਰਤ ਵਿਚ ਬਿਨਾਂ ਸ਼ੱਕ ਮੋਟਾ ਭੂਰਾ ਕਾਗਜ਼ ਵਰਤਿਆ ਜਾਣਾ ਚਾਹੀਦਾ ਹੈ ਤਾਂ ਜੋ ਇਹਦੇ ਵਿਚੋਂ ਰੌਸ਼ਨੀ ਛੇਤੀ ਕੀਤੇ ਨਾ ਲੰਘ ਸਕੇ। ਇਸ ਤਰ੍ਹਾਂ ਕਰਨ ਨਾਲ ਹਨੇਰੇ ਪਿਛੋਕੜ ਦੇ ਸਾਹਮਣੇ ਗੂੜ੍ਹੀ ਰੋਸ਼ਨੀ ਵਿਚ ਡਿਜ਼ਾਈਨ ਸਰਕੀਨ ਉੱਤੇ ਉਭਰ ਆਵੇਗਾ।

4. ਕੁਝ ਸੂਰਤਾਂ ਵਿਚ ਮੈਂ ਵੇਖਿਆ ਹੈ ਕਿ ਡਿਜ਼ਾਈਨ ਨੂੰ ਕੱਟ ਕੇ ਸਿੱਧਾ ਹੀ ਸ਼ੀਸ਼ੇ ਦੀ ਪਲੇਟ ਉੱਤੇ ਚਿਪਕਾਉਣਾ ਜਾਂ ਸ਼ੀਸ਼ੇ ਦੀਆਂ ਦੋ ਪਲੇਟਾਂ ਦੇ ਵਿਚਕਾਰ ਰੱਖਣਾ ਵਧੇਰੇ ਸੁਵਿਧਾਜਨਕ ਰਹਿੰਦਾ ਹੈ।

ਇਹ ਬੜੇ ਅਫਸੋਸ ਦੀ ਗੱਲ ਹੈ ਕਿ ਜਨਤਕ ਵਿਗਿਆਨਕ ਪੜ੍ਹਾਈ ਲਈ ਜਾਦੂਈ ਲਾਲਟੈਣ ਦੀ ਅੱਜਕੱਲ੍ਹ ਵਰਤੋਂ ਨਹੀਂ ਕੀਤੀ ਜਾਂਦੀ। ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਸਾਇੰਸ ਇੰਸਟੀਚਿਊਟ ਪ੍ਰਾਂਤ ਵਿਚ ਜਿਹੋ ਜਿਹੇ ਜਨਤਕ ਵਿਗਿਆਨਕ ਲੈਕਚਰਾਂ ਦਾ ਪ੍ਰਬੰਧ ਕਰਿਆ ਕਰਦਾ ਸੀ ਉਹ ਹੁਣ ਏਨੇ ਘੱਟ ਗਏ ਹਨ ਕਿ ਉਹਨਾਂ ਦੀ ਸਥਿਤੀ ਨਾ ਵਰਗੀ ਹੀ ਬਣ ਗਈ ਹੈ।

ਮੈਂ ਇੱਥੇ ਇਸ ਗੱਲ ਦੀ ਚਰਚਾ ਨਹੀਂ ਕਰਾਂਗਾ ਕਿ ਸਾਡੇ ਪ੍ਰਾਂਤ ਵਿਚ ਜਨਤਕ ਵਿਗਿਆਨਕ ਗਿਆਨ ਦੇ ਪਸਾਰ ਪ੍ਰਤੀ ਬਣੀ ਹੋਈ ਬੇਵਾਸਤਗੀ ਦੇ ਕਾਰਨ

ਕੀ ਹਨ। ਮੈਂ "ਸਾਡੇ ਪ੍ਰਾਂਤ" ਸ਼ਬਦ ਜਾਣ-ਬੁੱਝ ਕੇ ਵਰਤਿਆ ਹੈ ਕਿਉਂਕਿ ਮੈਂ ਦੇਸ਼ ਦੇ ਹੋਰਨਾਂ ਹਿੱਸਿਆਂ ਬਾਰੇ ਕੁਝ ਨਹੀਂ ਕਹਿ ਸਕਦਾ। ਜਿਵੇਂ ਮੈਂ ਪਹਿਲਾਂ ਇਕ ਥਾਂ ਜ਼ਿਕਰ ਕੀਤਾ ਹੈ, ਜਦੋਂ ਮੈਂ ਕਲਕੱਤਾ ਵਿਖੇ ਪ੍ਰੈਜ਼ੀਡੈਂਸੀ ਕਾਲਜ ਵਿਚ ਵਿਦਿਆਰਥੀ ਹੁੰਦਾ ਸੀ ਉਦੋਂ ਮੈਂ ਡਾ. ਮਹਿੰਦਰ ਲਾਲ ਸਰਕਾਰ ਦੇ ਇੰਸਟੀਚਿਊਟ ਵਿਚ ਕੁਝ ਅਤਿਅੰਤ ਪ੍ਰੇਰਨਾਦਾਇਕ ਜਨਤਕ ਲੈਕਚਰ ਸੁਣੇ ਸਨ। ਮੇਰੇ ਕਲਕੱਤਾ ਤੋਂ ਪਰਤਣ ਤੋਂ ਤੁਰੰਤ ਬਾਅਦ ਜਦੋਂ ਅਸੀਂ ਪੰਜਾਬ ਸਾਇੰਸ ਇੰਸਟੀਚਿਊਟ ਕਾਇਮ ਕੀਤਾ ਸੀ ਉਦੋਂ ਸਾਡਾ ਮਾਡਲ ਬਿਨਾਂ ਸ਼ੱਕ ਮਹਿੰਦਰ ਲਾਲ ਦਾ ਇੰਸਟੀਚਿਊਟ ਸੀ। ਜਿਵੇਂ ਮੈਂ ਪਹਿਲਾਂ ਕਿਹਾ ਹੈ, ਲੋਕਾਂ ਵਿਚ ਵਿਗਿਆਨਕ ਗਿਆਨ ਦਾ ਪਸਾਰ ਕਰਨ ਦੇ ਮੰਤਵ ਵਾਲੀ ਇਕ ਸੋਸਾਇਟੀ ਕਾਇਮ ਕਰਨ ਦਾ ਵਿਚਾਰ ਕੁਝ ਕੁ ਮਹੀਨੇ ਪਹਿਲਾਂ ਪ੍ਰੋਫ਼ੈਸਰ ਜੇ. ਸੀ. ਓਮੈਨ ਨੂੰ ਫੁਰਿਆ ਸੀ, ਪਰ ਜਦੋਂ ਮੈਂ ਕਲਕੱਤਾ ਤੋਂ ਪਰਤਿਆ ਅਤੇ ਉਹਨਾ ਨੂੰ ਸੇਂਟ ਜ਼ੇਵੀਅਰ ਕਾਲਜ ਦੇ ਫ਼ਾਦਰ ਲਾਫੋਂਟ ਦੇ ਜਨਤਕ ਲੈਕਚਰਾਂ ਬਾਰੇ ਆਪਣੇ ਪ੍ਰਭਾਵ ਦੱਸੇ ਤਾਂ ਉਹਨਾਂ ਹੋਰ ਸਮਾਂ ਗੁਆਏ ਬਿਨਾਂ ਉਸ ਵਿਚਾਰ ਨੂੰ ਸਾਕਾਰ ਕਰਨ ਦਾ ਮਨ ਬਣਾ ਲਿਆ ਜਿਸ ਬਾਰੇ ਪਹਿਲਾਂ ਅਸੀਂ ਕੇਵਲ ਵਿਚਾਰ-ਵਟਾਂਦਰਾ ਹੀ ਕਰ ਰਹੇ ਸੀ।

## ਜਨਤਕ ਲੈਕਚਰ

ਪੰਜਾਬ ਸਾਇੰਸ ਇੰਸਟੀਚਿਊਟ ਦੇ ਜਨਤਕ ਲੈਕਚਰਾਂ ਬਾਰੇ ਪ੍ਰਾਂਤ ਦੇ ਦੂਰ-ਦੁਰਾਡੇ ਇਲਾਕਿਆਂ ਵਿਚ ਅਤੇ ਕੁਝ ਹੋਰ ਰਿਆਸਤਾਂ ਵਿਚ ਜਿੰਨੀ ਦਿਲਚਸਪੀ ਪੈਦਾ ਹੋਈ, ਉਹਨਾਂ ਨੂੰ ਜਿੰਨੇ ਉਤਸਾਹ ਨਾਲ ਲਿਆ ਗਿਆ ਉਸ ਨੂੰ ਮੈਂ ਸ਼ਬਦਾਂ ਵਿਚ ਬਿਆਨ ਨਹੀਂ ਕਰ ਸਕਦਾ। ਸਾਰੇ ਪਾਸਿਆਂ ਤੋਂ ਸਾਨੂੰ ਲੈਕਚਰਰ ਭੇਜਣ ਦੀਆਂ ਮੰਗਾਂ ਆ ਰਹੀਆਂ ਸਨ। ਥੋੜ੍ਹੇ ਸਮੇਂ ਬਾਅਦ ਤਾਂ ਅਸੀਂ ਇਹ ਵੀ ਫ਼ੈਸਲਾ ਕਰ ਲਿਆ ਕਿ ਦੁਰੇਡੇ ਕਸਬਿਆਂ-ਸ਼ਹਿਰਾਂ ਵਿਚ ਜਾ ਕੇ ਤਾਂ ਥੋੜ੍ਹੀ-ਮੋਟੀ ਫ਼ੀਸ ਵੀ ਲੈ ਲਈ ਜਾਵੇ ਤਾਂ ਜੋ ਲੈਕਚਰਰ ਭੇਜਣ ਉੱਤੇ ਆਉਂਦਾ ਖ਼ਰਚਾ ਪੂਰਾ ਹੋ ਸਕੇ। ਲੈਕਚਰਰ ਦੇ ਨਾਲ ਇਕ ਲੈਬਾਰਟਰੀ ਐਸਿਸਟੈਂਟ ਤੇ ਵਿਆਖਿਆ ਲਈ ਜ਼ਰੂਰੀ ਉਪਕਰਣ ਵੀ ਭੇਜਣੇ ਪੈਂਦੇ ਸਨ। ਲਾਹੌਰ ਵਿਚ ਵੀ ਅਤੇ ਹੋਰਨਾਂ ਥਾਵਾਂ ਉੱਤੇ ਵੀ ਬਹੁਤੇ ਲੈਕਚਰਾਂ ਦੌਰਾਨ ਅਸਲ ਪ੍ਰਯੋਗ ਕਰ ਕੇ ਦਿਖਾਏ ਜਾਂਦੇ ਸਨ, ਭਾਵੇਂ ਕਿ ਜਾਦੂਈ ਲਾਲਟੈਣ ਲੈਕਚਰਾਂ ਨੂੰ ਵੀ ਬਿਲਕੁਲ ਹੀ ਅੱਖੋਂ ਉਹਲੇ ਨਹੀਂ ਸੀ ਕੀਤਾ ਜਾਂਦਾ। ਮੈਨੂੰ ਨਹੀਂ ਯਾਦ ਕਿ ਲਾਲਟੈਣ ਲੈਕਚਰਾਂ ਲਈ ਦੁਰੇਡੀਆਂ ਥਾਵਾਂ ਉੱਤੇ ਫ਼ੀਸ ਲਈ ਜਾਂਦੀ ਸੀ, ਪਰ 1896 ਤੋਂ ਬਾਅਦ ਦੁਰੇਡੀਆਂ ਥਾਵਾਂ ਉੱਤੇ ਜਨਤਕ ਲੈਕਚਰਾਂ ਲਈ 1-2 ਆਨੇ ਫ਼ੀਸ ਲੈਣੀ ਆਮ ਗੱਲ ਬਣ ਗਈ ਸੀ, ਭਾਵੇਂ ਕਿ ਕਈ ਵਾਰ ਲੈਕਚਰਰ ਸਥਾਨਕ ਵਿਅਕਤੀ ਹੀ ਹੁੰਦਾ ਸੀ। ਅਸਲ ਵਿਚ ਅਜਿਹੇ ਕੇਸਾਂ ਵਿਚ ਵੀ ਕੁਝ ਕੁ ਉਪਰਕਣ ਅਤੇ ਇਹਨਾਂ ਉਪਕਰਣਾਂ ਨੂੰ ਚਲਾਉਣ ਲਈ ਇਕ ਐਸਿਸਟੈਂਟ ਹੈੱਡਕੁਆਰਟਰ ਤੋਂ ਭੇਜਣੇ ਪੈਂਦੇ ਸਨ।



"ਕਈ ਵਾਰ ਦੁਕਾਨਦਾਰਾਂ ਵਲੋਂ ਸਹਿਜ-ਸੁਭਾਅ ਕੀਤੀਆਂ ਜਾਂਦੀਆਂ ਟਿੱਪਣੀਆਂ ਤੋਂ ਮੈਨੂੰ ਆਮ ਵਿਗਿਆਨਕ ਉਪਕਰਣਾਂ ਨੂੰ ਪੰਜਾਬੀ ਨਾਂ ਦੇਣ ਲਈ ਕੀਮਤੀ ਸੰਕੇਤ ਮਿਲ ਜਾਂਦੇ।"

ਮੈਨੂੰ ਇਹ ਦੱਸਣ ਦੀ ਲੋੜ ਨਹੀਂ ਹੈ ਕਿ ਜੇ ਲੈਕਚਰਾਂ ਲਈ ਦਸ ਥਾਵਾਂ ਤੋਂ ਸੱਦੇ ਆਉਂਦੇ ਸਨ ਤਾਂ ਇਹਨਾਂ ਵਿਚੋਂ ਨੌਂ ਮੇਰੇ ਲਈ ਹੁੰਦੇ ਸਨ। ਹੋਰਨਾਂ ਗੱਲਾਂ ਤੋਂ ਇਲਾਵਾ ਮੈਨੂੰ ਇਸ ਮੰਤਵ ਲਈ ਬੁਲਾਉਣ ਦੇ ਕੁਝ ਵਿਸ਼ੇਸ਼ ਕਾਰਨ ਵੀ ਸਨ। ਕੁਝ ਵਰ੍ਹਿਆਂ ਵਿਚ ਵਿਸ਼ੇਸ਼ ਕਰਕੇ 1890 ਤੇ 1898 ਦੇ ਵਿਚਕਾਰਲੇ ਸਮੇਂ ਵਿਚ, ਭਾਵ ਦਿਆਲ ਸਿੰਘ ਵਸੀਅਤ ਕੇਸ ਵਿਚ ਉਲਝਣ ਤੱਕ, ਮੈਂ ਲਾਹੌਰ ਵਿਚ ਅਤੇ ਹੋਰਨਾਂ ਥਾਵਾਂ ਉੱਤੇ ਏਨੇਂ ਜ਼ਿਆਦਾ ਲੈਕਚਰ ਦਿੱਤੇਂ ਸਨ ਕਿ ਮੈਨੂੰ ਆਪਣੇ ਲੈਕਚਰ ਲਈ ਵਿਸ਼ਾ ਲੱਭਣ ਵਿਚ ਅਤੇ ਵਿਸ਼ੇ ਦੀ ਵਿਆਖਿਆ ਲਈ ਢੁਕਵੇਂ ਉਪਕਰਣ ਲੱਭਣ ਵਿਚ ਕਦੇ ਵੀ ਕੋਈ ਔਖ ਨਹੀਂ ਸੀ ਹੋਈ। ਜਿਹੜਾ ਲੈਕਚਰ ਕਿਸੇ ਇਕ ਥਾਂ ਬਹੁਤ ਦਿਲਚਸਪੀ ਨਾਲ ਸੁਣਿਆ ਜਾਂਦਾ ਸੀ ਉਹਦੇ ਬਾਰੇ ਇਹ ਗੱਲ ਪੱਕੀ ਹੁੰਦੀ ਸੀ ਕਿ ਉਹ ਹੋਰ ਥਾਵਾਂ ਉੱਤੇ ਵੀ ਧਿਆਨ ਨਾਲ ਸੁਣਿਆ ਜਾਵੇਗਾ। ਕਈ ਵਾਰ ਸਾਨੂੰ ਲੋਕ ਕਿਸੇ ਵਿਸ਼ੇਸ਼ ਲੈਕਚਰ ਦਾ ਨਾਂ ਲਿਖ ਕੇ ਭੇਜਦੇ ਅਤੇ ਉਹਨਾਂ ਦੇ ਸ਼ਹਿਰ ਵਿਚ ਇਹ ਲੈਕਚਰ ਦੁਹਰਾਏ ਜਾਣ ਲਈ ਕਹਿੰਦੇ। ਅਜਿਹਾ ਤਾਂ ਹੁੰਦਾ ਕਿਉਂਕਿ ਉਹ ਹੋਰਨਾਂ ਥਾਵਾਂ ਤੋਂ ਉਸ ਲੈਕਚਰ ਵਿਸ਼ੇਸ਼ ਦੀ ਮਹਿਮਾ ਸੁਣ ਚੁੱਕੇ ਹੁੰਦੇ। ਦੋਸਤਾਂ ਅਤੇ ਵਿਦਿਆਰਥੀਆਂ ਦਾ ਮੇਰਾ ਵੱਡਾ ਤੇ ਤੇਜ਼ੀ ਨਾਲ ਵੱਧ ਰਿਹਾ ਘੇਰਾ ਸੀ। ਇਹ ਮਿੱਤਰ ਅਤੇ ਵਿਦਿਆਰਥੀ ਮੈਨੂੰ ਆਪਣੇ-ਆਪਣੇ ਸ਼ਹਿਰਾਂ ਵਿਚ ਜਨਤਕ ਲੈਕਚਰ ਲਈ ਨਿੱਜੀ ਤੌਰ ਉੱਤੇ ਬੁਲਾਉਂਦੇ ਰਹਿੰਦੇ। ਮੇਰੇ ਕੁਝ ਵਿਦਿਆਰਥੀਆਂ ਦੇ ਪ੍ਰਭਾਵਸ਼ਾਲੀ ਮਾਪੇ ਮੈਨੂੰ ਏਨੀਂ ਨਿਮਰਤਾ ਨਾਲ ਬੁਲਾਉਂਦੇ ਕਿ ਮੇਰੇ ਲਈ ਇਨਕਾਰ ਕਰਨਾ ਮੁਸ਼ਕਲ ਹੋ ਜਾਂਦਾ। ਮੈਂ ਇੱਥੇ ਕਪੂਰਥਲਾ ਦੇ ਪ੍ਰਧਾਨ ਮੰਤਰੀ ਤੋਂ ਆਏ ਸੱਦੇ ਦਾ ਵਿਸ਼ੇਸ਼ ਤੌਰ ਉੱਤੇ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸਦੇ ਦੋ ਪੁੱਤਰ ਉਸ ਸਮੇਂ ਸਰਕਾਰੀ ਕਾਲਜ ਵਿਚ ਇੰਟਰਮੀਡੀਏਟ ਵਿਚ ਪੜ੍ਹਦੇ ਸਨ। ਪ੍ਰਧਾਨ ਮੰਤਰੀ ਦੇ ਖ਼ਤ ਨਾਲ ਰਿਆਸਤ ਦੇ ਇਕ ਹੋਰ ਉੱਚ ਅਧਿਕਾਰੀ ਦਾ ਵੀ ਖ਼ਤ ਸੀ ਜੋ ਮੇਰਾ ਮਿੱਤਰ ਸੀ ਅਤੇ ਪੰਜਾਬ ਸਾਇੰਸ ਇੰਸਟੀਚਿਊਟ ਦਾ ਮਦਦਗਾਰ ਸੀ। ਮੈਂ ਕਪੂਰਥਲਾ ਵਿਚ ਤਿੰਨ ਲੈਕਚਰ ਦਿੱਤੇ ਜਿਨ੍ਹਾਂ ਦਾ ਸਾਰਾ ਖ਼ਰਚ ਰਿਆਸਤ ਨੇ ਕੀਤਾ। ਇਸੇ ਤਰ੍ਹਾਂ ਮੈਂ ਘੱਟੋ-ਘੱਟ ਦੋ ਲੈਕਚਰ ਪਟਿਆਲਾ ਵਿਚ, ਇਕ ਲੈਕਚਰ ਮੰਡੀ ਵਿਚ, ਇਕ ਲੈਕਚਰ ਬਹਾਵਲਪੁਰ ਵਿਚ ਦਿੱਤੇ। ਬਹਾਵਲਪੁਰ ਵਾਲਾ ਲੈਕਚਰ ਮੇਰਾ ਆਖਰੀ ਲੈਕਚਰ ਸੀ ਜਿੱਥੇ ਮੈਂ ਸਕੂਲ ਇੰਸਪੈਕਟਰ ਵਜੋਂ ਸਰਕਾਰੀ ਦੌਰੇ ਉੱਤੇ ਗਿਆ ਸੀ। ਇਹ ਲੈਕਚਰ ਮੈਂ ਆਪਣੇ ਇਕ ਸਿੱਖ ਵਿਦਿਆਰਥੀ ਦੀ ਜ਼ੋਰਦਾਰ ਬੇਨਤੀ ਉੱਤੇ ਦਿੱਤਾ ਸੀ ਜਿਹੜਾ ਉਸ ਵੇਲੇ ਰਿਆਸਤ ਵਿਚ ਇਕ ਉੱਚੇ ਅਹੁਦੇ ਉੱਤੇ ਕੰਮ ਕਰ ਰਿਹਾ ਸੀ। ਇਹ ਲੈਕਚਰ ਏਨੇ ਹਰਮਨਪਿਆਰੇ ਬਣ ਗਏ, ਉਹਨਾ ਨੂੰ ਏਨੇ ਵੰਨਸੁਵੰਨੇ ਸਰੋਤਿਆਂ ਨੇ ਸੁਣਿਆ ਕਿ ਮੈਨੂੰ ਅਜੇ ਵੀ ਕਈ ਲੋਕ ਮਿਲ ਜਾਂਦੇ ਹਨ ਜਿਹੜੇ ਮੈਨੂੰ ਦੱਸਦੇ ਹਨ ਕਿ ਉਹਨਾਂ ਜਵਾਨੀ ਵਿਚ ਮੇਰੇ ਲੈਕਚਰ ਸੁਣੇ ਸਨ। ਇਕ ਮੋਟੇ ਜਿਹੇ ਅੰਦਾਜ਼ੇ ਅਨੁਸਾਰ ਮੈਂ ਅਜਿਹੇ 500

ਲੈਕਚਰ ਦਿੱਤੇ ਹਨ।

ਏਨੀ ਵੱਡੀ ਗਿਣਤੀ ਤੋਂ ਪਾਠਕਾਂ ਨੂੰ ਹੈਰਾਨ ਨਹੀਂ ਹੋਣਾ ਚਾਹੀਦਾ। ਲਾਹੌਰ ਵਿਚ ਸੁਨਹਿਰੀ ਮਸਜਿਦ ਦੇ ਨੇੜੇ ਬਾਉਲੀ ਸਾਹਿਬ ਦੇ ਅਹਾਤੇ ਵਿਚ ਮੈਂ ਬਾਕਾਇਦਾ ਹਰ ਸਾਲ ਤਕਰੀਬਨ 20 ਲੈਕਚਰ ਪੰਜਾਬੀ ਵਿਚ ਦਿਆ ਕਰਦਾ ਸੀ। ਇਹ ਅਮਲ ਕਈ ਸਾਲਾਂ ਤੱਕ ਚਲਦਾ ਰਿਹਾ। ਇਹਨਾਂ ਸਾਰੇ ਲੈਕਚਰਾਂ ਦੀ ਵਿਆਖਿਆ ਲਈ ਮੈਂ ਸੌਖੇ-ਸੌਖੇ ਪ੍ਰਯੋਗ ਕਰ ਕੇ ਵਿਖਾਉਂਦਾ। ਇਹਨਾਂ ਪ੍ਰਯੋਗਾਂ ਲਈ ਅਕਸਰ ਹੀ ਸਾਧਾਰਨ ਉਪਕਰਣ ਵਰਤੇ ਜਾਂਦੇ ਜਿਨ੍ਹਾਂ ਨੂੰ ਕੋਈ ਵੀ ਆਪ ਬਣਾ ਸਕਦਾ ਸੀ। ਇਹਨਾਂ ਲੈਕਚਰਾਂ ਨੂੰ ਸੁਣਨ ਲਈ ਆਸਪਾਸ ਦੇ ਬਾਜ਼ਾਰਾਂ ਦੇ ਤਕਰੀਬਨ ਸਾਰੇ ਹੀ ਦੁਕਾਨਦਾਰ ਆਉਂਦੇ। ਉਹਨਾਂ ਵਿਚ ਦਫਤਰਾਂ ਵਿਚ ਕੰਮ ਕਰਨ ਵਾਲੇ ਅੰਗਰੇਜ਼ੀ ਦੇ ਗਿਆਤਾ ਕਲਰਕ ਵੀ ਸ਼ਾਮਲ ਹੁੰਦੇ। ਮੈਂ ਸਮਝਦਾ ਹਾਂ ਕਿ ਇਹ ਮੇਰੇ ਸਭ ਤੋਂ ਵੱਧ ਸਫਲ ਜਨਤਕ ਲੈਕਚਰ ਸਨ। ਜਿਸ ਸਮੇਂ ਲੋਕ ਆਪਣੀ ਰੋਜ਼ਾਨਾ ਦੀ ਖਰੀਦਾਰੀ ਲਈ ਬਾਜ਼ਾਰ ਆਏ ਹੁੰਦੇ ਉਸ ਸਮੇਂ ਵੀ ਵੱਡੀ ਗਿਣਤੀ ਵਿਚ ਦੁਕਾਨਦਾਰ ਲੈਕਚਰ ਸੁਣਨ ਲਈ ਆ ਇਕੱਠੇ ਹੁੰਦੇ ਤੇ ਉਹਨਾਂ ਦੀ ਗਿਣਤੀ ਦਿਨੋ-ਦਿਨ ਵੱਧਦੀ ਜਾਂਦੀ। ਇਸ ਗੱਲ ਤੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਕਿ ਇਹ ਲੈਕਚਰ ਉਹਨਾਂ ਦੀਆਂ ਅਸਲ ਲੋੜਾਂ ਦੀ ਪੂਰਤੀ ਕਰ ਰਹੇ ਹਨ। ਕਈ ਵਾਰ ਦੁਕਾਨਦਾਰਾਂ ਵੱਲੋਂ ਸਹਿਜ-ਸੁਭਾਅ ਕੀਤੀਆਂ ਜਾਂਦੀਆਂ ਟਿੱਪਣੀਆਂ ਤੋਂ ਮੈਨੂੰ ਆਮ ਵਿਗਿਆਨਕ ਉਪਕਰਣਾਂ ਨੂੰ ਪੰਜਾਬੀ ਨਾਂ ਦੇਣ ਲਈ ਕੀਮਤੀ ਸੰਕੇਤ ਮਿਲ ਜਾਂਦੇ। ਇਕ ਵਾਰ ਇਕ ਦੁਕਾਨਦਾਰ ਨੇ ਸੁਭਾਵਿਕ ਹੀ ਇਲੈਕਟਰਿਕ ਪਲੇਟ ਮਸ਼ੀਨ ਨੂੰ ਬਿਜਲੀ ਦਾ ਚਰਖਾ ਕਿਹਾ ਜੋ ਮੇਰੇ ਖ਼ਿਆਲ ਅਨੁਸਾਰ ਇਸ ਮਸ਼ੀਨ ਦਾ ਸਭ ਤੋਂ ਢੁੱਕਵਾਂ ਨਾਂ ਸੀ। ਕਈ ਵਾਰ ਜਦੋਂ ਮੈਨੂੰ ਪੰਜਾਬੀ ਵਿਚ ਢੁਕਵੇਂ ਸ਼ਬਦ ਨਾ ਅਹੁੜਦੇ ਤਾਂ ਮੈਂ ਸਰੋਤਿਆਂ ਨੂੰ ਸ਼ਬਦ ਸੁਝਾਉਣ ਲਈ ਕਹਿੰਦਾ। ਇਹ ਕਦੇ ਨਹੀਂ ਸੀ ਹੋਇਆ ਕਿ ਸਰੋਤਿਆਂ ਨੇ ਢੁਕਵੇਂ ਸ਼ਬਦ ਨਾ ਸੁਝਾਏ ਹੋਣ। ਅਕਸਰ ਹੀ ਉਹ ਬਹੁਤ ਢੁੱਕਵੇਂ, ਆਮ ਵਰਤੋਂ ਦੇ ਅਤੇ ਸੌਖਿਆਂ ਹੀ ਸਮਝ ਆ ਜਾਣ ਵਾਲੇ ਸ਼ਬਦ ਸੁਝਾਉਂਦੇ। ਫ਼ਿਜ਼ਿਕਸ ਤੇ ਕੈਮਿਸਟਰੀ ਦੇ ਸਰਲ ਤੱਥਾਂ ਅਤੇ ਸਿਧਾਂਤਾਂ ਦੀ ਵਿਆਖਿਆ ਕਰਨ ਅਤੇ ਤਸਵੀਰਾਂ ਰਾਹੀਂ ਗੱਲ ਸਮਝਾਉਣ ਤੋਂ ਇਲਾਵਾ ਹਰ ਸਾਲ ਤਕਰੀਬਨ 10 ਲੈਕਚਰ ਅਜਿਹੇ ਆਮ ਵਿਸ਼ਿਆਂ ਨੂੰ ਸਮਰਪਿਤ ਹੁੰਦੇ ਸਨ: "ਟੈਲੀਗਰਾਫ ਤਾਰ ਕਿਵੇਂ ਕੰਮ ਕਰਦੀ ਹੈ," "ਅੱਗ ਦੀ ਲਾਟ ਕੀ ਹੈ," "1880 ਤੋਂ ਪਹਿਲਾਂ ਲਾਹੌਰੀ ਕਿਹੜਾ ਪਾਣੀ ਪੀਂਦੇ ਸਨ", "ਸ਼ੁੱਧ ਅਤੇ ਅਸ਼ੁੱਧ ਹਵਾ", "ਖਿਡੌਣੇ ਅਤੇ ਉਹਨਾਂ ਦੇ ਸਬਕ", "ਸਾਬਣ ਬਣਾਉਣ ਦੀ ਵਿਧੀ", "ਬਿਜਲ-ਝਾਲ ਲੇਪਣ", "ਬਿਜਲੀ ਮਨੁੱਖ ਦੀ ਸੇਵਾ ਵਿਚ" (ਇਹ ਤਿੰਨ ਜਾਂ ਚਾਰ ਲੈਕਚਰਾਂ ਦੀ ਇਕ ਲੜੀ ਸੀ), "ਸ਼ੀਸ਼ਾ ਬਣਾਉਣ ਦੀ ਵਿਧੀ", "ਪੰਜਾਬ ਅਤੇ ਇਹਦੇ ਦਰਿਆ" (ਇਸ ਲੈਕਚਰ ਦੀ ਵਿਆਖਿਆ ਮੈਂ ਇਕ ਵੱਡੇ ਧਰਾਤਲ ਨਕਸ਼ੇ ਰਾਹੀਂ

ਕਰਦਾ ਜੋ ਲਾਹੌਰ ਵਿਚ ਇਕ ਵਿਦਿਅਕ ਪ੍ਰਦਰਸ਼ਨੀ ਲਈ ਮੇਰੀ ਨਿਰਦੇਸ਼ਨਾ ਹੇਠ ਬਣਾਇਆ ਗਿਆ ਸੀ)। ਮੈਂ ਬਾਉਲੀ ਸਾਹਿਬ ਵਿਚ ਹਰ ਮਹੀਨੇ ਦਿੱਤੇ ਜਾਂਦੇ ਲੈਕਚਰਾਂ ਵਿਚੋਂ ਕੁਝ ਕੁ ਦਾ ਜ਼ਿਕਰ ਪਾਠਕਾਂ ਨੂੰ ਇਹ ਦਰਸਾਉਣ ਲਈ ਕੀਤਾ ਹੈ ਕਿ ਉਥੇ ਜਨਤਕ ਲੈਕਚਰਾਂ ਲਈ ਕਿਸ ਕਿਸਮ ਦੇ ਵਿਸ਼ੇ ਚੁਣੇ ਜਾਂਦੇ ਸਨ। ਇਹਨਾਂ ਵਿਚੋਂ ਕਈ ਲੈਕਚਰ, ਵਿਸ਼ੇਸ਼ ਕਰਕੇ ਥੋੜ੍ਹੇ ਜਿਹੇ ਵਧੇਰੇ ਆਧੁਨਿਕ ਲੈਕਚਰ ਹੋਰਨਾਂ ਸ਼ਹਿਰਾਂ ਵਿਚ ਵੀ ਅਤੇ ਲਾਹੌਰ ਦੇ ਅੰਦਰ ਵੀ ਦੁਹਰਾਏ ਗਏ ਸਨ। ਮੈਂ ਇਹ ਗੱਲ ਵਧਾ-ਚੜ੍ਹਾਅ ਕੇ ਨਹੀਂ ਕਹਿ ਰਿਹਾ ਕਿ ਪ੍ਰਾਂਤ ਵਿਚ ਵਿਗਿਆਨਕ ਅਧਿਅਨਾਂ ਲਈ ਉਤਸ਼ਾਹ ਦੀ ਇਕ ਕਾਂਗ ਪੈਦਾ ਹੋ ਗਈ ਸੀ। ਇੱਥੇ ਮੈਂ ਇਹ ਤੱਥ ਵੀ ਦੱਸਣਾ ਚਾਹੁੰਦਾ ਹਾਂ ਕਿ ਉਸ ਵੇਲੇ ਪੰਜਾਬ ਵਿਚ ਵਿਗਿਆਨ ਨੂੰ ਇਕ ਬਾਕਾਇਦਾ ਵਿਸ਼ੇ ਵਜੋਂ ਪੜ੍ਹਾਉਣ ਵਾਲੇ ਸਕੂਲਾਂ ਦੀ ਗਿਣਤੀ ਅਤੇ ਐਲੀਮੈਂਟਰੀ ਫ਼ਿਜ਼ਿਕਸ ਤੇ ਕੈਮਿਸਟਰੀ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਗਿਣਤੀ ਭਾਰਤ ਦੇ ਹੋਰ ਕਿਸੇ ਵੀ ਪ੍ਰਾਂਤ ਨਾਲੋਂ ਵਧੇਰੇ ਸੀ। ਮੈਂ ਇਸ ਤੱਥ ਦੀ ਆਪ ਪੜਤਾਲ ਕੀਤੀ ਸੀ।

ਇਹਨਾਂ ਜਨਤਕ ਲੈਕਚਰਾਂ ਬਾਰੇ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਲੋਕਾਂ ਵਿਚ ਵਿਗਿਆਨਕ ਵਿਸ਼ਿਆਂ ਬਾਰੇ ਵਿਸ਼ਾਲ ਦਿਲਚਸਪੀ ਪੈਦਾ ਕਰਨ ਅਤੇ ਉਹਨਾਂ ਨੂੰ ਲਾਭਦਾਇਕ ਜਾਣਕਾਰੀ ਦੇਣ ਲਈ ਮੈਂ ਅਕਸਰ ਹੀ ਨਵੀਨ ਵਿਗਿਆਨਕ ਲੱਭਤਾਂ ਨੂੰ ਆਪਣੇ ਜਨਤਕ ਲੈਕਚਰਾਂ ਦਾ ਵਿਸ਼ਾ ਬਣਾਉਂਦਾ ਸੀ। ਇਹ ਲੈਕਚਰ ਮੇਰੀ ਆਸ ਨਾਲੋਂ ਵੱਧ ਸਫਲ ਸਿੱਧ ਹੋਏ। ਵਿਗਿਆਨ ਦੀ ਨਵੀਂ ਲੱਭਤ "ਐਕਸ-ਰੇਅ", "ਐਡੀਸਨ ਦੇ ਫੋਨੋਗਰਾਫ" ਅਤੇ "ਵਾਇਰਲੈੱਸ ਟੈਲੀਗਰਾਫ" ਦੀਆਂ ਜਨਤਕ ਪ੍ਰਦਰਸ਼ਨੀਆਂ ਅਤੇ ਇਹਨਾਂ ਬਾਰੇ ਜਨਤਕ ਲੈਕਚਰਾਂ ਵਿਚ ਲੋਕਾਂ ਨੇ ਏਨੀਂ ਦਿਲਚਸਪੀ ਲਈ ਕਿ ਜਿੱਥੇ ਇਕ ਵਾਰ ਲੈਕਚਰ ਹੋ ਜਾਂਦਾ ਉੱਥੇ ਦੋ-ਤਿੰਨ ਵਾਰ ਹੋਰ ਕਰਨਾ ਪੈਂਦਾ। ਉਹਨਾਂ ਸਾਰੇ ਲੈਕਚਰਾਂ ਦਾ ਖਰਚਾ ਦਰਸ਼ਕਾਂ ਤੋਂ ਲਈ ਜਾਂਦੀ ਫ਼ੀਸ ਨਾਲ ਪੂਰਾ ਕੀਤਾ ਜਾਂਦਾ। ਵਾਇਰਲੈੱਸ ਦੀ ਪ੍ਰਦਰਸ਼ਨੀ ਹਰਟਜ਼ੀ ਬਿਜਲਈ ਤਰੰਗਾਂ ਦੇ ਮੌਲਿਕ ਰੂਪ ਵਿਚ ਲਾਈ ਗਈ ਸੀ। ਇਹ ਭਾਵੇਂ ਮੁੱਢਲੀ ਕਿਸਮ ਦਾ ਤਜਰਬਾ ਸੀ ਫੇਰ ਵੀ ਲੋਕਾਂ ਦੀ ਦਿਲਚਸਪੀ ਹੈਰਾਨਕੁਨ ਸੀ। ਇਹ ਤਜਰਬੇ ਭਾਰਤ ਵਿਚ ਦੁਹਰਾਏ ਗਏ ਸ਼ਾਇਦ ਮੁਢਲੇ ਤਜਰਬਿਆਂ ਵਿਚ ਸ਼ੁਮਾਰ ਸਨ। ਪਾਠਕਾਂ ਦੀ ਦਿਲਚਸਪੀ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਰਾਜਾ ਜੈਕਿਸ਼ਨ ਕੌਲ, ਡਾ. ਬਾਲਕਿਸ਼ਨ ਕੌਲ ਅਤੇ ਰਾਜਾ ਸਰ ਦਇਆ ਕਿਸ਼ਨ ਕੌਲ ਦੇ ਪਿਤਾ ਸਵਰਗੀ ਪੰਡਿਤ ਸੂਰਜ ਕੌਲ ਨੂੰ "ਰਾਜਾ" ਦੀ ਉਪਾਧੀ ਦਿੱਤੀ ਗਈ ਤਾਂ ਉਹਨਾਂ ਦੇ ਮਾਣ ਵਿਚ ਇਕ ਜਨਤਕ ਸਮਾਗਮ ਕਰਨ ਦਾ ਫ਼ੈਸਲਾ ਕੀਤਾ ਗਿਆ। ਪ੍ਰਬੰਧਕਾਂ ਨੇ ਭਾਵ (ਸਰ) ਪ੍ਰੋਤੁਲ ਚੰਦਰ ਚੈਟਰਜੀ ਅਤੇ (ਸਰ) ਸ਼ਾਦੀ ਲਾਲ ਨੇ ਮੈਨੂੰ ਇਸ ਮੌਕੇ ਉੱਤੇ ਵਿਗਿਆਨ ਦੀ ਨਵੀਂ ਲੱਭਤ "ਵਾਇਰਲੈੱਸ ਯੰਤਰ" ਦੀ



ਵਿਗਿਆਨਕ ਪ੍ਰਯੋਗ ਦੀ ਜਨਤਕ ਪੇਸ਼ਕਾਰੀ

ਜਨਤਕ ਪ੍ਰਦਰਸ਼ਨੀ ਲਾਉਣ ਲਈ ਕਿਹਾ। ਇਕ ਥਾਂ ਤੋਂ ਦੂਜੀ ਥਾਂ ਤੱਕ ਵਾਇਰਲੈਸ ਸੁਨੇਹੇ ਭੇਜੇ ਗਏ। ਦੋਵਾਂ ਬਿੰਦੂਆਂ ਵਿਚਕਾਰ 150 ਫੁੱਟ ਦੀ ਦੂਰੀ ਸੀ। ਜਿਨ੍ਹਾਂ ਲੋਕਾਂ ਨੂੰ ਇਹ ਸੱਚ ਨਹੀਂ ਸੀ ਆ ਰਿਹਾ ਕਿ ਤਾਰ ਤੋਂ ਬਿਨਾਂ ਵੀ ਸੁਨੇਹੇ ਭੇਜੇ ਜਾ ਸਕਦੇ ਹਨ, ਉਹ ਦੋਵਾਂ ਨੁਕਤਿਆ ਦੇ ਵਿਚਕਾਰ ਇਹ ਵੇਖਣ ਲਈ ਖੜ੍ਹ ਗਏ ਕਿ ਕਿਤੇ ਕੋਈ ਬਹੁਤ ਬਾਰੀਕ ਤਾਰ ਤਾਂ ਨਹੀਂ ਲੁਕੋਈ ਹੋਈ ਜਿਸ ਵਿਚ ਦੀ ਕਰੰਟ ਜਾ ਰਿਹਾ ਹੈ।

ਉਥੇ ਹਾਜ਼ਰ ਕੁਝ ਵਿਅਕਤੀਆਂ ਦੇ ਕਹਿਣ ਉੱਤੇ ਉਪ ਰਾਜਪਾਲ ਸਰ ਮੈਕਵਰਥ ਯੰਗ ਨੇ ਸਾਰੇ 300-400 ਮਹਿਮਾਨਾਂ ਨੂੰ ਵਾਇਰਲੈਸ ਸੁਨੇਹੇ ਭੇਜਣ ਵਾਲੇ ਬਿੰਦੂ ਅਤੇ ਸੁਨੇਹੇ ਪ੍ਰਾਪਤ ਕਰਨ ਵਾਲੇ ਬਿੰਦੂ ਦੇ ਵਿਚਕਾਰਲੀ ਥਾਂ ਉੱਤੇ ਖੜ੍ਹੇ ਹੋ ਜਾਣ ਲਈ ਕਿਹਾ ਤਾਂ ਜੋ ਵਾਇਰਲੈਸ ਤਰੰਗਾਂ ਉਹਨਾਂ ਦੇ ਸਰੀਰਾਂ ਦੇ ਵਿਚ ਦੀ ਲੰਘ ਸਕਣ। ਸਰ ਮੈਕਵਰਥ ਨੇ ਇਸ ਪ੍ਰਯੋਗ ਵਿਚ ਅਤੇ ਮੇਰੇ ਕੁਝ ਹੋਰ ਪ੍ਰਯੋਗਾਂ ਵਿਚ ਏਨੀਂ ਦਿਲਚਸਪੀ ਲਈ ਕਿ ਉਹਨਾਂ ਆਪਣੇ ਕੁਝ ਵਿਸ਼ੇਸ਼ ਯੂਰਪੀ ਮਹਿਮਾਨਾਂ ਨੂੰ ਵਿਗਿਆਨ ਦੇ ਇਹ ਅਦਭੁਤ ਪ੍ਰਯੋਗ ਦਿਖਾਉਣ ਲਈ ਮੈਨੂੰ ਦੋ ਮੌਕਿਆਂ ਉੱਤੇ ਵਿਸ਼ੇਸ਼ ਤੌਰ ਉੱਤੇ ਬੁਲਾਇਆ। ਰਾਤ ਦੇ ਖਾਣੇ ਤੋਂ ਬਾਅਦ ਜਦੋਂ ਮੈਂ ਇਹ ਪ੍ਰਯੋਗ ਕਰ ਕੇ ਦਿਖਾਏ ਤਾਂ ਯੂਰਪੀ ਮਹਿਮਾਨ ਵੀ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕੇ।

## ਵਿਗਿਆਨਕ ਵਿਚਾਰਾਂ ਦੇ ਵਾਹਣ ਵਜੋਂ ਪੰਜਾਬੀ

ਗੱਲ ਮੁਕਾਉਣ ਤੋਂ ਪਹਿਲਾਂ ਮੈਂ ਉਹਨਾਂ ਲੋਕਾਂ ਦੇ ਭਲੇ ਲਈ ਇਕ ਗੱਲ ਹੋਰ ਦੱਸਣੀ ਚਾਹੁੰਦਾ ਹਾਂ ਜਿਹੜੇ ਪੰਜਾਬੀ ਅਤੇ ਹੋਰ ਸਥਾਨਕ ਭਾਸ਼ਾਵਾਂ ਨੂੰ ਕਾਲਜ ਵਿਦਿਆ ਦਾ ਮਾਧਿਅਮ ਬਣਾਉਣ ਦੀਆਂ ਸਾਰੀਆਂ ਤਜਵੀਜ਼ਾਂ ਦਾ ਯੂਨੀਵਰਸਿਟੀ ਦੀ ਮੀਟਿੰਗ ਵਿਚ ਤੇ ਬਾਹਰ ਪਾਣੀ ਪੀ-ਪੀ ਕੇ ਵਿਰੋਧ ਕਰਦੇ ਹਨ। ਗਾਰਡਨ ਪਾਰਟੀ, ਜਿਸ ਦਾ ਮੈਂ ਹੁਣੇ ਹੀ ਜ਼ਿਕਰ ਕੀਤਾ ਹੈ, ਵਿਖੇ ਮੈਂ ਮਹਿਮਾਨਾਂ ਨੂੰ ਵਾਇਰਲੈੱਸ ਦੇ ਲਾਭਾਂ ਬਾਰੇ ਅੰਗਰੇਜ਼ੀ ਵਿਚ ਦੱਸਿਆ। ਪਰ ਉੱਥੇ ਕਿਉਂਕਿ ਵੱਡੇ-ਵੱਡੇ ਰਈਸ ਮੌਜੂਦ ਸਨ ਜਿਹੜੇ ਅੰਗਰੇਜ਼ੀ ਨਹੀਂ ਸਨ ਜਾਣਦੇ, ਇਸ ਲਈ ਸਰ ਮੈਕਵਰਥ ਨੇ ਮੈਨੂੰ ਪੁੱਛਿਆ ਕਿ ਕੀ ਮੈਂ ਇਹੀ ਗੱਲਾਂ ਦੇਸੀ ਭਾਸ਼ਾ ਵਿਚ ਵੀ ਦੱਸ ਸਕਦਾ ਹਾਂ। ਮੈਂ ਹਾਂ ਵਿਚ ਜਵਾਬ ਦਿੱਤਾ ਅਤੇ ਵਾਇਰਲੈੱਸ ਦੇ ਲਾਭ ਪੰਜਾਬੀ ਭਾਸ਼ਾ ਵਿਚ ਵੀ ਗਿਣਾ ਦਿੱਤੇ। ਮੈਂ ਜਦੋਂ ਆਪਣੀ ਗੱਲ ਮੁਕਾ ਲਈ ਤਾਂ ਸਰ ਮੈਕਵਰਥ ਨੇ ਉਸ ਸਮੇਂ ਦੇ ਪ੍ਰਸਿੱਧ ਕਾਨੂੰਨਦਾਨ ਸ੍ਰੀ ਮਦਨ ਗੋਪਾਲ, ਐਮ. ਏ., ਬਾਰ-ਐਟ-ਲਾਅ ਨੂੰ ਪੁੱਛਿਆ ਕਿ ਕੀ ਮੈਂ ਇਹਨਾਂ ਬਜ਼ੁਰਗ ਤੇ ਰੂੜ੍ਹੀਵਾਦੀ ਸੱਜਣਾਂ ਨੂੰ ਸਪੱਸ਼ਟ ਤੇ ਢੁਕਵੇਂ ਸ਼ਬਦਾਂ ਵਿਚ ਗੱਲ ਸਮਝਾ ਸਕਿਆ ਹਾਂ। ਸ੍ਰੀ ਮਦਨ ਗੋਪਾਲ ਨੇ ਜਵਾਬ ਦਿੱਤਾ ਕਿ "ਸਾਹਿਬ ਅਸਲ ਗੱਲ ਤਾਂ ਇਹ ਹੈ ਕਿ ਮੈਨੂੰ ਤਾਂ ਆਪ ਅੰਗਰੇਜ਼ੀ ਨਾਲੋਂ ਪੰਜਾਬੀ ਵਿਚ ਗੱਲ ਜ਼ਿਆਦਾ ਚੰਗੀ ਤਰ੍ਹਾਂ ਸਮਝ ਆਈ ਹੈ।" ਸ੍ਰੀ ਮਦਨ ਗੋਪਾਲ ਪੰਜਾਬੀ ਸੱਜਣ ਸਨ, ਪਰ ਦਿੱਲੀ ਰਹਿੰਦੇ ਸਨ।

ਵਿਗਿਆਨਕ ਵਿਚਾਰਾਂ ਦੇ ਇਕ ਵਾਹਣ ਵਜੋਂ ਪੰਜਾਬੀ ਦੀ ਗੱਲ ਕਰਦਿਆਂ ਮੈਂ ਇਕ ਛੋਟੀ ਜਿਹੀ ਘਟਨਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਹੜੀ ਮੇਰੇ ਇਕ ਜਨਤਕ ਵਿਗਿਆਨਕ ਲੈਕਚਰ ਸਮੇਂ ਵਾਪਰੀ ਸੀ। ਰਾਵਲਪਿੰਡੀ ਵਿਚ ਮੇਰੇ ਲੈਕਚਰ ਨੂੰ ਸੁਣਨ ਲਈ ਸਰ ਬਾਬਾ ਖੇਮ ਸਿੰਘ ਬੇਦੀ ਵੀ ਆਏ ਹੋਏ ਸਨ। ਲੈਕਚਰ ਮੁੱਕਣ ਉੱਤੇ ਉਹ ਮੇਰੇ ਕੋਲ ਆਏ ਅਤੇ ਕਹਿਣ ਲੱਗੇ ਕਿ ਅੱਜ ਤੋਂ ਪਹਿਲਾਂ ਉਹਨਾਂ ਕਦੇ ਵੀ ਨਹੀਂ ਸੀ ਸੋਚਿਆ ਕਿ ਵਿਗਿਆਨ ਦੀ ਪੜ੍ਹਾਈ ਪੰਜਾਬੀ ਮਾਧਿਅਮ ਰਾਹੀਂ ਵੀ ਸੰਭਵ ਹੈ। ਉਹਨਾਂ ਮੈਨੂੰ ਜ਼ੋਰ ਦੇ ਕੇ ਕਿਹਾ ਕਿ ਮੈਂ ਦੋ-ਤਿੰਨ ਦਿਨ ਉਹਨਾਂ ਕੋਲ ਠਹਿਰ ਜਾਵਾਂ ਅਤੇ ਉਹਨਾਂ ਦੇ ਬਾਗ਼ ਵਿਚ ਜਨਤਕ ਵਿਗਿਆਨ ਬਾਰੇ ਹੋਰ ਲੈਕਚਰ ਦੇਵਾਂ। ਬਾਬਾ ਖੇਮ ਸਿੰਘ ਸਿੱਖਾਂ ਦੇ ਧਾਰਮਿਕ ਮੁਖੀ ਸਨ ਅਤੇ ਸਮੁੱਚੇ ਧਨੀ ਪੋਠੋਹਾਰ ਵਿਚ ਉਹਨਾਂ ਦੇ ਬਹੁਤ ਸ਼ਰਧਾਲੂ ਸਨ। ਮੈਂ ਉਹਨਾਂ ਦੀ ਸਰਪ੍ਰਸਤੀ ਹੇਠ ਦੋ ਲੈਕਚਰ ਦਿੱਤੇ। ਪ੍ਰਧਾਨਗੀ ਉਹਨਾਂ ਆਪ ਕੀਤੀ। ਸਰੋਤਿਆਂ ਵਿਚ ਵੱਡੀ ਗਿਣਤੀ ਵਿਚ ਪੋਂਡੂ ਸਿੱਖ ਸ਼ਾਮਲ ਸਨ। ਮੈਨੂੰ ਦੱਸਿਆ ਗਿਆ ਕਿ ਮੇਰੇ ਲੈਕਚਰ ਸੁਣਨ ਲਈ ਉਹਨਾਂ ਨੂੰ ਵਿਸ਼ੇਸ਼ ਤੌਰ ਉੱਤੇ ਬੁਲਾਇਆ ਗਿਆ ਸੀ।

## ਇੰਸਟੀਚਿਊਟ ਦੀ ਸਮਾਪਤੀ

ਪੰਜਾਬ ਸਾਇੰਸ ਇੰਸਟੀਚਿਊਟ ਦੇ ਲੈਕਚਰਾਂ ਨੇ ਲੋਕਾਂ ਵਿਚ ਏਨੀਂ ਦਿਲਚਸਪੀ ਪੈਦਾ ਕਰ ਦਿੱਤੀ ਸੀ ਕਿ ਐਸੋਸੀਏਸ਼ਨ ਲਈ ਵੱਡੀਆਂ ਰਕਮਾਂ ਇਕੱਠੀਆਂ ਕਰਨਾ ਸਾਡੇ ਲਈ ਬਹੁਤ ਸੌਖਾ ਹੋ ਗਿਆ ਸੀ। ਅਸੀਂ ਕੁਝ ਧਨ ਵਿਗਿਆਨਕ ਉਪਰਕਣ ਅਤੇ ਵਿਗਿਆਨਕ ਲਾਇਬਰੇਰੀ ਲਈ ਪੁਸਤਕਾਂ ਖਰੀਦਣ ਉੱਤੇ ਖਰਚ ਕੀਤਾ ਸੀ ਅਤੇ ਤਕਰੀਬਨ 3,000 ਰੁਪਏ ਸਾਡੇ ਕੋਲ ਨਕਦ ਪਏ ਸਨ ਜਦੋਂ ਇੰਸਟੀਚਿਊਟ ਨੂੰ ਬੰਦ ਕਰਨ ਦਾ ਫ਼ੈਸਲਾ ਲਿਆ ਗਿਆ। ਇਹ ਫ਼ੈਸਲਾ ਜਿਸ ਹਾਲਾਤ ਵਿਚ ਲਿਆ ਗਿਆ ਉਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਸਾਡੀ ਮੁੱਢਲੀ ਵਿਉਂਤ ਲਾਹੌਰ ਵਿਚ ਇਕ ਲੈਕਚਰ ਹਾਲ ਦੀ ਉਸਾਰੀ ਕਰਨ ਅਤੇ ਇਵੇਂ ਇੰਸਟੀਚਿਊਟ ਲਈ ਸਥਾਈ ਸਥਾਨਕ ਦਫਤਰ ਦੀ ਵਿਵਸਥਾ ਕਰਨ ਦੀ ਸੀ। ਪਰ ਇਹ ਵਿਉਂਤ ਸਾਕਾਰ ਨਾ ਹੋ ਸਕੀ। 1905 ਵਿਚ ਜਾਂ ਇਸ ਤੋਂ ਬਾਅਦ ਲਾਹੌਰ ਮੈਡੀਕਲ ਕਾਲਜ ਦੇ ਕੁਝ ਵਿਦਿਆਰਥੀਆਂ ਨੇ "ਸੋਸਾਇਟੀ ਫ਼ਾਰ ਦਾ ਪ੍ਰੋਮੋਸ਼ਨ ਆਫ਼ ਸਾਇੰਟੇਫਿਕ ਨੌਲਜ (ਐਸ. ਪੀ. ਐਸ. ਕੇ.) ਨਾਂ ਦੀ ਇਕ ਛੋਟੀ ਜਿਹੀ ਐਸੋਸੀਏਸ਼ਨ ਕਾਇਮ ਕੀਤੀ। ਇਸ ਐਸੋਸੀਏਸ਼ਨ ਦੇ ਮੰਤਵ ਅਤੇ ਟੀਚੇ ਉਹੀ ਸਨ ਜਿਹੜੇ ਪੰਜਾਬ ਸਾਇੰਸ ਇੰਸਟੀਚਿਊਟ ਦੇ ਸਨ। ਇਹਨਾਂ ਵਿਦਿਆਰਥੀਆਂ ਨੇ ਡਾ. ਸੀ. ਸੀ. ਕਲੇਬ ਨੂੰ ਸੋਸਾਇਟੀ ਦਾ ਸਥਾਈ ਪ੍ਰਧਾਨ ਥਾਪਿਆ ਸੀ। ਇਸ ਸਮੇਂ ਤੱਕ ਪ੍ਰੋਫੈਸਰ ਓਮੈਨ ਭਾਰਤ ਤੋਂ ਜਾ ਚੁੱਕੇ ਸਨ ਜਦੋਂ ਕਿ ਮੈਂ ਦਿਆਲ ਸਿੰਘ ਵਸੀਅਤਨਾਮੇ ਨਾਲ ਸਬੰਧਿਤ ਗੰਭੀਰ ਅਤੇ ਗੁੰਝਲਦਾਰ ਮੁਕੱਦਮੇ

ਵਿਚ ਉਲਝ ਗਿਆ ਸੀ ਜੋ ਤਕਰੀਬਨ ਦਸ ਸਾਲ ਚੱਲਦਾ ਰਿਹਾ ਸੀ। ਡਾ. ਸੀ. ਸੀ. ਕਲੇਬ ਨੇ ਅਤੇ ਉਹਨਾਂ ਦੇ ਨਾਲ ਇੰਸਟੀਚਿਊਟ ਦੇ ਕੁਝ ਹੋਰ ਪ੍ਰਭਾਵਸ਼ਾਲੀ ਵਰਕਰਾਂ ਨੇ ਨਵੀਂ ਸੰਸਥਾ ਦੇ ਕੰਮਾਂ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ ਸੀ। ਇਕੋ ਜਿਹੇ ਮੰਤਵਾਂ ਵਾਲੀਆਂ ਦੋ ਸੰਸਥਾਵਾਂ ਲਈ ਨਾਲੋ-ਨਾਲ ਕੰਮ ਕਰਨ ਦੀ ਕੋਈ ਸੰਭਾਵਨਾ ਨਹੀਂ ਸੀ ਰਹਿ ਗਈ।

ਸਰਕਾਰੀ ਕਾਲਜ ਵਿਖੇ ਸ੍ਰੀ ਏ. ਐਸ. ਹੈੱਮ ਦੇ ਸਾਇੰਸ ਵਿਭਾਗ ਦੇ ਮੁਖੀ ਬਣਨ ਨਾਲ ਵੀ ਸਾਡੇ ਰਾਹ ਵਿਚ ਕੁਝ ਵਿਹਾਰਕ ਮੁਸ਼ਕਲਾਂ ਪੈਦਾ ਹੋ ਗਈਆਂ ਜਿਨ੍ਹਾਂ ਦਾ ਇੱਥੇ ਜ਼ਿਕਰ ਕਰਨ ਦੀ ਮੈਂ ਲੋੜ ਨਹੀਂ ਸਮਝਦਾ। ਇਹਨਾਂ ਹਾਲਤਾਂ ਵਿਚ ਇੰਸਟੀਚਿਊਟ ਨੂੰ ਬੰਦ ਕਰਨ ਅਤੇ ਇੰਸਟੀਚਿਊਟ ਦੀ ਸਾਰੀ ਸੰਪਤੀ, ਨਕਦ ਰਕਮ, ਪੁਸਤਕਾਂ ਅਤੇ ਉਪਰਕਣ ਨਵੀਂ ਸੋਸਾਇਟੀ ਨੂੰ ਦੇਣ ਦਾ ਫ਼ੈਸਲਾ ਕੀਤਾ ਗਿਆ ਜਿਸ ਦੀ ਅਗਵਾਈ ਡਾ. ਸੀ. ਸੀ. ਕਲੇਬ ਕਰ ਰਹੇ ਸਨ ਜੋ ਸਾਡੇ ਇਕ ਸਭ ਤੋਂ ਵੱਧ ਸਰਗਰਮ ਮੈਂਬਰ ਸਨ। ਡਾ. ਕਲੇਬ ਇੱਕ ਵੱਡੇ ਵਿਗਿਆਨਕ ਵਿਭਾਗ ਦੇ ਮੁਖੀ ਸਨ ਇਸ ਲਈ ਐਸ. ਪੀ. ਐਸ. ਕੇ. ਦਾ ਕੰਮ ਕਰਨਾ ਉਹਨਾਂ ਲਈ ਸੌਖਾ ਹੋ ਗਿਆ ਸੀ।

5.

# ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ

ਮੈਂ ਹੁਣ ਬਹੁਤ ਸਾਲ ਪਿੱਛੇ ਜਾਣਾ ਅਤੇ 1888 ਵਿਚ ਕਾਇਮ ਕੀਤੀ ਵਿਗਿਆਨਕ ਵਰਕਸ਼ਾਪ ਦੇ ਮੁੱਢ, ਆਰੰਭਕ ਮੁਸ਼ਕਲਾਂ ਅਤੇ ਭਵਿੱਖੀ ਸਫਲਤਾਵਾਂ ਦਾ ਸੰਖੇਪ ਵੇਰਵਾ ਦੇਣਾ ਚਾਹੁੰਦਾ ਹਾਂ। ਮਾਰਚ 1887 ਵਿਚ ਮੈਂ ਲਾਹੌਰ ਦੇ ਸਰਕਾਰੀ ਕਾਲਜ ਵਿਚ ਨੌਕਰੀ ਸ਼ੁਰੂ ਕੀਤੀ ਸੀ। ਛੇਤੀ ਹੀ ਬਾਅਦ ਪ੍ਰੋ: ਜੇ. ਸੀ. ਓਮੈਨ ਦੋ ਸਾਲ ਦੀ ਛੁੱਟੀ ਲੈ ਕੇ ਇੰਗਲੈਂਡ ਚਲੇ ਗਏ ਅਤੇ ਇੰਟਰਮੀਡੀਏਟ ਤੇ ਐਮ. ਏ. ਦੀਆਂ ਕੈਮਿਸਟਰੀ ਜਮਾਤਾਂ ਦਾ ਸਾਰਾ ਬੋਝ ਮੇਰੇ ਉੱਤੇ ਆਣ ਪਿਆ। ਉਦੋਂ ਹੀ ਮੈਨੂੰ ਪੰਜਾਬ ਸਾਇੰਸ ਇੰਸਟੀਚਿਊਟ ਦਾ ਸਕੱਤਰ ਨਿਯੁਕਤ ਕਰ ਦਿੱਤਾ ਗਿਆ। ਇਸ ਇੰਸਟੀਚਿਊਟ ਦੇ ਤਹਿਤ ਮੈਂ ਆਪ ਵੀ ਜਨਤਕ ਲੈਕਚਰ ਦਿੰਦਾ ਸੀ ਅਤੇ ਹੋਰਨਾਂ ਲੋਕਾਂ ਨੂੰ ਵੀ ਪਰੇਰ ਕੇ ਲੈਕਚਰ ਦੇਣ ਲਈ ਮਨਾਇਆ ਜਾਂਦਾ ਸੀ। ਇਹਨਾ ਜਨਤਕ ਲੈਕਚਰਾਂ ਦਾ ਪ੍ਰਬੰਧ ਕਰਦਿਆਂ ਮੈਨੂੰ ਛੇਤੀ ਹੀ ਇਕ ਗੱਲ ਸਪੱਸ਼ਟ ਹੋ ਗਈ ਕਿ ਪ੍ਰਾਂਤ ਵਿਚ ਉਦੋਂ ਤੱਕ ਵਿਗਿਆਨ ਦੀ ਕੋਈ ਪੜ੍ਹਾਈ ਸੰਭਵ ਨਹੀਂ ਜਦੋਂ ਤੱਕ ਸਾਧਾਰਨ ਸਕੂਲੀ ਉਪਕਰਣਾਂ ਦੀ ਮੁਰੰਮਤ ਲਈ ਸਹੂਲਤਾਂ ਦੀ ਵਿਵਸਥਾ ਨਹੀਂ ਕੀਤੀ ਜਾਂਦੀ। ਪਰ ਸਾਡੇ ਕੋਲ ਤਾਂ ਛੋਟੀ ਜਿਹੀ ਵਰਕਸ਼ਾਪ ਲਾਉਣ ਲਈ ਵੀ ਧਨ ਨਹੀਂ ਸੀ। ਇਕ ਹੋਰ ਗੰਭੀਰ ਮੁਸ਼ਕਲ ਲੰਮੇ ਸਮੇਂ ਤੱਕ ਸਾਡੇ ਰਾਹ ਵਿਚ ਖੜ੍ਹੀ ਰਹੀ ਕਿ ਮੈਂ ਇੰਸਟੀਚਿਊਟ ਦੇ ਕਿਸੇ ਵੀ ਹੋਰ ਮੈਂਬਰ ਨੂੰ ਇਸ ਸਬੰਧੀ ਕਾਇਲ ਨਾ ਕਰ ਸਕਿਆ ਕਿ ਜੇ ਅਸੀਂ ਇਕ ਛੋਟੀ ਜਿਹੀ ਵਰਕਸ਼ਾਪ ਕਾਇਮ ਕਰਨ ਲਈ ਵੀ ਧਨ ਦਾ ਪ੍ਰਬੰਧ ਕਰ ਲਈਏ ਤਾਂ ਅਸੀਂ ਵਿਗਿਆਨਕ ਔਜ਼ਾਰਾਂ ਦੀ ਮੁਰੰਮਤ ਆਪ ਹੀ ਕਰ ਸਕਾਂਗੇ। ਉਹਨਾਂ ਦਿਨਾਂ ਵਿਚ ਮੇਰੇ ਸਾਥੀਆਂ ਦੇ ਮਨਾਂ ਵਿਚ ਭਵਿੱਖੀ ਮੁਸ਼ਕਲਾਂ ਨੂੰ ਲੈ ਕੇ ਅਜੀਬ ਤੌਖਲੇ ਸਨ। ਵਿਗਿਆਨਕ ਔਜਾਰਾਂ ਦੇ ਨਿਰਮਾਣ ਦੀ ਗੱਲ ਤਾਂ ਕਿਤੇ ਰਹੀ, ਉਹ ਸੋਚਦੇ ਸਨ ਕਿ ਮੁਰੰਮਤ ਦਾ ਕੰਮ ਸ਼ੁਰੂ ਕਰਨ ਦਾ ਭਾਵ ਮੁਸੀਬਤ ਗਲ ਪੁਆਉਣਾ ਹੈ। ਇਸ ਸਬੰਧ ਵਿਚ ਇਹ ਗੱਲ ਚੇਤੇ ਰੱਖੀ ਜਾਣੀ ਚਾਹੀਦੀ ਹੈ ਕਿ ਕਾਲਜ ਦੇ ਸਾਇੰਸ ਵਿਭਾਗ ਨਾਲ ਜੁੜੀ ਹੋਈ ਵਰਕਸ਼ਾਪ ਤਾਂ ਬਹੁਤ ਬਾਅਦ ਵਿਚ ਕਾਇਮ ਕੀਤੀ ਗਈ ਸੀ। ਹਰੇਕ ਨੇ ਹੀ ਮੇਰਾ ਉਤਸ਼ਾਹ ਮੱਠਾ ਪਾਉਣ ਦਾ ਯਤਨ ਕੀਤਾ, ਪਰ ਮੈਨੂੰ ਆਪਣੇ-ਆਪ ਉੱਤੇ ਭਰੋਸਾ ਸੀ ਅਤੇ ਮੈਂ ਇਸ ਗੱਲ ਦਾ ਕਾਇਲ ਸੀ ਕਿ ਸ਼ੁਰੂ ਵਿੱਚ ਭਾਵੇਂ ਅਸਫਲਤਾਵਾਂ ਦਾ ਮੂੰਹ ਵੇਖਣਾ ਪਵੇ, ਪਰ ਆਖ਼ਰ ਮੇਰੀ ਮਿਹਨਤ ਨੂੰ ਸਫਲਤਾ ਦਾ ਫਲ ਲੱਗੇਗਾ। ਮੈਂ ਆਪਣੇ



ਪੰਜਾਬ ਸਾਇੰਸ ਇੰਸਟੀਚਿਊਟ ਵਰਕਸ਼ਾਪ - ਇਕ ਕਲਾਕਾਰ ਦੀ ਕਲਪਨਾ ਦਾ ਸਾਕਾਰ ਰੂਪ

ਧੁਰ ਅੰਦਰੋ ਇਸ ਗੱਲ ਦਾ ਕਾਇਲ ਹਾ ਕਿ ਮੈ ਆਪਣੇ ਮੁੱਢਲੇ ਜੀਵਨ ਵਿਚ ਜਿਹੜੇ ਮੁਸ਼ਕਲ, ਬਹੁਤ ਮੁਸ਼ਕਲ ਸਮੇ ਵੇਖੇ ਸਨ ਉਹਨਾ ਨੇ ਮੈਨੂੰ ਦਲੇਰੀ ਅਤੇ ਭਰੋਸੇ ਨਾਲ ਨੱਕੋ-ਨੱਕ ਭਰ ਦਿੱਤਾ ਸੀ, ਜਦੋਂ ਕਿ ਇੰਸਟੀਚਿਊਟ ਵਿਚਲੇ ਮੇਰੇ ਸਾਥੀਆਂ ਨੇ ਮੁਸ਼ਕਲਾਂ ਦੇ ਸਕੂਲ ਦੀ ਇਕ ਜਮਾਤ ਵੀ ਪਾਸ ਨਹੀਂ ਸੀ ਕੀਤੀ। ਕਈ ਵਾਰ ਤਾ ਮੇਰੇ ਮਨ ਵਿਚ ਵੀ ਆਪਣੇ ਤਜਰਬੇ ਦੀ ਸਫਲਤਾ ਬਾਰੇ ਗੰਭੀਰ ਸ਼ੱਕ ਅਤੇ ਤੌਖਲੇ ਉੱਠ ਖੜ੍ਹਦੇ ਸਨ। ਮੈ ਆਪਣਾ ਕੰਮਕਾਜੀ ਜੀਵਨ ਅਜੇ ਸ਼ੁਰੂ ਹੀ ਕੀਤਾ ਸੀ ਅਤੇ ਮੇਰੇ ਕੋਲ ਕੋਈ ਵਾਫਰ ਧਨ ਨਹੀਂ ਸੀ। ਮੇਰੇ ਕੋਲ ਇਕੋ-ਇਕ ਸੰਪਤੀ, ਜਿਸ ਉੱਤੇ ਮੈਂ ਟੇਕ ਰੱਖ ਸਕਦਾ ਸੀ, ਇਹ ਵਿਸ਼ਵਾਸ ਸੀ ਕਿ ਜੇ ਮੈ ਆਪਣੇ ਪਰਾਜੈਕਟ ਵਿਚ ਜੁੱਟਿਆ ਰਿਹਾ ਤਾਂ ਇਕ ਦਿਨ ਸਫਲਤਾ ਜਰੂਰ ਮੇਰੇ ਕਦਮ ਚੁੰਮੇਗੀ। ਜਿਵੇ ਪੰਜਾਬੀ ਵਿਚ ਕਹਾਵਤ ਹੈ, ਰੱਬ ਜਦੋਂ ਦਿੰਦਾ ਹੈ, ਛੱਪਰ ਪਾੜ ਕੇ ਦਿੰਦਾ ਹੈ। ਮੈਨੂੰ ਵੀ ਯਕੀਨ ਸੀ ਕਿ ਰੱਬ ਇਕ ਦਿਨ ਮੇਰੇ ਉੱਤੇ ਜ਼ਰੂਰ ਤਰੁੱਠੇਗਾ। ਕੌਣ ਕਹਿੰਦਾ ਹੈ ਕਿ ਅਕੀਦਾ ਅੰਨ੍ਹਾ ਹੁੰਦਾ ਹੈ? ਨਹੀਂ, ਅਕੀਦੇ ਵਾਲਾ ਮਨੁੱਖ ਅੰਨ੍ਹਾ ਨਹੀਂ ਹੁੰਦਾ, ਸਗੋਂ ਅੰਨ੍ਹਾ ਉਹ ਹੁੰਦਾ ਹੈ ਜਿਸ ਨੇ ਅਕੀਦਾ ਨਾ ਹੋਣ ਕਰਕੇ ਜੀਵਨ ਵਿਚ ਕਦੇ ਖ਼ਤਰਾ ਮੁੱਲ ਨਹੀਂ ਲਿਆ ਹੁੰਦਾ ਅਤੇ ਸਫਲਤਾ ਪ੍ਰਾਪਤ ਨਹੀਂ ਕੀਤੀ ਹੁੰਦੀ। ਅਕੀਦੇ ਵਾਲੇ ਮਨੁੱਖ ਦੀ ਦ੍ਰਿਸ਼ਟੀ ਤਾਂ ਬਹੁਤ ਤੀਖਣ ਹੁੰਦੀ ਹੈ। ਉਹ ਤਾਂ ਭਵਿੱਖ ਦੇ ਵੀ ਸਪੱਸ਼ਟ ਰੂਪ ਵਿਚ ਦੀਦਾਰ ਕਰ ਸਕਦਾ ਹੈ ਜਿਸ ਬਾਰੇ ਅਕੀਦੇ ਤੋਂ ਵਿਹੂਣਾ ਮਨੁੱਖ ਸੋਚ ਵੀ ਨਹੀਂ ਸਕਦਾ। ਕਿਸੇ ਨੇ ਇਹ ਗੱਲ ਠੀਕ ਹੀ ਕਹੀ ਹੈ ਕਿ "ਅਕੀਦਾ ਕਈ ਚਮਤਕਾਰ ਕਰ ਵਿਖਾਉਂਦਾ ਹੈ।"

## ਹੈੱਡ ਮਿਸਤਰੀ ਅੱਲ੍ਹਾ ਬਖ਼ਸ਼

ਮੇਰੇ ਕੋਲ ਛੋਟੀ ਜਿਹੀ ਵਰਕਸ਼ਾਪ ਲਾਉਣ ਲਈ ਵੀ ਜੇਬ ਵਿਚ ਕੁਝ ਨਹੀਂ ਸੀ ਅਤੇ ਇੰਸਟੀਚਿਊਟ ਦੇ ਹੋਰ ਮੈਂਬਰ ਮੇਰੇ ਇਸ "ਕਾਲਪਨਿਕ" ਪਰਾਜੈਕਟ ਦੇ ਉਂਜ ਹੀ ਵਿਰੁੱਧ ਸਨ। ਪਰ ਮੈਂ ਹੌਸਲਾ ਛੱਡਣ ਲਈ ਤਿਆਰ ਨਹੀਂ ਸੀ। ਮੈਂ ਰੇਲਵੇ ਵਰਕਸ਼ਾਪ ਵਿਚ ਕੰਮ ਕਰਦੇ ਇਕ ਮਿਸਤਰੀ ਨਾਲ ਗੱਲ ਕੀਤੀ ਅਤੇ ਉਹਨੂੰ ਕੁਝ ਸਿੱਧੇ-ਸਾਦੇ ਔਜ਼ਾਰ ਬਣਾ ਕੇ ਦੇਣ ਲਈ ਕਿਹਾ। ਇਹ ਮਿਸਤਰੀ ਆਖ਼ਰ ਮੇਰੀ ਵਰਕਸ਼ਾਪ ਦਾ ਹੈੱਡ ਮਿਸਤਰੀ ਬਣਿਆ। ਅੱਲ੍ਹਾ ਬਖ਼ਸ਼ ਨੂੰ ਰੇਲਵੇ ਵਰਕਸ਼ਾਪ ਵਿਚੋਂ ਮਹੀਨੇ ਦੇ 25 ਰੁਪਏ ਮਿਲਦੇ ਸਨ ਅਤੇ ਵਿਹਲੇ ਸਮੇਂ ਵਿਚ ਉਹ ਚਾਬੀਆਂ-ਤਾਲੇ ਮੁਰੰਮਤ ਕਰ ਕੇ ਅਤੇ ਇਸੇ ਹੀ ਤਰ੍ਹਾਂ ਦੇ ਹੋਰ ਕੰਮ ਕਰ ਕੇ ਮਹੀਨੇ ਦੇ 10 ਰੁਪਏ ਹੋਰ ਕਮਾ ਲੈਂਦਾ ਸੀ। ਇਸ ਮੰਤਵ ਲਈ ਉਹਨੇ ਘਰ ਵਿਚ ਕੁਝ ਸੰਦ ਰੱਖੇ ਹੋਏ ਸਨ। ਲੋਹਾ ਤਪਾਉਣ ਲਈ ਉਹਨੇ ਇਕ ਭੱਠੀ ਵੀ ਬਣਾਈ ਹੋਈ ਸੀ ਜੋ ਧੌਂਕਣੀ ਨਾਲ ਚੱਲਦੀ ਸੀ। ਇਹ 1888 ਦੇ ਸ਼ੁਰੂ ਦੀ ਗੱਲ ਹੈ। ਮੈਂ ਦਿਨ ਦੇ ਚਾਰ ਘੰਟੇ ਉਹਦੇ ਘਰ ਗੁਜ਼ਾਰਦਾ। ਸ਼ਾਮੀਂ ਅੱਠ ਵਜੇ ਜਾਂਦਾ ਅਤੇ ਅੱਧੀ ਰਾਤ ਨੂੰ ਪਰਤਦਾ। ਜਮਾਤ ਲਈ ਸਬਕ ਦੀ ਤਿਆਰੀ ਮੈ ਸਵੇਰ ਵੇਲੇ ਕਰਦਾ।

ਸਾਲ 1888 ਵਿਚ ਮੈ ਜਿੰਨੀ ਮਿਹਨਤ ਕੀਤੀ ਓਨੀਂ ਮੈ ਆਪਣੇ ਜੀਵਨ ਵਿਚ ਕਦੇ ਵੀ ਨਹੀ ਸੀ ਕੀਤੀ। ਇਕ ਪਾਸੇ ਮੈਂ ਸਾਇੰਸ ਇੰਸਟੀਚਿਊਟ ਵੱਲੋਂ ਜਨਤਕ ਲੈਕਚਰ ਦਿੰਦਾ, ਦੂਜੇ ਪਾਸੇ ਆਪਣੀ ਨਵੀਂ "ਨਿਕੜੀ ਵਰਕਸ਼ਾਪ" ਦੀ ਨਿਗਰਾਨੀ ਲਈ ਲੰਮਾ ਸਮਾਂ ਅੱਲ੍ਹਾ ਬਖ਼ਸ਼ ਦੇ ਘਰ ਗੁਜ਼ਾਰਦਾ ਅਤੇ ਇਹਦੇ ਨਾਲ ਹੀ ਕਾਲਜ ਵੀ ਜਾਂਦਾ ਤੇ ਪੂਰੇ ਪੀਰੀਅਡ ਵੀ ਲੈਂਦਾ। ਇੰਸਟੀਚਿਊਟ ਵਿਚਲੇ ਮੇਰੇ ਮਿੱਤਰ ਮੇਰੇ ਬਾਰੇ ਮਜ਼ਾਕ ਨਾਲ ਕਹਿੰਦੇ ਕਿ ਇਹ ਤਾਂ ਭਾਈ ਵਿਗਿਆਨਕ ਔਜ਼ਾਰ ਬਣਾ ਕੇ ਹੀ ਰਹੇਗਾ। ਮਜ਼ਾਕ ਅਤੇ ਤਨਜ਼ੀਆ ਟਿੱਪਣੀਆਂ ਦਾ ਖ਼ਿਆਲ ਕੀਤੇ ਬਿਨ੍ਹਾਂ ਮੈਂ ਅਸਲ ਵਿਚ ਉਦੋਂ ਭਵਿੱਖੀ ਵਿਗਿਆਨਕ ਅਤੇ ਤਕਨੀਕੀ ਵਰਕਸ਼ਾਪ ਦੀ ਬੁਨਿਆਦ ਰੱਖ ਰਿਹਾ ਸੀ ਜਿਸ ਦੀ ਸਮਾਂ ਪਾ ਕੇ ਵਾਹਵਾ ਸਾਖ਼ ਬਣ ਗਈ ਸੀ। ਇਹਦੇ ਬਾਰੇ ਵੇਰਵੇ ਨਾਲ ਗੱਲ ਮੈਂ ਬਾਅਦ ਵਿਚ ਕਰਾਂਗਾ। ਅੱਲ੍ਹਾ ਬਖਸ ਦੇ ਘਰ ਮੈਂ ਜਿਹੜੀਆਂ ਚੀਜ਼ਾਂ ਬਣਾਈਆਂ ਉਹ ਸਕੂਲਾਂ ਨੂੰ ਲਾਗਤ ਕੀਮਤ ਉੱਤੇ ਜਾਂ ਲਾਗਤ ਕੀਮਤ ਤੋਂ ਵੀ ਘੱਟ ਕੀਮਤ ਉੱਤੇ ਵੇਚ ਦਿੱਤੀਆਂ। ਇਸ ਲਾਗਤ ਕੀਮਤ ਵਿਚ ਮੈਂ ਆਪਣਾ ਸਮਾਂ ਨਹੀਂ ਸੀ ਜੋੜਿਆ ਜਿਹੜਾ ਮੈਂ ਰੋਜ਼ ਅੱਲ੍ਹਾ ਬਖ਼ਸ਼ ਦੇ ਘਰ ਗੁਜ਼ਾਰਦਾ ਸੀ। ਮੈਨੂੰ ਵਿਗਿਆਨਕ ਔਜ਼ਾਰ ਬਣਾ ਕੇ ਜਿਹੜੀ ਖ਼ੁਸ਼ੀ ਮਿਲ ਰਹੀ ਸੀ ਉਹੀ ਮੇਰੀ ਮਿਹਨਤ ਦਾ ਮੁੱਲ ਸੀ। ਅੱਲ੍ਹਾ ਬਖ਼ਸ਼ ਦਾ ਘਰ ਇਕ ਲੰਮੀ ਭੀੜੀ ਗਲੀ ਦੇ ਸਿਰੇ ਉੱਤੇ ਸੀ। ਹੁਣ ਤਾਂ ਉਸ ਬਾਰੇ ਸੋਚ ਕੇ ਵੀ ਕਾਂਬਾ ਛਿੜ ਜਾਂਦਾ ਹੈ, ਪਰ ਉਸ ਵੇਲੇ ਖ਼ਬਤ ਮੇਰੇ ਸਿਰ ਉੱਤੇ ਇਸ ਕਦਰ ਸਵਾਰ ਸੀ ਕਿ ਜਿਸ ਗਲੀ ਵਿਚੋਂ ਦੋ ਬੰਦੇ ਇਕੱਠੇ ਨਹੀਂ ਸਨ ਲੰਘ ਸਕਦੇ ਉਸ ਗਲੀ ਨੂੰ ਰੋਜ਼ ਪਾਰ ਕਰਨਾ ਅੱਲ੍ਹਾ ਬਖ਼ਸ਼ ਦੇ ਗੰਦੇ ਅਤੇ ਸਿੱਲ੍ਹੇ ਘਰ ਵਿਚ ਕਈ-ਕਈ ਘੰਟੇ ਬੈਠੇ ਰਹਿਣਾ ਮੈਨੂੰ ਕਦੇ ਚੁੱਭਦਾ ਹੀ ਨਹੀਂ ਸੀ।

ਇਸ ਤਰ੍ਹਾਂ ਇਕ ਸਾਲ ਲੰਘ ਗਿਆ। ਮੈਂ ਅਤੇ ਅੱਲ੍ਹਾ ਬਖ਼ਸ਼ "ਵਿਗਿਆਨਕ ਉਪਕਰਣਾਂ" ਦੇ ਉਤਪਾਦਨ ਤੋਂ ਸੰਤੁਸ਼ਟ ਸੀ। ਜੇ ਮੈਂ ਇਹ ਦੱਸਾਂ ਕਿ ਅਸੀਂ ਅਸਲ ਵਿਚ ਕਿਹੜੀਆਂ-ਕਿਹੜੀਆਂ ਚੀਜ਼ਾਂ ਬਣਾਈਆਂ ਸਨ ਤਾਂ ਪਾਠਕ ਸਾਡੇ 'ਤੇ ਹੱਸਣਗੇ ਹੀ। ਅਸੀਂ 1888 ਵਿਚ ਜੋ ਕੁਝ ਬਣਾਇਆ ਸੀ ਉਹਦੀ ਤੁਲਨਾ ਸਾਲ 1942 ਨਾਲ ਨਹੀ ਕੀਤੀ ਜਾ ਸਕਦੀ ਜਦੋਂ ਅਸੀਂ ਇਸ ਖੇਤਰ ਵਿਚ ਬਹੁਤ ਅੱਗੇ ਲੰਘ ਆਏ ਸੀ। ਅਹਿਮ ਗੱਲ ਇਹ ਸੀ ਕਿ ਅੱਲ੍ਹਾ ਬਖ਼ਸ਼ ਅਤੇ ਮੈਂ ਇਕ-ਦੂਜੇ ਨੂੰ ਸਮਝਣ ਲੱਗ ਪਏ ਸੀ। ਉਹ ਇਹ ਗੱਲ ਸਮਝ ਗਿਆ ਸੀ ਕਿ ਮੈਂ ਸਭਨਾਂ ਕਿਸਮਾਂ ਦੇ ਉਪਕਰਣਾਂ ਦੀ ਮੁਰੰਮਤ ਲਈ ਅਤੇ ਸਾਧਾਰਨ ਕਿਸਮ ਦੇ ਉਪਕਰਣ ਤਿਆਰ ਕਰਨ ਲਈ ਇਕ ਵਰਕਸ਼ਾਪ ਲਾਉਣ ਲਈ ਪੂਰੀ ਤਰ੍ਹਾਂ ਦ੍ਰਿੜ੍ਹ ਹਾਂ। ਇਕ ਸਾਲ ਦੇ ਤਜਰਬੇ ਦੇ ਅੰਤ ਉੱਤੇ ਜਦੋਂ ਮੈਂ ਵਰਕਸ਼ਾਪ ਨੂੰ ਰਾਜਾ ਨੌਨਿਹਾਲ ਸਿੰਘ ਦੀ ਹਵੇਲੀ ਦੇ ਨੇੜੇ ਸਥਿਤ ਆਪਣੇ ਘਰ ਲਿਜਾਣ ਦੀ ਅਤੇ ਅੱਲ੍ਹਾ ਬਖ਼ਸ਼ ਨੂੰ ਆਪਣੇ ਨਾਲ 45 ਰੁਪਏ ਮਹੀਨੇ ਉੱਤੇ ਮਿਸਤਰੀ ਰੱਖਣ ਦੀ ਤਜਵੀਜ਼

ਦਿੱਤੀ ਤਾ ਉਹ ਇਸ ਪੇਸ਼ਕਸ਼ ਉੱਤੇ ਬਹੁਤ ਖੁਸ਼ ਹੋਇਆ, ਪਰ ਉਹ ਰੇਲਵੇ ਵਰਕਸ਼ਾਪ ਵਿਚਲੀ ਆਪਣੀ ਪੱਕੀ ਨੌਕਰੀ ਛੱਡਣ ਲਈ ਤਿਆਰ ਨਹੀ ਸੀ। ਉਹਨੂੰ ਲੱਗਦਾ ਸੀ ਕਿ ਮੇਰੇ ਵਾਲੀ ਨੌਕਰੀ ਲੈ ਦੇ ਕੇ ਕੁਝ ਕੁ ਮਹੀਨੇ ਹੀ ਚੱਲਣੀ ਸੀ। ਉਹਦੇ ਇਸ ਤਰ੍ਹਾ ਦੇ ਸ਼ੱਕ-ਸ਼ੁਬਹੇ ਦੂਰ ਕਰਨ ਲਈ ਮੈ ਉਹਦੇ ਨਾਲ ਦੋ ਸਾਲ ਦਾ ਲਿਖਤੀ ਸਮਝੌਤਾ ਕਰ ਲਿਆ। ਮੈਂ ਦੋ ਸਾਲਾਂ ਲਈ ਉਹਨੂੰ ਜਿੰਨੀ ਤਨਖਾਹ ਦੀ ਪੇਸ਼ਕਸ ਕੀਤੀ ਸੀ ਉਹ ਰੇਲਵੇ ਵਰਕਸ਼ਾਪ ਵਿਚ ਉਹਦੀ ਤਕਰੀਬਨ ਚਾਰ ਸਾਲ ਦੀ ਤਨਖ਼ਾਹ ਦੇ ਬਰਾਬਰ ਸੀ। ਫੇਰ ਸਮੇਂ ਦੇ ਬੀਤਣ ਨਾਲ ਦੋ ਸਾਲ ਦੇ ਸਮਝੌਤੇ ਦੀ ਗੱਲ ਤਾਂ ਕਿਤੇ ਪਿੱਛੇ ਹੀ ਰਹਿ ਗਈ। ਅੱਲ੍ਹਾ ਬਖ਼ਸ਼ ਅਸਲ ਵਿਚ ਆਪਣੇ ਜੀਵਨ ਦੇ ਅੰਤਲੇ ਦਿਨ ਤੱਕ ਮੇਰੀ ਵਰਕਸ਼ਾਪ ਦਾ ਹੈੱਡ ਮਿਸਤਰੀ ਰਿਹਾ। ਆਖ਼ਰੀ ਛੇ-ਸੱਤ ਮਹੀਨੇ ਉਹ ਗੰਭੀਰ ਬਿਮਾਰ ਰਿਹਾ, ਪਰ ਉਹਨੂੰ ਉਹਦੀ 60 ਰੁਪਏ ਮਹੀਨਾ ਤਨਖ਼ਾਹ ਪੂਰੀ ਦੀ ਪੂਰੀ ਮਿਲਦੀ ਰਹੀ। ਅੱਲ੍ਹਾ ਬਖਸ਼ ਦੇ ਵਿਛੋੜੇ ਤੋਂ ਬਾਅਦ ਉਹਦੀ ਪਤਨੀ ਨੂੰ ਪੈਨਸ਼ਨ ਲਾ ਦਿੱਤੀ ਗਈ, ਪਰ ਕੁਝ ਕੁ ਮਹੀਨਿਆਂ ਬਾਅਦ ਉਹਨੇ ਹੋਰ ਵਿਆਹ ਕਰਵਾ ਲਿਆ ਅਤੇ ਮੇਰੀ ਵਰਕਸ਼ਾਪ ਦੇ ਫੰਡ ਵਿਚੋਂ ਹੋਰ ਅਦਾਇਗੀ ਦੇ ਅਧਿਕਾਰ ਨੂੰ ਗੁਆ ਬੈਠੀ।

ਜਦੋਂ ਅੱਲ੍ਹਾ ਬਖ਼ਸ਼ ਨੇ ਮੇਰੇ ਘਰ ਵਿਚ ਵਰਕਸ਼ਾਪ ਸ਼ੁਰੂ ਕੀਤੀ ਸੀ ਉਦੋਂ ਮਿਸਤਰੀ ਉਹ ਆਪ ਹੀ ਸੀ, ਬਾਕੀ ਦੇ ਗ਼ੈਰ-ਹੁਨਰਮੰਦ ਕਾਮੇ ਸਨ। ਪਰ ਸਹਿਜੇ-ਸਹਿਜੇ ਕੰਮ ਵਧਣ ਨਾਲ ਉਹਨੇ ਹੋਰ ਕਾਮਿਆਂ ਨੂੰ ਸਿਖਲਾਈ ਦੇ ਕੇ ਕੰਮ ਵਿਚ ਤਾਕ ਕਰ ਲਿਆ ਸੀ। ਉਹ ਵੱਡੀ ਉਮਰ ਦੇ ਮੁੰਡਿਆਂ ਨੂੰ ਕੰਮ ਉੱਤੇ ਰੱਖਣ ਤੋਂ ਬਹੁਤ ਝਿਜਕਦਾ ਸੀ। ਉਹ 12-15 ਵਰ੍ਹਿਆਂ ਦੇ ਮੁੰਡਿਆਂ ਨੂੰ ਤਰਜੀਹ ਦਿੰਦਾ ਜਿਨ੍ਹਾਂ ਨੂੰ ਉਹ ਆਪ ਸਿਖਲਾਈ ਦਿੰਦਾ। ਇਸ ਤਰ੍ਹਾਂ ਇਹਨਾਂ ਮੁੰਡਿਆਂ ਦਾ ਅੱਲ੍ਹਾ ਬਖ਼ਸ਼ ਨਾਲ ਸਨੇਹ ਹੀ ਨਾ ਹੋ ਜਾਂਦਾ, ਸਗੋਂ ਉਹ ਵਿਗਿਆਨ ਦੇ ਮੁੱਢਲੇ ਸਿਧਾਂਤਾਂ ਤੋਂ ਜਾਣੂੰ ਵੀ ਹੋ ਜਾਂਦੇ। ਆਪਣੇ ਘਰ ਵਿਚ ਤੇ ਫੇਰ ਮੇਰੀ ਵਰਕਸ਼ਾਪ 'ਚ ਵਰ੍ਹਿਆਂ-ਬੱਧੀ ਮੇਰੇ ਨਾਲ ਕੰਮ ਕਰਦਿਆਂ ਉਹ ਇਹਨਾਂ ਸਿਧਾਂਤਾਂ ਦਾ ਚੰਗਾ ਗਿਆਤਾ ਹੋ ਚੁੱਕਾ ਸੀ। ਮੇਰਾ ਆਪਣਾ ਤਜਰਬਾ ਦਰਸਾਉਂਦਾ ਹੈ ਕਿ ਅੱਲ੍ਹਾ ਬਖ਼ਸ਼ ਵੱਡੀ ਉਮਰ ਦੇ ਮੁੰਡਿਆਂ ਤੇ ਬੰਦਿਆਂ ਨੂੰ ਕੰਮ 'ਤੇ ਰਖਣ ਦੀ ਥਾਂ ਛੋਟੇ ਮੁੰਡਿਆਂ ਨੂੰ ਕੰਮ 'ਤੇ ਰੱਖਕੇ ਠੀਕ ਹੀ ਕਰਦਾ ਸੀ। ਵੱਡੀ ਉਮਰ ਦੇ ਬੰਦਿਆਂ ਦੀਆਂ ਆਦਤਾਂ ਤਾਂ ਪਹਿਲਾਂ ਹੀ ਪੱਕ ਚੁੱਕੀਆਂ ਹੁੰਦੀਆਂ ਸਨ, ਇਸ ਲਈ ਉਹਨਾਂ ਨੂੰ ਕੰਮ ਦੀਆਂ ਨਵੀਆਂ ਵਿਧੀਆਂ ਦੀ ਸਿਖਲਾਈ ਦੇਣਾ ਕੋਈ ਸੌਖਾ ਕੰਮ ਨਹੀਂ ਸੀ। ਮੈਂ ਅਜਿਹੇ ਕਈ ਮੁੰਡਿਆਂ ਨੂੰ ਜਾਣਦਾ ਹਾਂ ਜਿਹੜੇ 20 ਸਾਲ ਦੀ ਉਮਰ ਵਿਚ ਸਾਡੀ ਵਰਕਸ਼ਾਪ ਵਿਚ ਆਏ ਸਨ ਅਤੇ ਛੇ-ਸੱਤ ਸਾਲ ਅੱਲ੍ਹਾ ਬਖ਼ਸ਼ ਦੇ ਅਧੀਨ ਕੰਮ ਕਰ ਕੇ ਮਾਸਿਕ 10-15 ਰੁਪਏ ਤੋਂ 35-40 ਰੁਪਏ ਤੱਕ ਪੁੱਜ ਗਏ ਸਨ ਅਤੇ ਬਾਅਦ ਵਿਚ ਬਾਲਮੇਰ ਲਾਅਰੀ ਐਂਡ ਕੰਪਨੀ, ਕਲਕੱਤਾ ਜਾ ਉੱਤਰ-ਪੱਛਮੀ ਰੇਲਵੇ ਵਿਚ

150-200 ਰੁਪਏ ਉੱਤੇ ਜਾ ਲੱਗੇ ਸਨ। ਮੈਂ ਅਜਿਹੇ ਦੋ ਮੁਲਾਜ਼ਮਾਂ ਨੂੰ ਜਾਣਦਾ ਹਾਂ ਜਿਹੜੇ ਬਿਜਲੀ ਦੇ ਪੱਖਿਆਂ ਦੀ ਮੁਰੰਮਤ ਕਰਦੇ ਸਨ ਜਾਂ ਇਸੇ ਤਰ੍ਹਾਂ ਦੇ ਹੋਰ ਨਿੱਕੇ-ਮੋਟੇ ਕੰਮ ਕਰਦੇ ਸਨ ਜਿਨ੍ਹਾਂ ਲਈ ਮਾਮੂਲੀ ਸਮਝ ਅਤੇ ਹੁਨਰਮੰਦੀ ਦੀ ਲੋੜ ਸੀ। ਸੁਯੋਗ ਨਿਗਰਾਨੀ ਹੇਠ ਛੋਟੇ ਮੁੰਡੇ ਬਿਜਲੀ ਦੇ ਪੱਖੇ ਅਤੇ ਮੋਟਰ ਇੰਜਣ ਸ਼ੁਰੂ ਤੋਂ ਲੈ ਕੇ ਅੰਤ ਤੱਕ ਬਣਾਉਣੇ ਸੌਖਿਆਂ ਹੀ ਸਿਖ ਸਕਦੇ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਕਿ ਕਿਸੇ ਵਿਭਾਗ ਦਾ ਮੁਖੀ ਕੇਵਲ ਆਪ ਹੀ ਕਾਬਲ ਨਹੀਂ ਹੋਣਾ ਚਾਹੀਦਾ, ਸਗੋਂ ਆਪਣੇ ਤਹਿਤ ਕੰਮ ਕਰਦੇ ਬੰਦਿਆਂ ਨੂੰ ਸਿਖਲਾਈ ਦੇਣ ਦਾ ਇੱਛੁਕ ਵੀ ਹੋਣਾ ਚਾਹੀਦਾ ਹੈ। ਵਿਆਪਕ ਉਤਪਾਦਨ ਮੁਸ਼ਕਲ ਕੰਮ ਨਹੀਂ ਹੈ। ਇਸ ਖੇਤਰ ਵਿਚ ਸਫ਼ਲਤਾ ਦੀ ਇਕ ਮੁੱਖ ਪੂਰਵ-ਸ਼ਰਤ ਵਿਆਪਕ ਖ਼ਪਤ ਹੈ।

## ਤਾਲੇ ਅਤੇ ਤਿਜੌਰੀਆਂ ਬਣਾਉਣ ਵਾਲਾ ਸੈਕਸ਼ਨ

ਮੈਂ ਜਦੋਂ ਇਕ ਵਾਰ ਅੱਲ੍ਹਾ ਬਖ਼ਸ਼ ਨੂੰ ਪੱਕੇ ਤੌਰ ਉੱਤੇ ਨਿਯੁਕਤ ਕਰ ਲਿਆ ਅਤੇ 1500 ਰੁਪਏ ਤੋਂ ਥੋੜ੍ਹੀ ਜਿਹੀ ਵੱਧ ਰਕਮ, ਜੋ ਮੈਂ ਸਰਕਾਰੀ ਕਾਲਜ ਵਿਚ ਪ੍ਰੋਫ਼ੈਸਰ ਵਜੋਂ ਆਪਣੀ ਤਨਖ਼ਾਹ 'ਚੋਂ ਬਚਾਈ ਸੀ, ਨਾਲ ਬਾਕਾਇਦਾ ਵਰਕਸ਼ਾਪ ਸ਼ੁਰੂ ਕਰ ਦਿੱਤੀ ਤਾਂ ਫੇਰ ਦਿਨਾਂ ਵਿਚ ਹੀ ਸਾਡੇ ਕੰਮ ਦਾ ਘੇਰਾ ਵਧਣ ਲੱਗ ਪਿਆ। ਪਹਿਲਾਂ ਪਿੱਤਲ ਦੀ ਢਲਾਈ ਦਾ ਅਤੇ ਖਰਾਦ ਦਾ ਕੰਮ ਬਾਹਰੋਂ ਕਰਾਇਆ ਜਾਂਦਾ ਸੀ। ਪਰ ਜਿਵੇਂ ਜਿਵੇਂ ਕੰਮ ਵਧਦਾ ਗਿਆ ਬਾਹਰੋਂ ਕੰਮ ਕਰਾਉਣਾ ਵਧੇਰੇ ਹੀ ਵਧੇਰੇ ਮੁਸ਼ਕਲ ਹੁੰਦਾ ਗਿਆ। ਦੂਜੀਆਂ ਵਰਕਸ਼ਾਪਾਂ ਵਾਲੇ ਰੇਟ ਜ਼ਿਆਦਾ ਮੰਗਦੇ ਸਨ। ਕਈ ਵਾਰ ਪ੍ਰਤੀ ਨਗ ਏਨਾਂ ਰੇਟ ਸੁਣਾਉਂਦੇ ਕਿ ਉਹ ਸਾਡੇ ਲਈ ਦੇਣਾ ਹੀ ਅਸੰਭਵ ਹੁੰਦਾ ਸੀ। ਸੋ ਅਸੀਂ ਆਪਣੀ ਵਰਕਸ਼ਾਪ ਵਿਚ ਢਲਾਈ ਦੇ ਕੰਮ ਲਈ ਇਕ ਛੋਟੀ ਜਿਹੀ ਭੱਠੀ ਲਾ ਲਈ। ਭੱਠੀ ਦੇ ਕੰਮ ਲਈ ਮੈਨੂੰ ਜਿਹੜੇ ਵਰਕਰ ਰੱਖਣੇ ਪਏ ਸਨ ਉਹਨਾਂ ਲਈ ਵਰਕਸ਼ਾਪ ਵਿਚ ਕਿਉਂਕਿ ਕਾਫੀ ਕੰਮ ਨਹੀਂ ਸੀ, ਇਸ ਲਈ ਮੈਂ ਹੈੱਡ ਮਿਸਤਰੀ ਨੂੰ ਬਾਹਰਲਾ ਕੰਮ ਵੀ ਫੜਨ ਲਈ ਕਹਿ ਦਿੱਤਾ। ਕੁਝ ਸਾਲਾਂ ਬਾਅਦ ਅਸੀਂ ਤਾਲੇ ਬਣਾਉਣ ਵਾਲਾ ਇਕ ਸੈਕਸ਼ਨ ਕਾਇਮ ਕਰ ਲਿਆ। ਸਾਡੇ ਸਿਖਲਾਈ-ਯਾਫਤਾ ਵਰਕਰਾਂ ਦੀ ਗਿਣਤੀ ਕਿਉਂਕਿ ਵਧਦੀ ਜਾ ਰਹੀ ਸੀ ਇਸ ਲਈ ਉਹਨਾਂ ਨੂੰ ਬਾਕੀ ਦਾ ਅੱਧਾ ਦਿਨ ਰੁਝਿਆਂ ਰੱਖਣ ਲਈ ਤਾਲੇ ਬਣਾਉਣ ਵਾਲਾ ਸੈਕਸ਼ਨ ਜ਼ਰੂਰੀ ਹੋ ਗਿਆ ਸੀ। ਮੇਰੇ ਸਾਧਨ ਕਿਉਂਕਿ ਸੀਮਿਤ ਸਨ ਅਤੇ ਮੈਂ ਏਨੇਂ ਜ਼ਿਆਦਾ ਵਰਕਰਾਂ ਨੂੰ ਹਰ ਮਹੀਨੇ ਤਨਖ਼ਾਹ ਦੇਣ ਦੀ ਜ਼ਿੰਮੇਵਾਰੀ ਨਹੀਂ ਸੀ ਚੁੱਕ ਸਕਦਾ ਇਸ ਲਈ ਤਾਲੇ ਬਣਾਉਣ ਵਾਲੇ ਸੈਕਸ਼ਨ, ਜਿਸ ਨੂੰ ਅਸੀਂ ਕੁਝ ਚਿਰ ਬਾਅਦ "ਲੌਕ ਐਂਡ ਸੇਫਜ਼ ਡਿਪਾਰਟਮੈਂਟ" ਕਹਿਣਾ ਸ਼ੁਰੂ ਕਰ ਦਿੱਤਾ ਸੀ, ਦਾ ਕੰਮ ਮੈਂ ਠੇਕੇ ਉੱਤੇ ਦੇ ਦਿੱਤਾ ਸੀ। ਮੈਂ ਅਤੇ ਹੈੱਡ ਮਿਸਤਰੀ ਤਕਰੀਬਨ ਇਕ ਮਹੀਨਾ ਵੱਖ-ਵੱਖ ਕਿਸਮਾਂ ਦੇ ਤਾਲਿਆਂ ਅਤੇ ਚਾਬੀਆਂ ਦੇ ਡਿਜ਼ਾਈਨਾਂ ਬਾਰੇ

ਵਿਚਾਰ-ਵਟਾਂਦਰਾ ਕਰਦੇ ਰਹੇ। ਆਖਰ ਅਸੀਂ ਇਕ ਵਿਸ਼ੇਸ਼ ਕਿਸਮ ਦੇ, ਸਗੋਂ ਦੋ ਕਿਸਮਾਂ ਦੇ ਤਾਲੇ ਬਣਾਉਣ ਦੇ ਡਿਜ਼ਾਈਨ ਤਿਆਰ ਕਰ ਲਏ। ਇਹ ਤਾਲੇ ਕਿਸੇ ਹੋਰ ਚਾਬੀ ਨਾਲ ਨਹੀਂ ਸਨ ਖੁੱਲ੍ਹ ਸਕਦੇ, ਕੇਵਲ ਤੋੜਕੇ ਹੀ "ਖੋਲ੍ਹੇ" ਜਾ ਸਕਦੇ ਸਨ। ਇਹਨਾਂ ਤਾਲਿਆਂ ਦੀਆਂ ਚਾਬੀਆਂ ਹੈੱਡ ਮਿਸਤਰੀ ਬਣਾਉਂਦਾ ਸੀ ਤੇ ਇਹ ਮੇਰੇ ਆਪਣੇ ਕਬਜ਼ੇ ਵਿਚ ਰਹਿੰਦੀਆਂ ਸਨ। ਹਰੇਕ ਤਾਲੇ ਨਾਲ ਗਾਹਕ ਨੂੰ ਦੋ ਚਾਬੀਆਂ ਦਿੱਤੀਆਂ ਜਾਂਦੀਆਂ ਸਨ। ਸਾਰੇ ਤਾਲੇ ਸਾਡੀ ਵਰਕਸ਼ਾਪ ਵਿਚ ਮੇਰੀ ਨਿੱਜੀ ਨਿਗਰਾਨੀ ਅਤੇ ਹੈੱਡ ਮਿਸਤਰੀ ਦੀ ਸਿੱਧੀ ਨਿਗਰਾਨੀ ਹੇਠ ਬਣਾਏ ਜਾਂਦੇ ਸਨ। ਇੱਥੇ ਤਾਲੇ ਬਣਾਉਣ ਦੀ ਵਿਧੀ ਦੀ ਚਰਚਾ ਨਹੀਂ ਕਰਾਂਗਾ। ਜਿਵੇਂ ਮੈਂ ਪਹਿਲਾਂ ਕਿਹਾ ਹੈ, ਤਾਲੇ ਬਣਾਉਣ ਦਾ ਕੰਮ ਸਾਡੇ ਕੁਝ ਕੁ ਵਰਕਰ ਅੱਧੇ ਦਿਨ ਲਈ ਕਰਦੇ ਸਨ। ਉਹਨਾਂ ਨੂੰ ਅਦਾਇਗੀ ਪ੍ਰਤੀ ਨਗ ਕੀਤੀ ਜਾਂਦੀ। ਚਾਬੀਆਂ ਨੂੰ ਛੱਡ ਕੇ ਇਕ ਕਿਸਮ ਦੇ ਇਕ ਤਾਲੇ ਲਈ ਇਕ ਰੁਪਿਆ ਦਿੱਤਾ ਜਾਂਦਾ ਸੀ। ਬਣਨ ਤੋਂ ਬਾਅਦ ਹਰੇਕ ਤਾਲੇ ਨੂੰ ਮੈਂ ਅਤੇ ਹੈੱਡ ਮਿਸਤਰੀ ਘੋਖਦੇ ਸੀ, ਬੰਦ ਕਰ ਕੇ, ਖੋਲ੍ਹ ਕੇ ਵੇਖਦੇ ਸੀ। ਚਾਬੀਆਂ ਹੈੱਡ ਮਿਸਤਰੀ ਆਪ ਬਣਾਉਂਦਾ ਸੀ ਅਤੇ ਉਹਨਾਂ ਨੂੰ ਚੈੱਕ ਅਸੀਂ ਦੋਵੇਂ ਕਰਦੇ ਸੀ। ਚਾਬੀਆਂ ਦੇ ਅਸੀਂ ਕਿਸ ਕਿਸਮ ਦੇ ਟੈੱਸਟ ਕਰਦੇ ਸੀ ਉਹਨਾਂ ਦੇ ਜ਼ਿਕਰ ਦੀ ਇੱਥੇ ਲੋੜ ਨਹੀਂ ਹੈ। ਸਾਡੇ ਬਣਾਏ ਤਾਲਿਆਂ ਦੀ ਮੰਗ ਥੋੜ੍ਹੇ ਸਮੇਂ ਵਿਚ ਹੀ ਏਨੀਂ ਵੱਧ ਗਈ ਕਿ ਅਸੀਂ ਛੇਤੀ ਹੀ ਇਸ ਸੈਕਸ਼ਨ ਵਿਚੋਂ 100 ਰੁਪਏ ਮਾਸਿਕ ਮੁਨਾਫ਼ਾ ਕਮਾਉਣ ਲੱਗ ਪਏ। ਵਰਕਸ਼ਾਪ ਤੇ ਵਿਗਿਆਨਕ ਵਿਭਾਗ ਦੀ ਸਫਲਤਾ ਹੁਣ ਯਕੀਨੀ ਬਣ ਗਈ ਸੀ। ਮੇਰੇ ਮੂਲ ਕੰਮ ਦਾ ਤਾਲੇ ਬਣਾਉਣ ਨਾਲ ਉੱਕਾ ਕੋਈ ਸਬੰਧ ਨਹੀਂ ਸੀ। ਮੇਰਾ ਸੁਫਨਾ ਤਾਂ ਵਿਗਿਆਨਕ ਉਪਰਕਣਾਂ ਦੀ ਮੁਰੰਮਤ ਤੇ ਨਿਰਮਾਣ ਤੱਕ ਸੀਮਿਤ ਸੀ। ਪਰ ਹੁਣ ਮੈਨੂੰ ਬਾਕਾਇਦਾ ਮਾਸਿਕ ਆਮਦਨ ਦਾ ਇਕ ਵਸੀਲਾ ਮਿਲ ਗਿਆ ਸੀ। ਹੁਣ ਮੈਨੂੰ ਵਿਸ਼ਵਾਸ ਬੱਝ ਗਿਆ ਸੀ ਕਿ ਜੇ ਵਿਗਿਆਨਕ ਵਿਭਾਗ ਵਿਚੋਂ ਬਹੁਤੀ ਕਮਾਈ ਨਾ ਹੋਵੇ ਤਾਂ ਤਾਲਿਆਂ ਵਾਲੇ ਸੈਕਸ਼ਨ ਉੱਤੇ ਟੇਕ ਰੱਖੀ ਜਾ ਸਕਦੀ ਹੈ। ਇਕ ਜਾਂ ਦੋ ਸਾਲਾਂ ਬਾਅਦ ਮੈਨੂੰ ਖ਼ੁਦ "ਕਿਸਮਤ ਦੀ ਦੇਵੀ" ਨੇ ਛੱਪਰ ਪਾੜ ਕੇ 3,000 ਰੁਪਏ ਦਾ "ਤੁਹਫਾ" ਦਿੱਤਾ ਜਿਸ ਬਾਰੇ ਮੈਨੂੰ ਕੋਈ ਚਿੱਤ-ਚੇਤਾ ਵੀ ਨਹੀਂ ਸੀ। ਇਸ ਨਾਲ ਮੈਂ ਇਕ ਵਾਰ ਫੇਰ ਕਾਇਲ ਹੋ ਗਿਆ ਕਿ ਚਾਹੇ ਕੁਝ ਹੋ ਜਾਵੇ ਵਰਕਸ਼ਾਪ ਸਫ਼ਲਤਾ ਨਾਲ ਚਲਦੀ ਰਹੇਗੀ। ਰਾਇ ਬਹਾਦੁਰ ਲੱਧਾ ਰਾਮ, ਰਾਇ ਮੂਲ ਰਾਜ ਅਤੇ ਕੁਝ ਹੋਰ ਦੋਸਤਾਂ ਦੇ ਕਹਿਣ ਉੱਤੇ ਤਾਲੇ ਬਣਾਉਣ ਵਾਲਾ ਸੈਕਸ਼ਨ ਕੁਝ ਸਮੇਂ ਬਾਅਦ ਬੰਦ ਕਰਨਾ ਪਿਆ। ਉਹ ਤਾਲੇ ਬਣਾਉਣ ਦਾ ਕੰਮ ਵੱਡੇ ਪੈਮਾਨੇ ਉੱਤੇ ਕਰਨਾ ਚਾਹੁੰਦੇ ਸਨ ਅਤੇ ਉਹਨਾਂ ਦੇ ਦੱਸਣ ਮੁਤਾਬਿਕ ਇਹਦੇ ਲਈ ਉਹਨਾਂ ਵੱਡੀ ਰਕਮ ਜੁਟਾ ਲਈ ਸੀ। ਨਵੀਂ "ਲੌਕਸ ਵਰਕਸ਼ਾਪ" ਸਥਾਪਤ ਹੋ ਗਈ ਤੇ ਤਿੰਨ-ਚਾਰ ਸਾਲ ਠੀਕ ਢੰਗ ਨਾਲ ਚੱਲਦੀ ਰਹੀ,

ਪਰ ਲੋੜੀਂਦੀ ਨਿਗਰਾਨੀ ਨਾ ਹੋਣ ਕਾਰਨ ਮਾੜਾ ਮਾਲ ਬਣਨਾ ਸ਼ੁਰੂ ਹੋ ਗਿਆ। ਨਤੀਜਾ ਇਹ ਨਿਕਲਿਆ ਕਿ ਕੰਪਨੀ ਆਪਣੀ ਸਾਖ਼ ਗੁਆ ਬੈਠੀ ਅਤੇ ਆਖ਼ਰ ਭਾਰੀ ਨੁਕਸਾਨ ਕਾਰਨ ਬੰਦ ਕਰਨੀ ਪਈ।

## ਖ਼ਰਾਦ ਮਸ਼ੀਨ

ਜੇ ਮਨੁੱਖ ਦਾ ਆਪਣੇ-ਆਪ ਉੱਤੇ ਅਤੇ ਆਪਣੇ ਮਨੋਰਥ ਦੇ ਠੀਕ ਹੋਣ ਉੱਤੇ ਵਿਸ਼ਵਾਸ ਹੋਵੇ ਤਾਂ ਸਫਲਤਾ ਉਹਦਾ ਪਿੱਛਾ ਪ੍ਰਛਾਵੇਂ ਵਾਂਗ ਕਰਦੀ ਹੈ। ਇਸ ਗੱਲ ਦੇ ਪ੍ਰਮਾਣ ਵਜੋਂ ਮੈਂ ਇਕ ਘਟਨਾ ਦਾ ਜ਼ਰਾ ਵੇਰਵੇ ਨਾਲ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਨੇ ਮੇਰੇ ਸਬਰ ਦਾ ਬਹੁਤ ਸਖ਼ਤ ਇਮਤਿਹਾਨ ਲਿਆ ਸੀ ਅਤੇ ਮੇਰੇ ਸੁਫਨੇ ਨੂੰ ਇਕ ਤਰ੍ਹਾਂ ਨਾਲ ਅੱਖਾਂ ਖੋਲ੍ਹਣ ਤੋਂ ਪਹਿਲਾਂ ਹੀ ਮਾਰ ਦੇਣ ਦਾ ਖ਼ਤਰਾ ਖੜ੍ਹਾ ਕਰ ਦਿੱਤਾ ਸੀ। ਜਿਵੇਂ ਮੈਂ ਪਹਿਲਾਂ ਕਿਹਾ ਹੈ, ਸ਼ੁਰੂ ਵਿਚ ਮੈਂ ਆਪਣਾ ਕੁਝ ਕੰਮ ਬਾਹਰੋਂ ਠੇਕੇ ਉੱਤੇ ਕਰਵਾਉਂਦਾ ਸੀ। ਮੇਰੀ ਵਰਕਸ਼ਾਪ ਵਿਚ ਖਰਾਦ ਵਰਗੀ ਜ਼ਰੂਰੀ ਮਸ਼ੀਨਰੀ ਨਹੀਂ ਸੀ। ਇਹਦਾ ਸਿੱਧਾ ਜਿਹਾ ਕਾਰਨ ਇਹ ਸੀ ਕਿ ਮੈਂ ਉਸ ਵੇਲੇ ਖਰਾਦ ਖ਼ਰੀਦਣ ਦੀ ਹਾਲਤ ਵਿਚ ਨਹੀਂ ਸੀ। ਸ਼ਹਿਰ ਵਿਚ ਦੋ ਬੰਦੇ ਹੀ ਸਨ ਜਿਨ੍ਹਾਂ ਨੇ ਆਪਣੇ ਖਰਾਦ ਲਾਏ ਹੋਏ ਸਨ ਅਤੇ ਮੈਂ ਉਹਨਾਂ ਵਿਚੋਂ ਇਕ ਨਾਲ ਆਪਣਾ ਖਰਾਦ ਦਾ ਕੰਮ ਕਰਾਉਣ ਦੀ ਗੱਲ ਕਰ ਲਈ ਸੀ। ਪਰ ਜਦੋਂ ਮੇਰਾ ਕੰਮ ਵਧਣਾ ਸ਼ੁਰੂ ਹੋਇਆ ਉਹਨੇ ਰੇਟ ਘਟਾਉਣ ਦੀ ਥਾਂ ਵਧਾਉਣੇ ਸ਼ੁਰੂ ਕਰ ਦਿੱਤੇ। ਮੈਂ ਜਿੰਨਾ ਝੁਕਦਾ ਉਹਦੀ ਮੰਗ ਓਨੀਂ ਹੀ ਵਧ ਜਾਂਦੀ। ਮੈਂ ਦੂਜੇ ਬੰਦੇ ਨਾਲ ਗੱਲ ਕੀਤੀ ਤਾਂ ਉਹ ਕਹਿਣ ਲੱਗਿਆ ਕਿ ਉਹ ਮੇਰਾ ਕੰਮ ਤਾਂ ਹੀ ਕਰੇਗਾ ਜੇ ਮੈਂ ਉਹਦਾ ਖਰਾਦ ਖਰੀਦ ਲਵਾਂ। ਤੇ ਉਹ ਜਿਹੜੀ ਨਾਵਾਜਬ ਕੀਮਤ ਦੱਸਦਾ ਸੀ ਉਹ ਮੈਂ ਉਸ ਵੇਲੇ ਦੇ ਨਹੀਂ ਸੀ ਸਕਦਾ। ਮੈਂ ਉਹਨਾਂ ਦੋਵਾਂ ਬੰਦਿਆਂ ਨੂੰ ਰਾਹ ਸਿਰ ਲਿਆਉਣ ਦੀ ਪੂਰੀ ਵਾਹ ਲਾਈ, ਪਰ ਉਹ ਕਿਸੇ ਤੁਕ ਨਾ ਆਏ। ਹੈੱਡ ਮਿਸਤਰੀ ਅਤੇ ਮੈਂ ਪੂਰੀ ਤਰ੍ਹਾਂ ਫਸੇ ਹੋਏ ਸੀ ਅਤੇ ਸਾਨੂੰ ਸਮਝ ਨਹੀਂ ਸੀ ਆ ਰਹੀ ਕਿ ਇਸ ਬੰਦ ਗਲੀ ਵਿਚੋਂ ਬਾਹਰ ਕਿਵੇਂ ਨਿਕਲਿਆ ਜਾਵੇ। ਨਵੀਂ ਮਸ਼ੀਨ ਖ਼ਰੀਦਣ ਲਈ ਕਿਸੇ ਨਾ ਕਿਸੇ ਤਰ੍ਹਾਂ ਬੈਂਕ ਤੋਂ ਕਰਜ਼ਾ ਲਿਆ ਜਾ ਸਕਦਾ ਸੀ, ਪਰ ਇਸ ਗੱਲ ਦਾ ਕੋਈ ਭਰੋਸਾ ਨਹੀਂ ਸੀ ਕਿ ਇਹ ਮਸ਼ੀਨ ਮੇਰੇ ਕੰਮ ਦੇ ਅਨੁਕੂਲ ਹੋਵੇਗੀ ਜਾਂ ਨਹੀਂ। ਖਰਾਦ ਬਾਰੇ ਕੋਈ ਵੀ ਤਜਰਬਾ ਨਾ ਹੋਣ ਦੀ ਸੂਰਤ ਵਿਚ ਕੀ ਕਲਕੱਤਾ ਜਾਂ ਬੰਬਈ ਦੀ ਕਿਸੇ ਫ਼ਰਮ ਨਾਲ ਗੱਲਾਂ ਕਰਨਾ ਸੁਰੱਖਿਅਤ ਹੋਵੇਗਾ। ਇਸ ਗੱਲ ਦੀ ਪੱਕੀ ਸੰਭਾਵਨਾ ਸੀ ਕਿ ਇਹ ਫ਼ਰਮਾਂ ਮੈਨੂੰ ਆਪਣੇ ਸਟਾਕ ਵਿਚੋਂ ਮੇਰੀਆਂ ਲੋੜਾਂ ਅਨੁਸਾਰ ਖਰਾਦ ਮਸ਼ੀਨ ਸਪਲਾਈ ਨਹੀਂ ਕਰ ਸਕਣਗੀਆਂ। ਇਹ ਪੱਕਾ ਸੀ ਕਿ ਉਹਨਾਂ ਨੇ ਮੇਰਾ ਆਰਡਰ ਲੈ ਲੈਣਾ ਸੀ ਤੇ ਉਦੋਂ ਤੱਕ ਉਡੀਕਣ ਲਈ ਕਹਿਣਾ ਸੀ ਜਦੋਂ ਤੱਕ ਇੰਗਲੈਂਡ ਤੋਂ ਮਸ਼ੀਨ ਆ ਨਹੀਂ ਜਾਂਦੀ। ਤੇ ਮਸ਼ੀਨ ਆਉਂਦਿਆਂ ਨਿਸਚਿਤ ਤੌਰ ਉੱਤੇ ਤਿੰਨ-ਚਾਰ ਮਹੀਨੇ ਲੱਗ ਜਾਣੇ ਸਨ।



"ਉਹ ਖਰਾਦ ਮਸ਼ੀਨ ਨੂੰ ਵੇਖ ਕੇ ਹੈਰਾਨ ਰਹਿ ਗਏ।"

ਲਾਹੌਰ ਵਿਚ ਜਿਨ੍ਹਾਂ ਦੋ ਵਿਅਕਤੀਆਂ ਕੋਲ ਖਰਾਦ ਮਸ਼ੀਨਾਂ ਸਨ ਉਹਨਾਂ ਨੂੰ ਮੈਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਦਾ ਜ਼ਰੂਰ ਪਤਾ ਹੋਵੇਗਾ ਤੇ ਉਹਨਾਂ ਇਹ ਨਾਵਾਜਬ ਰਵੱਈਆ ਕੁਝ ਸੋਚ ਕੇ ਹੀ ਅਪਣਾਇਆ ਹੋਵੇਗਾ। ਇਕ ਦਿਨ ਅਤਿਅੰਤ ਨਿਰਾਸ਼ਾ ਵਿਚ ਮੈਂ ਅੱਲ੍ਹਾ ਬਖ਼ਸ਼ ਨੂੰ ਪੁੱਛਿਆ ਕਿ ਜੇ ਮੈਂ ਕਿਸੇ ਤਰ੍ਹਾਂ ਖਰਾਦ ਖਰੀਦ ਲਵਾਂ ਤਾਂ ਕੀ ਸਾਨੂੰ ਉਹਨਾਂ ਦੋ ਵਿਅਕਤੀਆਂ, ਜਿਨ੍ਹਾਂ ਕੋਲ ਖਰਾਦ ਮਸ਼ੀਨਾਂ ਲੱਗੀਆ. ਹੋਈਆਂ ਹਨ, ਤੋਂ ਇਲਾਵਾ ਕੋਈ ਚੰਗਾ ਖਰਾਦੀਆ ਮਿਲ ਜਾਵੇਗਾ। ਉਹਨਾਂ ਦੋ ਵਿਅਕਤੀਆਂ ਵਿਚੋਂ ਕਿਸੇ ਇਕ ਨੂੰ ਆਪਣੀ ਵਰਕਸ਼ਾਪ ਵਿਚ ਕੰਮ ਉੱਤੇ ਰੱਖਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਮੈਂ ਅਜਿਹੀ ਮੂਰਖਤਾ ਕਰਨ ਬਾਰੇ ਸੋਚ ਹੀ ਨਹੀਂ ਸੀ ਸਕਦਾ ਕਿਉਂਕਿ ਉਹਨਾਂ ਮੇਰੇ ਲਈ ਕੇਵਲ ਗੜਬੜ ਦਾ ਕਾਰਨ ਹੀ ਨਹੀਂ ਸੀ ਬਣਨਾ, ਸਗੋਂ ਮੇਰੇ ਹੋਰ ਵਰਕਰਾਂ ਨੂੰ ਵੀ ਅਨੁਸ਼ਾਸਨ ਭੰਗ ਕਰਨ ਦੀ ਸ਼ਹਿ ਦੇਣੀ ਸੀ। ਅੱਲ੍ਹਾ ਬਖ਼ਸ਼ ਨੇ ਦੱਸਿਆ ਕਿ ਉਹ ਤਿੰਨ-ਚਾਰ ਅਜਿਹੇ ਬੰਦਿਆਂ ਨੂੰ ਜਾਣਦਾ ਹੈ ਜਿਹੜੇ ਥੜੇ ਕਾਬਲ ਖਰਾਦੀਏ ਹਨ। ਮੈਂ ਉਹਨੂੰ ਕਿਹਾ ਕਿ ਉਹਨਾਂ ਨੂੰ ਇਕ-ਇਕ ਕਰ ਕੇ ਬੁਲਾ ਲਿਆ। ਉਹ ਜਦੋਂ ਮੇਰੇ ਸਾਹਮਣੇ ਆਏ ਤਾਂ ਮੈਂ ਕੁਝ ਮੁੱਢਲੇ ਸਵਾਲਾਂ ਤੋਂ ਬਾਅਦ ਹਰੇਕ ਨੂੰ ਹੀ ਇਕ ਵਿਸ਼ੇਸ਼ ਸਵਾਲ ਪੁੱਛਿਆ। ਮੈਂ ਉਹਨਾਂ ਨੂੰ ਪੁੱਛਿਆ ਕਿ ਕੀ ਉਹਨਾਂ ਨੂੰ ਕਿਸੇ ਅਜਿਹੀ ਚੱਲਦੀ ਖਰਾਦ ਮਸ਼ੀਨ ਦਾ ਪਤਾ ਹੈ ਜਿਹੜੀ ਵਿਕਾਊ ਹੋਵੇ। ਮੈਂ ਉਹਨਾਂ ਨਾਲ ਵਾਅਦਾ ਕੀਤਾ ਕਿ ਜਿਹੜਾ ਵੀ ਮੈਨੂੰ ਛੇਤੀ ਮਸ਼ੀਨ ਲੱਭਣ ਵਿਚ ਮਦਦ ਦੇਵੇਗਾ ਮੈਂ ਉਹਨੂੰ ਵਧੀਆ ਤਨਖਾਹ ਉੱਤੇ ਰੱਖ ਲਵਾਂਗਾ। ਤੇ ਫੇਰ ਜਿਹੜੀ ਗੱਲ ਵਾਪਰੀ ਉਹ ਉਸੇ ਵਿਅਕਤੀ ਨਾਲ ਵਾਪਰਦੀ ਹੈ ਜਿਹੜਾ ਸਫਲਤਾ ਦਾ ਹੱਕਦਾਰ ਹੋਵੇ। ਮੈਨੂੰ ਪਤਾ ਲੱਗਾ ਕਿ ਕਸੂਰ ਵਿਚ ਇਕ ਚੰਗੀ ਖਰਾਦ ਵਾਜਬ ਕੀਮਤ ਉੱਤੇ ਵਿਕਾਊ ਹੈ। ਮੈਂ ਖਰਾਦ ਖਰੀਦਣ ਲਈ ਤੁਰੰਤ ਤਿਆਰ ਹੋ ਗਿਆ। ਹੋਰ ਵੀ ਚੰਗੀ ਗੱਲ ਇਹ ਹੋਈ ਕਿ ਜਿਸ ਵਿਅਕਤੀ ਨੇ ਮੈਨੂੰ ਇਹ ਜਾਣਕਾਰੀ ਦਿੱਤੀ ਉਹ ਕੰਮ ਤੋਂ ਵਿਹਲਾ ਸੀ ਅਤੇ ਨੌਕਰੀ ਦੀ ਭਾਲ ਵਿਚ ਸੀ। ਉਹ ਕੇਵਲ ਸਿਖਲਾਈ ਪ੍ਰਾਪਤ ਖਰਾਦੀਆ ਨਹੀਂ ਸੀ, ਸਗੋਂ ਫ਼ਿਟਿੰਗ ਦਾ ਕੰਮ ਵੀ ਜਾਣਦਾ ਸੀ। ਮੈਂ ਤੁਰੰਤ ਉਹਦੇ ਨਾਲ ਮਾਸਿਕ ਤਨਖ਼ਾਹ ਦੀ ਗੱਲ ਕਰ ਲਈ, ਪਰ ਸ਼ਰਤ ਇਹ ਰੱਖੀ ਕਿ ਉਹਨੂੰ ਨੌਕਰੀ ਉੱਤੇ ਤਾਂ ਹੀ ਰੱਖਿਆ ਜਾਵੇਗਾ ਜੇ ਖਰਾਦ ਮਸ਼ੀਨ ਮਿਲ ਜਾਵੇਗੀ।

ਮਹੀਨਾ ਭਰ ਮੇਰੀਆਂ ਅੱਖਾਂ ਸਾਹਮਣੇ ਹਨੇਰੇ ਤੇ ਨਿਰਾਸ਼ਾ ਦਾ ਆਲਮ ਰਿਹਾ ਸੀ। ਪਰ ਹੁਣ ਮੈਨੂੰ ਰੌਸ਼ਨੀ ਦਿਖਾਈ ਦੇਣ ਲੱਗ ਪਈ ਸੀ। ਹੁਣ ਮੇਰੀ ਵਰਕਸ਼ਾਪ ਨੂੰ ਬੰਦ ਹੋਣ ਤੋਂ ਬਚਾਇਆ ਜਾ ਸਕਦਾ ਸੀ। ਪਹਿਲੀ ਛੁੱਟੀ ਆਉਂਦਿਆਂ ਹੀ ਮੈਂ ਅਤੇ ਮੇਰਾ ਨਵਾਂ ਖਰਾਦੀਆ ਫਿਰੋਜ਼ਪੁਰ ਲਈ ਰਵਾਨਾ ਹੋ ਗਏ ਜੋ ਕਸੂਰ ਤੋਂ 16 ਮੀਲ ਦੂਰ ਸੀ। ਫਿਰੋਜ਼ਪੁਰ ਵਿਚ ਮੇਰੇ ਕੁਝ ਚੰਗੇ ਮਿੱਤਰ ਸਨ। ਮੈਂ ਉਹਨਾਂ ਨੂੰ ਕਿਹਾ ਕਿ ਮੇਰੇ ਨਾਲ ਅਜਿਹਾ ਬੰਦਾ ਕਸੂਰ ਭੇਜੋ ਜਿਹੜਾ ਖਰਾਦ ਦੇ ਮਾਲਕ ਨੂੰ ਜਾਣਦਾ ਹੋਵੇ। ਸਭ ਕੰਮ

ਠੀਕ ਹੋ ਰਹੇ ਸਨ। ਇਕ ਜਾਂ ਦੋ ਘੰਟਿਆਂ ਬਾਅਦ ਮੇਰੇ ਮਿੱਤਰਾਂ ਨੇ ਇਕ ਘੜੀਸਾਜ਼ ਮੇਰੇ ਨਾਲ ਤੋਰ ਦਿੱਤਾ ਜਿਹੜਾ ਕਸੂਰ ਵਾਲੇ ਬੰਦੇ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਅਤੇ ਉਹ ਸੌਦਾ ਕਰਨ ਵਿਚ ਮੇਰੀ ਮਦਦ ਕਰ ਸਕਦਾ ਸੀ। ਅਸੀਂ ਤੁਰੰਤ ਕਸੂਰ ਲਈ ਰਵਾਨਾ ਹੋ ਗਏ। ਖਰਾਦ ਦਾ ਮਾਲਕ ਮੈਨੂੰ ਜਾਣਦਾ ਸੀ। ਉਹ ਮੇਰੇ ਮਿਸਤਰੀ ਤੋਂ ਕਿਸੇ ਮਸ਼ੀਨ ਦੇ ਹਿੱਸੇ-ਪੁਰਜ਼ੇ ਬਣਵਾਉਣ ਲਈ ਕਿਤੇ ਲਾਹੌਰ ਵਿਖੇ ਮੇਰੀ ਵਰਕਸ਼ਾਪ ਆਇਆ ਹੋਇਆ ਸੀ। ਉਹ ਖਰਾਦ ਮਸ਼ੀਨ ਵੇਚਣ ਲਈ ਪੂਰੀ ਤਰ੍ਹਾਂ ਤਿਆਰ ਸੀ। ਉਹਨੇ ਅਸਲ ਬਿਲ ਕੱਢ ਕੇ ਮੇਰੇ ਸਾਹਮਣੇ ਰੱਖ ਦਿੱਤਾ। ਬਿਲ ਅਨੁਸਾਰ ਇਹ ਮਸ਼ੀਨ ਉਹਨੂੰ ਹਜ਼ਾਰ ਕੁ ਰੁਪਏ ਵਿਚ ਪਈ ਸੀ। ਉਹਨੇ ਇਹਨੂੰ ਦੋ-ਤਿੰਨ ਸਾਲ ਪਹਿਲਾਂ ਖਰੀਦਿਆ ਸੀ ਅਤੇ ਇਹਦੀ ਬਹੁਤੀ ਵਰਤੋਂ ਨਹੀਂ ਸੀ ਕੀਤੀ। ਪੁਲੀਆਂ, ਬਰੈਕਟਾਂ ਤੇ ਹੋਰ ਸਾਮਾਨ ਇਹਦੇ ਨਾਲ ਫਿੱਟ ਸੀ। ਮੇਰੇ ਖਰਾਦੀਏ ਨੇ ਮੈਨੂੰ ਦੱਸਿਆ ਕਿ ਮਸ਼ੀਨ ਚੰਗੀ ਹਾਲਤ ਵਿਚ ਹੈ। ਸਭ ਤੋਂ ਅਹਿਮ ਗੱਲ ਇਹ ਹੋਈ ਕਿ ਉਹਨੇ ਕੇਵਲ 350 ਰੁਪਏ ਮੰਗੇ। ਮੇਰੇ ਲਈ ਇਸ ਤੋਂ ਚੰਗੀ ਗੱਲ ਹੋਰ ਕੋਈ ਹੋ ਹੀ ਨਹੀਂ ਸੀ ਸਕਦੀ। ਉਹਨੇ ਸੌਦੇਬਾਜ਼ੀ ਦੀ ਕੋਈ ਸੰਭਾਵਨਾ ਹੀ ਨਹੀਂ ਸੀ ਛੱਡੀ। ਕੀਮਤ ਬਹੁਤ ਵਾਜਬ ਸੀ ਅਤੇ ਮੇਰੇ ਲਈ ਇਹ ਅਦਾ ਕਰਨੀ ਕੋਈ ਔਖੀ ਵੀ ਨਹੀਂ ਸੀ। ਮੈਂ ਉਹਨੂੰ ਉਸ ਵੇਲੇ ਚੈੱਕ ਦੇ ਦਿੱਤਾ ਤੇ ਉਹ ਖ਼ੁਸ਼ ਹੋ ਗਿਆ। ਮੈਂ ਹੁਣ ਮੁਕੰਮਲ ਅਤੇ ਕੰਮ ਕਰਨ ਯੋਗ ਖਰਾਦ ਮਸ਼ੀਨ ਦਾ ਮਾਲਕ ਬਣ ਗਿਆ ਸੀ, ਇਸ ਲਈ ਮੈਂ ਹੁਣ ਹੋਰ ਸਮਾਂ ਨਹੀਂ ਸੀ ਗੁਆਉਣਾ ਚਾਹੁੰਦਾ। ਮੇਰੀ ਖ਼ੁਸ਼ੀ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜਦੋਂ ਮਸ਼ੀਨ ਅਤੇ ਪੁਲੀਆਂ ਆਦਿ ਨੂੰ ਰੇਲਵੇ ਸਟੇਸ਼ਨ ਜਾਣ ਵਾਲੇ ਗੱਡੇ ਵਿਚ ਲੱਦਿਆ ਜਾ ਰਿਹਾ ਸੀ ਤਾਂ ਮੈਂ ਇਕ-ਇਕ ਪੁਰਜ਼ੇ ਨੂੰ ਗਹੁ ਨਾਲ ਵੇਖ ਰਿਹਾ ਸੀ। ਮੈਂ ਏਨਾਂ ਖ਼ੁਸ਼ ਸੀ ਕਿ ਮੈਂ ਆਪਣੀ ਇਸ ਕੀਮਤੀ ਸੰਪਤੀ ਨੂੰ ਆਪਣੇ ਨਾਲ ਮੁਸਾਫਰ ਗੱਡੀ ਰਾਹੀਂ ਲਾਹੌਰ ਲਿਜਾਣ ਦਾ ਫ਼ੈਸਲਾ ਕਰ ਲਿਆ। ਗੱਡੀ ਰਾਤੀਂ ਕਰੀਬ 10 ਵਜੇ ਲਾਹੌਰ ਪੁੱਜੀ। ਖਰਾਦ ਮਸ਼ੀਨ ਨੂੰ ਅਤੇ ਔਜ਼ਾਰਾਂ ਤੇ ਪੁਲੀਆਂ ਵਾਲੇ ਦੋ-ਤਿੰਨ ਬਕਸਿਆਂ ਨੂੰ ਗੱਡੀ ਤੋਂ ਲਾਹ ਕੇ ਪਲੇਟ ਫ਼ਾਰਮ ਉੱਤੇ ਰੱਖਿਆ ਅਤੇ ਮੈਂ ਆਪਣੇ ਖਰਾਦੀਏ ਨੂੰ ਗੱਡਾ ਲਿਆਉਣ ਲਈ ਭੇਜ ਦਿੱਤਾ। ਮੈਂ ਖਰਾਦ ਨੂੰ ਛੇਤੀ ਤੋਂ ਛੇਤੀ ਘਰ ਲਿਜਾਣਾ ਤੇ ਆਪਣੀ ਵਰਕਸ਼ਾਪ ਵਿਚ ਫਿੱਟ ਹੋਇਆ ਵੇਖਣ ਲਈ ਕਾਹਲਾ ਹੋਇਆ ਪਿਆ ਸੀ। ਮੈਂ ਖਰਾਦੀਏ ਨੂੰ ਇਕ ਛੁੱਟੀ ਵੱਧ ਦੇਣ ਦਾ ਵਾਅਦਾ ਕਰ ਕੇ ਰਾਤੋ-ਰਾਤ ਖਰਾਦ ਫਿੱਟ ਕਰਨ ਲਈ ਕਿਹਾ ਅਤੇ ਆਪਣੇ ਘਰੇਲੂ ਨੌਕਰ ਉਹਦੇ ਨਾਲ ਲਾ ਦਿੱਤੇ। ਰਾਤ ਦੋ ਵਜੇ ਤੱਕ ਖਰਾਦ ਫ਼ਿੱਟ ਹੋ ਗਿਆ ਸੀ। ਮੇਰੀ ਤਸੱਲੀ ਅਜੇ ਵੀ ਨਹੀਂ ਸੀ ਹੋਈ। ਮੈਂ ਤਾਂ ਇਹਨੂੰ ਚਲਦਿਆਂ, ਕੰਮ ਕਰਦਿਆਂ ਵੇਖਣਾ ਚਾਹੁੰਦਾ ਸੀ। ਖਰਾਦੀਏ ਨੇ ਮੇਰੀ ਇੱਛਾ ਨੂੰ ਸਮਝਦਿਆਂ ਏਅਰ ਪੰਪ ਦਾ ਬੈਰਲ ਖਰਾਦ ਉੱਤੇ ਚਾੜ੍ਹ ਦਿੱਤਾ ਤੇ ਉਹਨੂੰ ਪਹਿਲਾ ਕੱਟ ਲਾ ਦਿੱਤਾ। ਇੱਥੇ ਮੈਂ ਇਹ ਗੱਲ ਵੀ ਦੱਸ ਦੇਵਾਂ ਕਿ

ਇਹਨਾ ਬੈਰਲਾਂ ਨੂੰ ਖਰਾਦਣ ਤੋਂ ਹੀ ਸ਼ਹਿਰ ਵਿਚਲੇ ਖਰਾਦੀਆਂ ਨਾਲ ਰੇੜਕਾ ਪਿਆ ਸੀ।

ਅਗਲੇ ਦਿਨ ਜਦੋਂ ਵਰਕਸ਼ਾਪ ਦੇ ਦਰਵਾਜੇ ਖੋਲ੍ਹੇ ਗਏ ਅਤੇ ਵਰਕਰ, ਜਿਹੜੇ ਕੁਲ ਮਿਲਾ ਕੇ ਛੇ ਕੁ ਸਨ, ਵੱਡੇ ਕਮਰੇ ਵਿਚ ਦਾਖ਼ਲ ਹੋਏ ਤਾਂ ਉਹ ਖਰਾਦ ਮਸ਼ੀਨ ਨੂੰ ਵੇਖ ਕੇ ਹੈਰਾਨ ਰਹਿ ਗਏ। ਉਹਨਾਂ ਨੂੰ ਇਹ ਸਮਝ ਨਹੀਂ ਸੀ ਆ ਰਹੀ ਕਿ ਇਹ ਮਸ਼ੀਨ ਏਨੀਂ ਛੇਤੀ ਆ ਕਿਵੇਂ ਗਈ। ਇਹਨੂੰ ਵਰਕਸ਼ਾਪ ਵਿਚ ਲਿਆਂਦਾ ਕਦੋਂ ਗਿਆ ਅਤੇ ਫ਼ਿਟ ਕਦੋਂ ਕੀਤਾ ਗਿਆ। ਫ਼ਿਟ ਹੋਈ ਮਸ਼ੀਨ ਤਾਂ ਇਵੇਂ ਲੱਗਦੀ ਸੀ ਜਿਵੇਂ ਇੱਥੇ ਵਰ੍ਹਿਆਂ ਤੋਂ ਲੱਗੀ ਹੋਈ ਹੋਵੇ। ਜਦੋਂ ਉਹ ਬੀਤੀ ਸ਼ਾਮ ਵਰਕਸ਼ਾਪ ਤੋਂ ਗਏ ਸਨ ਉਦੋਂ ਤਾਂ ਖਰਾਦ ਮਸ਼ੀਨ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ ਅਤੇ ਹੁਣ ਜੋ ਦਿਖਾਈ ਦੇ ਰਿਹਾ ਸੀ, ਇਹ ਤਾਂ ਚਮਤਕਾਰ ਸੀ। ਪਲਾਂ-ਛਿਣਾਂ ਵਿਚ ਇਹ ਖ਼ਬਰ ਸ਼ਹਿਰ ਵਿਚਲੇ ਦੋ ਖਰਾਦ-ਮਾਲਕਾਂ ਕੋਲ ਵੀ ਪੁੱਜ ਗਈ। ਅਸਲ ਵਿਚ ਇਹ ਖ਼ਬਰ ਸਾਰੇ ਮੋਚੀ ਗੇਟ ਕੁਆਰਟਰਾਂ ਵਿਚ ਫੈਲ ਗਈ ਜਿੱਥੇ ਰੇਲਵੇ ਵਰਕਸ਼ਾਪ ਦੇ ਬਹੁਤੇ ਵਰਕਰ ਅਤੇ ਹੋਰ ਹੁਨਰਮੰਦ ਕਾਰੀਗਰ ਰਹਿੰਦੇ ਸਨ। ਇੱਥੇ ਇਹ ਗੱਲ ਦੱਸਣ ਦੀ ਤਾਂ ਲੋੜ ਹੀ ਨਹੀਂ ਹੈ ਕਿ ਮੇਰਾ ਹੁਣ ਕਿਸੇ ਵੀ ਵਰਕਰ ਨਾਲ ਕੋਈ ਰੇੜਕਾ ਨਹੀਂ ਸੀ। ਸ਼ਹਿਰ ਵਿਚਲੇ ਦੋਵੇਂ ਖਰਾਦ ਮਾਲਕ ਮੇਰੇ ਮਿਸਤਰੀ ਕੋਲ ਆਏ ਅਤੇ ਉਹਨੂੰ ਬੇਨਤੀ ਕਰਨ ਲਗੇ ਕਿ ਅਸੀਂ ਖਰਾਦ ਦੇ ਪ੍ਰਾਈਵੇਟ ਕੰਮ ਵਿਚ ਉਹਨਾਂ ਨਾਲ ਮੁਕਾਬਲੇ ਵਿਚ ਨਾ ਪਈਏ।

## ਨਾਜ਼ੁਕ ਉਪਕਰਣਾਂ ਦੀ ਮੁਰੰਮਤ

1889 ਦੀਆਂ ਗਰਮੀਆਂ ਦੇ ਅੱਧ ਤੱਕ ਪ੍ਰੋਫੈਸਰ ਓਮੈਨ ਛੁੱਟੀ ਕੱਟ ਕੇ ਪਰਤ ਆਏ ਸਨ। ਵਰਕਸ਼ਾਪ ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਲਾਈ ਗਈ ਸੀ। ਵਰਕਸ਼ਾਪ ਵਾਲੀ ਗੱਲ ਉਹਨਾਂ ਨੂੰ ਪਸੰਦ ਨਾ ਆਈ। ਉਹਨਾਂ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਸਾਡਾ ਕੰਮ ਕੇਵਲ ਤੇ ਕੇਵਲ ਸਕੂਲੀ ਉਪਰਕਣ ਮੁਰੰਮਤ ਕਰਨ ਤੱਕ ਸੀਮਿਤ ਹੋਣਾ ਚਾਹੀਦਾ ਹੈ। ਮੈਂ ਆਪਣੀ ਗਤੀ ਨੂੰ ਥੋੜ੍ਹੀ ਧੀਮੀ ਕਰਨਾ ਵੀ ਠੀਕ ਸਮਝਿਆ, ਪਰ ਮੁਸ਼ਕਲ ਇਹ ਸੀ ਕਿ ਮੁਰੰਮਤ ਦਾ ਕੰਮ ਕਾਫ਼ੀ ਨਹੀਂ ਸੀ ਮਿਲਦਾ ਅਤੇ ਜੇ ਵਰਕਸ਼ਾਪ ਨੂੰ ਚਲਦਿਆਂ ਰੱਖਣਾ ਸੀ ਤਾਂ ਘੱਟੋ-ਘੱਟ ਸਾਧਾਰਨ ਕਿਸਮ ਦੇ ਵਿਗਿਆਨਕ ਉਪਕਰਣ ਤਾਂ ਤਿਆਰ ਕਰਨੇ ਹੀ ਪੈਣੇ ਸਨ। ਵਰਕਸ਼ਾਪ ਵਿਚ ਕੰਮ ਕਰਦੇ ਕਾਰੀਗਾਰਾਂ ਨੂੰ ਕੰਮ ਦੇਣ ਲਈ ਇਹ ਜ਼ਰੂਰੀ ਸੀ। ਮੈਨੂੰ ਉੱਚੀਆਂ ਦਰਾਂ ਉੱਤੇ ਕਾਫੀ ਪ੍ਰਾਈਵੇਟ ਕੰਮ ਸੌਖਿਆਂ ਹੀ ਮਿਲ ਸਕਦਾ ਸੀ, ਪਰ ਇਸ ਨਾਲ ਮੇਰੀ ਵਰਕਸ਼ਾਪ ਦਾ ਵਿਗਿਆਨਕ ਸੰਸਥਾ ਵਾਲਾ ਲੱਛਣ ਗੁਆਚ ਜਾਣਾ ਸੀ ਅਤੇ ਇਹ ਗੱਲ ਮੈਨੂੰ ਗਵਾਰਾ ਨਹੀਂ ਸੀ। ਸੋ ਮੈਂ ਪ੍ਰਾਈਵੇਟ ਕੰਮ ਵਾਲਾ ਵਿਚਾਰ ਆਪਣੇ ਦਿਮਾਗ਼ ਵਿੱਚੋਂ ਹੂੰਝ ਸੁੱਟਿਆ।

ਸਾਡਾ ਤਜਰਬਾ ਕਿਉਂਕਿ ਨਿਤ-ਪ੍ਰਤੀ-ਦਿਨ ਵਧ ਰਿਹਾ ਸੀ, ਇਸ ਲਈ

ਅਸੀਂ ਵਧੇਰੇ ਗੁੰਝਲਦਾਰ ਉਪਕਰਣਾਂ ਦੀ ਮੁਰੰਮਤ ਦਾ ਕੰਮ ਵੀ ਲੈ ਸਕਦੇ ਸੀ। ਮੇਰੇ ਜਨਤਕ ਲੈਕਚਰਾਂ ਸਦਕਾ ਮੇਰੀ ਵਰਕਸ਼ਾਪ ਦੀ ਪ੍ਰਸਿੱਧੀ ਪ੍ਰਾਂਤ ਦੇ ਸਾਰੇ ਹਿੱਸਿਆਂ ਵਿਚ ਫੈਲ ਗਈ ਸੀ। ਇੱਥੋਂ ਤੱਕ ਕਿ ਪੀ. ਡਬਲਿਊ. ਡੀ. ਦੇ ਕੁਝ ਅਧਿਕਾਰੀਆਂ ਨੇ ਥਿਉਡੋਲਾਈਟ, ਪ੍ਰਿਜ਼ਮੈਟਿਕ ਕੰਪਾਸ ਵਰਗੇ ਯੰਤਰ ਸਾਡੇ ਕੋਲ ਮੁਰੰਮਤ ਲਈ ਭੇਜਣੇ ਸ਼ੁਰੂ ਕਰ ਦਿੱਤੇ ਸਨ ਤੇ ਇਵੇਂ ਸਾਡੀ ਮਦਦ ਕੀਤੀ ਸੀ। ਵੱਖ-ਵੱਖ ਕਿਸਮਾਂ ਦੇ ਨਾਜ਼ੁਕ ਯੰਤਰਾਂ ਦੀ ਮੁਰੰਮਤ ਕਰਨ ਤੇ ਉਹਨਾਂ ਦੀ ਘੋਖ ਕਰਨ ਦੀਆਂ ਨਵੀਆਂ ਹੀ ਨਵੀਆਂ ਸੰਭਾਵਨਾਵਾਂ ਪ੍ਰਾਪਤ ਹੋਣ ਸਦਕਾ ਮੇਰੇ ਮਿਸਤਰੀਆਂ ਵਿਚ ਸਵੈ-ਵਿਸ਼ਵਾਸ਼ ਪੈਦਾ ਹੋ ਗਿਆ ਸੀ। ਇਸ ਕਾਰਨ ਉਹ ਵਧੇਰੇ ਆਧੁਨਿਕ ਸਕੂਲੀ ਤੇ ਕਾਲਜੀ ਉਪਕਰਣਾਂ ਦਾ ਨਿਰਮਾਣ ਕਰਨ ਦਾ ਕੰਮ ਹੱਥ ਲੈਣ ਲਈ ਤਿਆਰ ਹੋ ਗਏ ਸਨ।

## ਕੇਂਦਰੀ ਪ੍ਰਾਂਤ ਦੇ ਹੀਰਾ ਲਾਲ ਨਾਲ ਮੇਰਾ ਸੰਪਰਕ

ਮੇਰੇ ਵੱਲੋਂ ਲੱਖ ਸਵੈ-ਸੰਜਮ ਵਰਤਣ ਦੇ ਬਾਵਜੂਦ ਪਿਛਲੀ ਸਦੀ ਦੇ ਆਖਰੀ ਦਹਾਕੇ ਦੇ ਸ਼ੁਰੂ ਤੱਕ ਮੇਰੀ ਵਰਕਸ਼ਾਪ ਮਸ਼ੀਨਰੀ ਦੇ ਪੱਖੋਂ ਵੀ ਅਤੇ ਵਰਕਰਾਂ ਦੇ ਪੱਖੋਂ ਵੀ ਵਧੀਆ ਕਿਸਮ ਦੇ ਵਿਗਿਆਨਕ ਉਪਕਰਣ ਬਣਾਉਣ ਵਾਲੀ ਇਕ ਛੋਟੀ, ਪਰ ਪੂਰੀ ਤਰ੍ਹਾਂ ਸਥਾਪਤ ਸੰਸਥਾ ਬਣ ਗਈ ਸੀ। ਸਾਡੀ ਉੱਨਤੀ ਨੇ ਸਭਨਾਂ ਨੂੰ ਹੈਰਾਨ ਕਰ ਕੇ ਰੱਖ ਦਿੱਤਾ ਸੀ ਅਤੇ ਸਭ ਤੋਂ ਵੱਧ ਤਾਂ ਮੈਂ ਖ਼ੁਦ ਹੈਰਾਨ ਸੀ। ਉਤਸ਼ਾਹ ਵਧਾਉਣ ਵਾਲੀ ਬਹੁਤੀ ਮਦਦ ਉਹਨਾਂ ਹਲਕਿਆਂ ਤੋਂ ਮਿਲਦੀ ਜਿਨ੍ਹਾਂ ਬਾਰੇ ਅਸੀਂ ਕਦੇ ਸੋਚਿਆ ਵੀ ਨਹੀਂ ਸੀ। ਸਥਾਨਕ ਮੰਡੀ ਵਿਚੋਂ ਪਿੱਤਲ-ਜਿਸਤ ਤੇ ਧਾਤ ਦੀਆਂ ਹੋਰ ਪਲੇਟਾਂ ਅਤੇ ਲੋੜੀਂਦੀ ਮੋਟਾਈ ਵਾਲੀਆਂ ਪਿੱਤਲ ਅਤੇ ਤਾਂਬੇ ਦੀਆਂ ਤਾਰਾਂ ਖ਼ਰੀਦਣ ਵਿਚ ਬਹੁਤ ਮੁਸ਼ਕਲਾਂ ਆ ਰਹੀਆਂ ਸਨ, ਇਸ ਲਈ ਮੈਂ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਬੰਬਈ ਜਾਣ ਦਾ ਫ਼ੈਸਲਾ ਕੀਤਾ। ਮੈਂ ਕਿਸੇ ਨਾ ਕਿਸੇ ਤਰ੍ਹਾਂ ਇਕ ਹਜ਼ਾਰ ਰੁਪਏ ਬਚਾ ਕੇ ਰੱਖੇ ਹੋਏ ਸਨ। ਮੈਂ ਆਪਣੀ ਸਾਰੀ "ਪੂੰਜੀ" ਆਪਣੇ ਨਾਲ ਲੈ ਲਈ। ਮੈਨੂੰ ਆਸ ਸੀ ਕਿ ਹੋਰ ਕੁਝ ਨਹੀਂ ਹੋਵੇਗਾ ਤਾਂ ਮੇਰੇ ਸਫ਼ਰ ਦਾ ਖ਼ਰਚਾ ਤਾਂ ਨਿਕਲ ਹੀ ਆਵੇਗਾ ਕਿਉਂਕਿ ਉੱਥੇ ਚੀਜ਼ਾਂ ਲਾਹੌਰ ਨਾਲੋਂ ਤਾਂ ਸਸਤੀਆਂ ਹੀ ਹੋਣਗੀਆਂ। ਬੰਬਈ ਪੁੱਜ ਕੇ ਮੈਂ ਵੇਖਿਆ ਕਿ ਇਸ ਕਾਰੋਬਾਰੀ ਸ਼ਹਿਰ ਵਿਚ ਕਿਸਮਤ ਮੇਰਾ ਹਰ ਥਾਂ ਸਾਥ ਦੇ ਰਹੀ ਹੈ। ਮੈਂ ਇਸ ਤੋਂ ਪਹਿਲਾਂ ਵੀ ਕਈ ਵਾਰ ਬੰਬਈ ਆਇਆ ਗਿਆ ਸੀ, ਪਰ ਇਸ ਤਰ੍ਹਾਂ ਦੇ ਵਪਾਰਕ ਦੌਰੇ ਉੱਤੇ ਨਹੀਂ ਸੀ ਆਇਆ। ਕੁਝ ਜ਼ਰੂਰੀ ਚੀਜ਼ਾਂ, ਜਿਨ੍ਹਾਂ ਕਾਰਨ ਮੈਨੂੰ ਬੰਬਈ ਆਉਣਾ ਪਿਆ ਸੀ, ਖ਼ਰੀਦਣ ਤੋਂ ਬਾਅਦ ਮੈਂ ਇਕ ਅੰਗਰੇਜ਼ੀ ਫ਼ਰਮ ਵਿਚ ਗਿਆ ਜੋ ਵਿਗਿਆਨਕ ਉਪਕਰਣਾਂ ਦਾ ਧੰਦਾ ਕਰਦੀ ਸੀ। ਮੇਰੀ ਵਰਕਸ਼ਾਪ ਨੇ ਇਸ ਫ਼ਰਮ ਨੂੰ ਕੁਝ ਸ਼ੀਸ਼ੇ ਦੀਆਂ ਟਿਊਬਾਂ ਅਤੇ ਰਾਡਾਂ, ਆਦਿ ਦਾ ਇਕ ਛੋਟਾ ਜਿਹਾ ਆਰਡਰ ਦਿੱਤਾ ਹੋਇਆ ਸੀ। ਮੈਂ ਇਹ ਚੀਜ਼ਾਂ ਆਪਣੇ ਨਾਲ ਹੀ ਲਾਹੌਰ ਲੈ ਜਾਣੀਆਂ ਚਾਹੁੰਦਾ ਸੀ।

ਦੁਕਾਨ ਉੱਤੇ ਬੈਠੇ ਬੰਦੇ ਨਾਲ ਜਦੋਂ ਮੈਂ ਗੱਲ ਕੀਤੀ ਤਾਂ ਉਹਨੂੰ ਮੇਰੇ ਆਰਡਰ ਦਾ ਕੋਈ ਪਤਾ ਨਹੀਂ ਸੀ। ਉਹਨੇ ਇਕ ਵੱਡਾ ਸਾਰਾ ਰਜਿਸਟਰ ਚੁੱਕਿਆ ਜਿਸ ਉੱਤੇ ਵਿਗਿਆਨਕ ਉਪਕਰਣਾਂ ਦੇ ਸਾਰੇ ਆਰਡਰ ਦਰਜ ਕੀਤੇ ਹੋਏ ਸਨ। ਉਹਨੇ ਰਜਿਸਟਰ ਮੇਰੇ ਸਾਹਮਣੇ ਰੱਖ ਕੇ ਹੌਲੀ-ਹੌਲੀ ਪੰਨੇ ਪਲਟਣੇ ਸ਼ੁਰੂ ਕਰ ਦਿੱਤੇ। ਇਕ ਥਾਂ ਮੈਂ ਵੇਖਿਆ ਕਿ ਇਕ ਟੇਟ ਏਅਰ ਪੰਪ ਦਾ ਆਰਡਰ ਦਰਜ ਕੀਤਾ ਹੋਇਆ ਸੀ। ਇਹ ਆਰਡਰ ਸ੍ਰੀ ਹੀਰਾ ਲਾਲ ਸਾਇੰਸ ਇੰਸਟਰਕਟਰ, ਹੋਸ਼ੰਗਾਬਾਦ, ਕੇਂਦਰੀ ਪ੍ਰਾਂਤ ਵੱਲੋਂ ਸੀ। ਮੇਰੇ ਲਈ ਇਹ ਬੜੀ ਕੀਮਤੀ ਜਾਣਕਾਰੀ ਸੀ। ਅੰਗਰੇਜ਼ੀ ਫ਼ਰਮ ਵਿੱਚ ਆਪਣਾ ਕੰਮ ਮੁਕਾ ਕੇ ਮੈਂ ਆਪਣੀ ਰਿਹਾਇਸ਼ ਉੱਤੇ ਆਇਆ ਅਤੇ ਸ੍ਰੀ ਹੀਰਾ ਲਾਲ ਨੂੰ ਆਪਣੀ ਛੋਟੀ ਜਿਹੀ ਕੈਟਾਲਾਗ ਭੇਜ ਦਿੱਤੀ ਅਤੇ ਨਾਲ ਇਕ ਲੰਮੀ ਚਿੱਠੀ ਲਿਖੀ। ਇਸ ਚਿੱਠੀ ਰਾਹੀਂ ਮੈਂ ਉਹਨਾਂ ਨੂੰ ਪੰਜਾਬ ਸਾਇੰਸ ਇੰਸਟੀਚਿਊਟ ਬਾਰੇ ਅਤੇ ਆਪਣੀ ਵਿਗਿਆਨਕ ਵਰਕਸ਼ਾਪ ਬਾਰੇ ਸੰਖੇਪ ਵਿਚ ਜਾਣਕਾਰੀ ਦਿੱਤੀ। ਉਹਨਾਂ ਦੇ ਏਅਰ ਪੰਪ ਦੇ ਆਰਡਰ ਦਾ ਜ਼ਿਕਰ ਕਰਦਿਆਂ ਮੈਂ ਉਹਨਾਂ ਨੂੰ ਦੱਸਿਆ ਕਿ ਏਅਰ ਪੰਪ ਦੇ ਨਾਲ-ਨਾਲ ਮੈਂ ਉਹਨਾਂ ਦੀ ਲੋੜ ਦਾ ਕੋਈ ਵੀ ਵਿਗਿਆਨਕ ਉਪਕਰਣ ਭੇਜ ਸਕਦਾ ਹਾਂ। ਮੈਂ ਇਹ ਵੀ ਲਿਖਿਆ ਕਿ ਅਸੀਂ ਉਹਨਾਂ ਨੂੰ ਪ੍ਰਵਾਨਗੀ ਅਤੇ ਪਸੰਦ ਦੇ ਆਧਾਰ ਉੱਤੇ ਹਰੇਕ ਚੀਜ਼ ਭੇਜਣ ਲਈ ਤਿਆਰ ਹਾਂ ਅਤੇ ਜੇ ਉਹਨਾਂ ਨੂੰ ਚੀਜ਼ ਪਸੰਦ ਨਾ ਆਏ ਤਾਂ ਉਹ ਸਾਡੇ ਖ਼ਰਚੇ ਉੱਤੇ ਵਾਪਸ ਭੇਜੀ ਜਾ ਸਕਦੀ ਹੈ। ਸਾਡੇ ਕੈਟਾਲਾਗ ਵਿਚ ਦਰਸਾਈਆਂ ਗਈਆਂ ਕੀਮਤਾਂ ਬਰਤਾਨਵੀ ਫ਼ਰਮ ਦੀਆਂ ਕੀਮਤਾਂ ਨਾਲੋਂ ਤਕਰੀਬਨ ਅੱਧੀਆਂ ਸਨ। ਏਨੀਆਂ ਛੋਟਾਂ ਨੂੰ ਵੇਖਕੇ ਕਿਸੇ ਭਾਰਤੀ ਗਾਹਕ ਦਾ ਕੇਵਲ ਇਕ ਹੀ ਜਵਾਬ ਹੋ ਸਕਦਾ ਸੀ। ਮੇਰੇ ਲਾਹੌਰ ਪੁੱਜਣ ਉੱਤੇ ਇਕ ਬਹੁਤ ਉਤਸ਼ਾਹਮਈ ਚਿੱਠੀ ਮੇਰੀ ਉਡੀਕ ਕਰ ਰਹੀ ਸੀ। ਇਹ ਦੱਸਣ ਦੀ ਤਾਂ ਲੋੜ ਹੀ ਨਹੀਂ ਹੈ ਕਿ ਸਾਨੂੰ ਲੰਮਾ ਸਮਾਂ ਸ੍ਰੀ ਹੀਰਾ ਲਾਲ ਦੀ ਸਰਪ੍ਰਸਤੀ ਪ੍ਰਾਪਤ ਰਹੀ ਜੋ ਅਸਲ ਵਿਚ ਸਮੁੱਚੇ ਕੇਂਦਰੀ ਪ੍ਰਾਂਤ ਦੀ ਸਰਪ੍ਰਸਤੀ ਸੀ। ਸ੍ਰੀ ਹੀਰਾ ਲਾਲ ਕੇਂਦਰੀ ਪ੍ਰਾਂਤ ਦੇ ਸਕੂਲਾਂ ਦੇ ਅਸਲ ਵਿਚ ਘੁਮੱਕੜ ਇੰਸਟਰਕਟਰ ਸਨ। ਉਹ ਕੁਝ ਸਮਾਂ ਇਕ ਜ਼ਿਲ੍ਹੇ ਵਿਚ ਰਹਿੰਦੇ ਤੇ ਫੇਰ ਕਿਸੇ ਦੂਜੇ ਜ਼ਿਲ੍ਹੇ ਵਿਚ ਚਲੇ ਜਾਂਦੇ। ਉਹ ਬਹੁਤ ਕਾਬਲ ਅਤੇ ਉੱਦਮੀ ਸ਼ਖ਼ਸ ਸਨ। ਇਸ ਗੱਲ ਦੀ ਪੁਸ਼ਟੀ ਲਈ ਇਹ ਦੱਸਣਾ ਹੀ ਕਾਫ਼ੀ ਹੈ ਕਿ ਉਹ ਆਪਣੇ ਉਦਮ ਸਦਕਾ ਆਪਣੇ ਪ੍ਰਾਂਤ ਵਿਚ ਕਾਰਜਕਾਰੀ ਡਿਪਟੀ ਕਮਿਸ਼ਨਰ ਦੇ ਅਹੁਦੇ ਉੱਤੇ ਜਾ ਪੁੱਜੇ ਸਨ। ਮਗਰੋਂ ਦੇ ਸਾਲਾਂ ਵਿਚ ਮੈਂ ਉਹਨਾਂ ਨੂੰ ਕਈ ਵਾਰ ਮਿਲਿਆ ਅਤੇ ਗੂੜ੍ਹੇ ਮਿਤਰਾਂ ਵਾਂਗ ਅਸੀਂ ਲੰਮਾ ਸਮਾਂ ਇਕ-ਦੂਜੇ ਨੂੰ ਖ਼ਤ ਲਿਖਦੇ ਰਹੇ।

## ਕਿਸਮਤ ਦੀ ਦੇਵੀ ਦਾ ਵਰਕਸ਼ਾਪ ਨੂੰ ਤੁਹਫ਼ਾ

ਮੈਂ ਬੰਬਈ ਵਿਚ ਵਾਪਰੀ ਇਕ ਹੋਰ ਅਹਿਮ ਘਟਨਾ ਦਾ ਅਜੇ ਜ਼ਿਕਰ ਨਹੀਂ

ਕੀਤਾ ਜਦੋਂ ਬਹੁਤ ਹੀ ਅਜੀਬ ਹਾਲਤਾਂ ਵਿਚ ਕਿਸਮਤ ਨੇ ਮੇਰੀ ਝੋਲੀ ਵਿਚ 3,000 ਰੁਪਏ ਦੇ ਮੁੱਲ ਦਾ ਤੁਹਫ਼ਾ ਪਾ ਦਿੱਤਾ ਸੀ। ਇਹ ਮੇਰੀ ਪੁਰਾਣੀ ਆਦਤ ਹੈ ਕਿ ਮੈਂ ਜਦੋਂ ਕਿਸੇ ਨਵੀਂ ਥਾਂ ਉੱਤੇ ਜਾਂਦਾ ਹਾਂ ਤਾਂ ਜੇ ਸੰਭਵ ਹੋਵੇ ਤਾ ਇਕ-ਦੋ ਦਿਨ ਬਿਨਾਂ ਕਿਸੇ ਕੰਮ ਦੇ ਘੁੰਮਣ-ਫਿਰਨ ਲਈ ਰੱਖ ਲੈਂਦਾ ਹਾਂ। ਬੰਬਈ ਵਰਗੇ ਵੱਡੇ ਸਹਿਰ ਵਿਚ ਜਾ ਕੇ ਆਪਣਾ ਵਿਸ਼ੇਸ਼ ਕੰਮ ਨਿਬੇੜ ਕੇ ਮੈ ਸਵੇਰ ਤੋਂ ਅੱਧੀ ਰਾਤ ਤੱਕ ਸੜਕਾਂ ਉੱਤੇ ਇਕ ਤਰ੍ਹਾਂ ਦੀ ਅਵਾਰਾਗਰਦੀ ਕਰਨ ਤੋਂ ਬਿਨਾਂ ਰਹਿ ਹੀ ਨਹੀਂ ਸਕਦਾ। ਬਾਕਾਇਦਾ ਭੋਜਨ ਖਾਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਅਜਿਹੇ ਮੌਕਿਆਂ ਉੱਤੇ ਮੈਨੂੰ ਜਿੱਥੋਂ ਵੀ, ਜੋ ਵੀ ਖਾਣ ਲਈ ਮਿਲ ਜਾਂਦਾ ਹੈ ਉਹਨੂੰ ਮੈਂ ਛੱਤੀ ਪਦਾਰਥ ਸਮਝ ਕੇ ਖਾ ਲੈਂਦਾ ਹਾਂ। ਜੇ ਮੈਂ ਆਰਮੇਨੀਆਈ ਰੈਸਟੋਰੈਂਟ ਵੱਲ ਦੀ ਲੰਘ ਰਿਹਾ ਹਾਂ ਤਾਂ ਉੱਥੇ ਕੇਕ ਨਾਲ ਜਾਂ ਬਰੈੱਡ-ਮੱਖਣ ਤੇ ਆਂਡਿਆਂ ਨਾਲ ਚਾਹ ਦਾ ਕੱਪ ਪੀ ਲੈਂਦਾ ਹਾਂ। ਜੇ ਮੇਰਾ ਮਨ ਕਰੇ ਤਾਂ ਭੁੰਨਿਆਂ ਹੋਇਆ ਮੁਰਗਾ ਖਾ ਲੈਂਦਾ ਹਾਂ ਅਤੇ ਇਹਦੇ ਨਾਲ ਹੀ ਸਾਰਾ ਦਿਨ ਕੱਢ ਲੈਂਦਾ ਹਾਂ।

ਸੋ ਇਸੇ ਤਰ੍ਹਾਂ ਮੈਂ ਇਕ ਦਿਨ ਮਟਰਗਸ਼ਤੀ ਕਰ ਰਿਹਾ ਸੀ। ਮੀਂਹ ਪੂਰੇ ਜ਼ੋਰ ਨਾਲ ਪੈ ਰਿਹਾ ਸੀ। ਮੈਂ ਵੇਖਿਆ ਕਿ ਇਕ ਦੁਕਾਨ ਦੇ ਅੰਦਰ ਇਸਤਰੀ-ਪੁਰਸ਼ਾਂ ਦੀ ਭੀੜ ਲੱਗੀ ਹੋਈ ਹੈ। ਮੈਂ ਕੁਝ ਖ਼ਰੀਦਣ ਦੇ ਵਿਚਾਰ ਨਾਲ ਨਹੀਂ, ਸਗੋਂ ਮੋਹਲੇਧਾਰ ਮੀਂਹ ਤੋਂ ਬਚਣ ਲਈ ਦੁਕਾਨ ਦੇ ਅੰਦਰ ਚਲਿਆ ਗਿਆ। ਉੱਥੇ ਵਿਗਿਆਨਕ ਉਪਕਰਣਾਂ ਦੀ ਨਿਲਾਮੀ ਹੋ ਰਹੀ ਸੀ। ਵਿਗਿਆਨਕ ਉਪਕਰਣ ਬਣਾਉਣ ਵਾਲੀ ਇਕ ਫ਼ਰਮ ਦਾ ਦਿਵਾਲਾ ਨਿਕਲ ਗਿਆ ਸੀ ਅਤੇ ਉਹਦੇ ਸਟਾਕ ਦੀ ਬੋਲੀ ਲਾਈ ਜਾ ਰਹੀ ਸੀ। ਇਕ ਪਾਰਸੀ ਬੋਲੀਕਾਰ ਨੇ ਚਾਂਦੀ ਵਾਂਗ ਲਿਸ਼ਕਦੇ ਧਾਤ ਦੇ ਤਿੰਨ ਕੱਪ ਫੜੇ ਹੋਏ ਸਨ ਅਤੇ ਆਖਰੀ ਬੋਲੀ ਲਾ ਰਿਹਾ ਸੀ: "ਚਾਰ ਰੁਪਏ, ਚਾਰ ਰੁਪਏ।" ਮੈਂ ਉਸ ਆਦਮੀ ਕੋਲ ਗਿਆ ਤੇ ਉਹਨੂੰ ਕੱਪ ਵਿਖਾਉਣ ਲਈ ਕਿਹਾ। ਉਹਨਾਂ ਕੱਪਾਂ ਦੇ ਆਕਾਰ, ਰੰਗ ਅਤੇ ਲਚਕ ਨੂੰ ਵੇਖਦਿਆ ਹੀ ਮੈਂ ਸਮਝ ਗਿਆ ਕਿ ਇਹ ਕੀ ਚੀਜ਼ ਹਨ। ਕੇਵਲ ਕੋਈ ਮੂਰਖ ਹੀ ਉਹਨਾਂ ਬਾਰੇ ਗ਼ਲਤੀ ਖਾ ਸਕਦਾ ਸੀ। ਮੈਂ ਕੱਪ ਉਹਨੂੰ ਮੋੜ ਦਿੱਤੇ ਅਤੇ ਆਪਣੇ ਵੱਲੋਂ ਛੇ ਰੁਪਏ ਦੀ ਬੋਲੀ ਲਾ ਦਿੱਤੀ। ਮੇਰੇ ਨੇੜੇ ਖੜੋਤਾ ਇਕ ਵਿਅਕਤੀ ਬੋਲੀ ਵਿਚ ਅਚਾਨਕ ਹੋਏ ਇਸ ਵਾਧੇ ਤੋਂ ਬਹੁਤ ਹੈਰਾਨ ਹੋਇਆ ਅਤੇ ਉਹਨੇ ਰਤਾ ਧੀਮੀ ਸੁਰ ਵਿਚ ਮੈਨੂੰ ਕਿਹਾ, "ਜੇ ਤੁਸੀਂ ਸਮਝਦੇ ਹੋ ਕਿ ਇਹ ਕੱਪ ਚਾਂਦੀ ਦੇ ਹਨ ਤਾਂ ਤੁਸੀਂ ਗ਼ਲਤ ਸਮਝ ਰਹੇ ਹੋ।" ਮੈਂ ਅੱਗੋਂ ਉੱਤਰ ਦਿੱਤਾ, "ਨਹੀਂ, ਇਹ ਚਾਂਦੀ ਦੇ ਨਹੀਂ, ਸਗੋਂ ਸੋਨੇ ਦੇ ਕੱਪ ਹਨ।" ਬੋਲੀਕਾਰ ਨੇ ਮੇਰੀ ਬੋਲੀ ਮੰਨਣ ਤੋਂ ਪਹਿਲਾਂ ਨਕਦੀ ਜਮ੍ਹਾਂ ਕਰਾਉਣ ਲਈ ਕਿਹਾ। ਮੈਂ ਆਪਣੀ ਬਾਸਕਟ ਦੀ ਅੰਦਰਲੀ ਜੇਬ ਵਿਚੋਂ ਸੌ-ਸੌ ਵਾਲੇ ਸੱਤ ਨੋਟ ਕੱਢੇ ਅਤੇ ਉਹਨੂੰ ਇਕ ਨੋਟ ਫੜਾਉਂਦਿਆਂ ਕਿਹਾ, "ਇਹ ਸਾਰੇ ਰੁਪਏ ਰੱਖੋ, ਮੈਂ ਕੁਝ ਹੋਰ ਚੀਜ਼ਾਂ ਵੀ ਖਰੀਦਣੀਆਂ ਹਨ।" ਆਸਪਾਸ ਦੇ ਲੋਕ ਇਹ ਵੇਖ ਕੇ ਬਹੁਤ ਹੈਰਾਨ ਹੋਏ।

ਮੈਂ ਜਦੋਂ ਉਹਨਾਂ ਨੂੰ ਦੱਸਿਆ ਕਿ ਮੈਂ ਤਾਂ ਆਪਣੀ ਜੇਬ ਵਿਚਲੇ ਸਾਰੇ ਰੁਪਏ ਇੱਥੇ ਹੀ ਖਰਚ ਕਰ ਦੇਣੇ ਹਨ ਤਾਂ ਲੋਕਾਂ ਨੇ ਮੈਨੂੰ ਸੁਣਾ ਕੇ ਕਿਹਾ, "ਇਹ ਤਾਂ ਕੋਈ ਪਾਗਲ ਹੈ।" ਉਹਨਾਂ ਦੀ ਇਹ ਰਾਇ ਮੇਰੇ ਪੱਖ ਵਿਚ ਗਈ। ਕੋਈ ਵੀ ਕਿਸੇ "ਪਾਗਲ" ਦੇ ਵਿਰੁੱਧ ਬੋਲੀ ਦੇਣ ਲਈ ਤਿਆਰ ਨਹੀਂ ਸੀ। ਉਹ ਤਿੰਨ ਕੱਪ ਅਸਲ ਵਿਚ ਪਲੈਟੀਨਮ ਕੁਠਾਲੀਆਂ ਸਨ ਅਤੇ ਮੈਨੂੰ ਛੇ ਰੁਪਏ ਵਿਚ ਮਿਲ ਗਈਆਂ ਸਨ। ਮੈਂ ਉਹਨਾਂ ਨੂੰ ਆਪਣੀ ਵਾਸਕਟ ਦੀ ਜੇਬ ਵਿਚ ਪਾ ਲਿਆ। ਇਸ ਤੋਂ ਬਾਅਦ ਕਈ ਕਿਸਮਾਂ ਦੇ ਵਿਗਿਆਨਕ ਉਪਕਰਣਾਂ ਨੂੰ ਨਿਲਾਮੀ ਲਈ ਰਖਿਆ ਗਿਆ। ਇਹਨਾਂ ਵਿਚ ਗਰੋਵ ਬੈਟਰੀ ਸੈੱਲਾਂ ਲਈ ਕਰੀਬ 20 ਪਲੈਟੀਨਮ ਪਲੇਟਾਂ, ਤਿੰਨ ਜਾਂ ਚਾਰ ਵਿਮਬੱਰਸਟ ਮਸ਼ੀਨਾਂ, ਬਹੁਤ ਸਾਰੀਆਂ ਕਾਰਬਨ ਪਲੇਟਾਂ, ਸੂਤੀ ਤੇ ਰੇਸ਼ਮੀ ਧਾਗੇ ਦੇ ਕਵਰ ਵਾਲੀ ਢੇਰ ਸਾਰੀ ਤਾਰ, ਬੈਟਰੀਆਂ ਸਮੇਤ ਬਿਜਲਈ ਘੰਟੀਆਂ ਆਦਿ ਸ਼ਾਮਲ ਸਨ। ਉੱਥੇ ਜਿਹੜੀਆਂ ਚੀਜ਼ਾਂ ਨਿਲਾਮੀ ਲਈ ਰੱਖੀਆਂ ਗਈਆਂ ਸਨ, ਸਭਨਾਂ ਦੀ ਸੂਚੀ ਇੱਥੇ ਦਰਜ ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ। ਮੈਨੂੰ ਆਪਣੀ ਮਟਰਗਸ਼ਤੀ ਸਦਕਾ ਪਹਿਲਾਂ ਕਦੇ ਵੀ ਇਸ ਤਰ੍ਹਾਂ ਫਾਇਦਾ ਨਹੀਂ ਸੀ ਹੋਇਆ। ਸਾਰੀਆਂ ਜਾਂ ਬਹੁਤੀਆਂ ਖੇਪਾਂ ਮੈਂ ਕੁੱਲ ਮਿਲਾ ਕੇ 124 ਰੁਪਏ ਵਿਚ ਖਰੀਦ ਲਈਆਂ। ਮੈਂ ਪਲੈਟੀਨਮ ਦੀਆਂ ਪਲੇਟਾਂ ਨੂੰ ਛੱਡ ਕੇ ਬਾਕੀ ਸਾਰੀਆਂ ਚੀਜ਼ਾਂ ਆਪਣੀ ਹਾਜ਼ਰੀ ਵਿਚ ਬੰਨ੍ਹਵਾਈਆਂ ਅਤੇ ਰੇਲਵੇ ਰਾਹੀਂ ਆਪਣੇ ਲਾਹੌਰ ਵਾਲੇ ਪਤੇ ਉੱਤੇ ਭੇਜ ਦਿੱਤੀਆਂ।

ਲਾਹੌਰ ਪਰਤ ਕੇ ਮੈਂ ਪਲੈਟੀਨਮ ਦੀਆਂ ਵਸਤਾਂ, ਅਚਾਲਕ ਤਾਰ ਤੇ ਕਾਰਬਨ ਪਲੇਟਾਂ ਨੂੰ ਛੱਡ ਕੇ ਬਾਕੀ ਸਾਰੀਆਂ ਚੀਜ਼ਾਂ ਬਰਤਾਨਵੀ ਕੀਮਤਾਂ ਨਾਲੋਂ ਕਰੀਬ ਅੱਧੀਆਂ ਕੀਮਤਾਂ ਉੱਤੇ ਵੇਚ ਦਿੱਤੀਆ। ਬਹੁਤੀਆਂ ਪਲੈਟੀਨਮ ਪਲੇਟਾਂ ਤੇ ਕੁਠਾਲੀਆਂ ਮੈਂ ਬਜ਼ਾਰ ਦੀ ਕੀਮਤ ਨਾਲੋਂ ਤਿੰਨ ਚੌਥਾਈ ਕੀਮਤ ਉੱਤੇ ਵੇਚ ਦਿੱਤੀਆਂ। ਇਕ ਮੋਟੇ ਜਿਹੇ ਅੰਦਾਜ਼ੇ ਅਨੁਸਾਰ ਇਸ "ਪਾਗ਼ਲ" ਨੇ ਘੱਟੋ-ਘੱਟ 3,000 ਰੁਪਏ ਦਾ ਮੁਨਾਫਾ ਕਮਾ ਲਿਆ ਸੀ। ਇਹ ਸਮੁੱਚੀ ਰਕਮ ਮੈਂ ਵਰਕਸ਼ਾਪ ਦੇ ਫ਼ੰਡ ਵਿਚ ਪਾ ਦਿੱਤੀ ਅਤੇ ਇਵੇਂ ਵਰਕਸ਼ਾਪ ਦੀ ਮੁੱਢਲੀ ਚਲੰਤ ਪੂੰਜੀ ਵਿਚ ਵਾਧਾ ਹੋ ਗਿਆ। ਮੈਂ ਇੱਥੇ ਇਹ ਗੱਲ ਵੀ ਦੱਸਣੀ ਚਾਹੁੰਦਾ ਹਾਂ ਕਿ ਬੰਬਈ ਵਿਚ ਕਿਸਮਤ ਦੀ ਦੇਵੀ ਤੋਂ ਮਿਲੇ ਖੂਬਸੂਰਤ ਤੋਹਫ਼ੇ ਤੋਂ ਉਤਸ਼ਾਹ ਵਿਚ ਆ ਕੇ ਮੈਂ ਸੱਤ ਸੌ ਰੁਪਏ ਵਿਚੋਂ ਬਚੀ ਰਕਮ ਸ਼ਿਕੰਜੇ, ਪਹਿਲਾਂ ਨਾਲੋਂ ਵੱਡੀਆਂ ਮਿੱਟੀ ਦੀਆਂ ਕੁਠਾਲੀਆਂ ਅਤੇ ਹੋਰ ਜ਼ਰੂਰੀ ਚੀਜ਼ਾਂ ਖਰੀਦਣ ਉੱਤੇ ਖਰਚ ਕਰ ਦਿੱਤੀ ਤੇ ਇਵੇਂ ਵਰਕਸ਼ਾਪ ਦੇ ਸਾਜ਼ਸਾਮਾਨ ਵਿਚ ਵਾਧਾ ਕਰ ਲਿਆ।

## ਸਕੂਲ ਇੰਸਪੈਕਟਰ 'ਮਾਸਟਰ' ਪਿਆਰੇ ਲਾਲ

ਪੈਸੇ-ਧੇਲੇ ਪੱਖੋਂ ਹੁਣ ਵਰਕਸ਼ਾਪ ਪੱਕੇ ਪੈਰੀਂ ਹੋ ਗਈ ਸੀ। ਛੱਪਰ ਪਾੜ ਕੇ ਮਿਲੀ ਇਸ ਦੌਲਤ ਦੀ ਮੈਂ ਬਹੁਤ ਸਾਰਥਿਕ ਵਰਤੋਂ ਕੀਤੀ। ਮੈਂ ਕੁਝ ਸਕੂਲਾਂ ਨੂੰ

ਸਾਧਾਰਨ ਕਿਸਮ ਦੇ ਉਪਕਰਣ ਤੁਹਫ਼ੇ ਵਜੋਂ ਭੇਜੇ। ਇਹਨਾਂ ਦੀ ਪ੍ਰਤੀ ਨਗ ਕੀਮਤ 4-7 ਰੁਪਏ ਤੋਂ ਵੱਧ ਨਹੀਂ ਸੀ। ਇਸ ਤਰ੍ਹਾਂ ਦੋ ਕੁ ਸੌ ਰੁਪਏ ਖ਼ਰਚ ਹੋ ਗਏ। ਮੈਂ ਸਾਰੇ ਸਕੂਲਾਂ ਦੇ ਇੰਸਪੈਕਟਰਾਂ ਨੂੰ ਇਕ ਚਿੱਠੀ ਵੀ ਲਿਖੀ ਜਿਸ ਰਾਹੀਂ ਮੈਂ ਉਹਨਾਂ ਨੂੰ ਵਰਕਸ਼ਾਪ ਦੀ ਤਸੱਲੀਬਖ਼ਸ਼ ਉੱਨਤੀ ਬਾਰੇ ਦੱਸਿਆ ਅਤੇ ਇਕ ਦਰਜਨ ਉਪਰਕਣ ਭੇਜਣ ਦੀ ਪੇਸ਼ਕਸ਼ ਕੀਤੀ ਜਿਹੜੇ ਸਾਡੇ ਇਕ ਕਾਬਲ ਮਿਸਤਰੀ ਨੇ ਬਣਾਏ ਸਨ। ਇਹ ਵੀ ਪੇਸ਼ਕਸ਼ ਕੀਤੀ ਕਿ ਇਹ ਮਿਸਤਰੀ ਸਾਰੇ ਉਪਕਰਣਾਂ ਨੂੰ ਆਪ ਚਲਾ ਕੇ ਦਿਖਾਏਗਾ। ਇਹ ਚਿੱਠੀ ਲਿਖਣ ਦਾ ਮੇਰਾ ਮੰਤਵ ਇਹਨਾਂ ਅਧਿਕਾਰੀਆਂ ਦੀ ਸਾਡੀ ਵਰਕਸ਼ਾਪ ਵਿਚ ਦਿਲਚਸਪੀ ਪੈਦਾ ਕਰਨਾ ਸੀ। ਮੈਨੂੰ ਆਸ ਸੀ ਕਿ ਜੇ ਇਹਨਾਂ ਅਧਿਕਾਰੀਆਂ ਨੂੰ ਸਾਡੀ ਵਰਕਸ਼ਾਪ ਦੀਆਂ ਵਸਤਾਂ ਪਸੰਦ ਆ ਗਈਆਂ ਤਾਂ ਉਹਨਾਂ ਆਪਣੇ ਅਧੀਨ ਸਕੂਲਾਂ ਨੂੰ ਸਾਡੇ ਤੋਂ ਉਪਕਰਣ ਖ਼ਰੀਦਣ ਦੀ ਹਦਾਇਤ ਕਰ ਦੇਣੀ ਸੀ। ਪ੍ਰਾਂਤ ਦੇ ਪੰਜ ਸੀਨੀਅਰ ਇਸੰਪੈਕਟਰਾਂ ਵਿਚੋਂ ਚਾਰ ਵੱਲੋਂ ਕੋਈ ਜਵਾਬ ਨਾ ਆਇਆ, ਚਿੱਠੀ ਦੀ ਪਹੁੰਚ ਵੀ ਨਾ ਆਈ। ਪੰਜਵੇਂ ਸੱਜਣ, ਜੋ ਪ੍ਰਾਂਤ ਵਿਚੋਂ ਇਕੋ-ਇਕ ਭਾਰਤੀ ਸਕੂਲ ਇੰਸਪੈਕਟਰ ਸਨ, 'ਮਾਸਟਰ' ਪਿਆਰੇ ਲਾਲ ਨੇ ਮੈਨੂੰ ਖ਼ਤ ਲਿਖਿਆ ਕਿ ਉਹਨਾਂ ਸਾਡੀ ਵਰਕਸ਼ਾਪ ਦੀ ਸਫਲਤਾ ਬਾਰੇ ਸੁਣਿਆ ਹੋਇਆ ਹੈ। ਉਹ ਉਸ ਵੇਲੇ ਜਲੰਧਰ ਸਰਕਲ ਦੇ ਸਕੂਲ ਇੰਸਪੈਕਟਰ ਸਨ। ਉਹਨਾਂ ਇਹ ਵੀ ਲਿਖਿਆ ਕਿ ਉਹ ਲਾਹੌਰ ਵਿਚ ਬਣੇ ਵਿਗਿਆਨਕ ਉਪਰਕਣ ਜ਼ਰੂਰ ਵੇਖਣੇ ਚਾਹੁੰਦੇ ਹਨ, ਪਰ ਇਸ ਕੰਮ ਲਈ ਉਹ ਸਾਨੂੰ ਮੁਸ਼ਕਲ ਵਿਚ ਨਹੀਂ ਪਾਉਣਾ ਚਾਹੁੰਦੇ ਤੇ ਨਾ ਹੀ ਇਹ ਉਪਕਰਣ ਜਲੰਧਰ ਭੇਜਣ ਦਾ ਖ਼ਰਚ ਵਰਕਸ਼ਾਪ ਉੱਤੇ ਪਾਉਣਾ ਚਾਹੁੰਦੇ ਹਨ। ਉਹਨਾਂ ਲਿਖਿਆ ਕਿ ਉਹ ਛੇਤੀ ਹੀ ਆਪ ਲਾਹੌਰ ਆਉਣਗੇ ਅਤੇ ਉਪਕਰਣ ਬਣਦੇ ਹੋਏ ਅੱਖੀਂ ਵੇਖਣਗੇ। ਕੁਝ ਸਮੇਂ ਬਾਅਦ ਮੈਨੂੰ ਉਹਨਾਂ ਦੀ ਇਕ ਹੋਰ ਚਿੱਠੀ ਮਿਲੀ ਜਿਸ ਵਿਚ ਉਹਨਾਂ ਲਾਹੌਰ ਆਉਣ ਦੀ ਤਾਰੀਖ਼ ਬਾਰੇ ਅਤੇ ਆਪਣੇ ਛੋਟੇ ਭਰਾ ਸ੍ਰੀ ਮਦਨ ਗੋਪਾਲ, ਬਾਰ-ਐਟ-ਲਾਅ, ਕੋਲ ਠਹਿਰਣ ਬਾਰੇ ਲਿਖਿਆ ਹੋਇਆ ਸੀ। ਮਿਥੇ ਸਮੇਂ ਉੱਤੇ ਮੈਂ ਉਹਨਾਂ ਕੋਲ ਪੁੱਜਿਆ ਤੇ ਉਹਨਾਂ ਨੂੰ ਆਪਣੇ ਨਾਲ ਵਰਕਸ਼ਾਪ ਲੈ ਆਇਆ। ਉਹਨਾਂ ਵਰਕਸ਼ਾਪ ਵਿਚ ਕਰੀਬ ਤਿੰਨ ਘੰਟੇ ਬਿਤਾਏ ਤੇ ਹਰੇਕ ਚੀਜ਼ ਆਪਣੀਆਂ ਅੱਖਾਂ ਨਾਲ ਵੇਖੀ, ਵੱਖ-ਵੱਖ ਮਾਮਲਿਆਂ ਬਾਰੇ ਘੋਖਵੇਂ ਸਵਾਲ ਪੁੱਛੇ। ਵਰਕਸ਼ਾਪ ਦੇ ਦੌਰੇ ਤੋਂ ਬਾਅਦ, ਉਹ ਵਰਕਸ਼ਾਪ ਦੀ ਉੱਨਤੀ ਵਿਚ ਸਦਾ ਡੂੰਘੀ ਦਿਲਚਸਪੀ ਲੈਂਦੇ ਰਹੇ ਜਿਸ ਲਈ ਮੈਂ ਉਹਨਾਂ ਦਾ ਦਿਲੋਂ ਸ਼ੁਕਰਗੁਜ਼ਾਰ ਹਾਂ। ਸੱਚੀ ਗੱਲ ਤਾਂ ਇਹ ਹੈ ਕਿ ਉਹਨਾਂ ਆਰੰਭਕ ਦਿਨਾਂ ਵਿਚ ਜੇ ਸਾਨੂੰ 'ਮਾਸਟਰ' ਪਿਆਰੇ ਲਾਲ ਅਤੇ ਸ੍ਰੀ ਹੀਰਾ ਲਾਲ ਤੋਂ ਉਤਸ਼ਾਹ ਨਾ ਮਿਲਦਾ ਤਾਂ ਵਰਕਸ਼ਾਪ ਦੀ ਸਫਲਤਾ ਮੱਧਮ, ਤਰਸਮਈ ਅਤੇ ਅਨਿਸ਼ਚਿਤ ਹੋਣੀ ਸੀ। ਉੱਚੇ ਅਹੁਦੇ ਉੱਤੇ ਬੈਠੇ ਇਕ ਯੂਰਪੀ ਸੱਜਣ ਨੇ ਤਾਂ ਇੱਥੋਂ ਤੱਕ

ਕਹਿ ਦਿੱਤਾ ਸੀ ਕਿ ਉਹ ਸਾਡੀ ਵਰਕਸ਼ਾਪ ਵਰਗੀਆਂ ਸਨਅਤੀ ਇਕਾਈਆਂ ਨੂੰ ਉਤਸਾਹ ਦੇ ਕੇ ਆਪਣੇ ਲੋਕਾਂ ਦਾ ਗਲਾ ਨਹੀਂ ਕੱਟਣਗੇ। ਬਾਅਦ ਵਿਚ ਉਹਨਾਂ ਨੂੰ ਆਪਣੀ ਇਸ ਟਿੱਪਣੀ ਉੱਤੇ ਸ਼ਾਇਦ ਪਛਤਾਵਾ ਹੋਣ ਲੱਗ ਪਿਆ ਸੀ, ਇਸ ਲਈ ਉਹਨਾਂ ਸਪੱਸ਼ਟੀਕਰਨ ਦੇਣ ਦਾ ਬਹੁਤ ਯਤਨ ਕੀਤਾ ਸੀ। ਪਰ ਸਿੱਖਿਆ ਵਿਭਾਗ ਦੇ ਮੁਖੀ ਨੇ ਇਸ ਗੱਲ ਉੱਤੇ ਤਸੱਲੀ ਪ੍ਰਗਟਾਈ ਸੀ ਕਿ ਵਰਕਸ਼ਾਪ ਪ੍ਰਾਂਤ ਵਿਚਲੇ ਸਕੂਲਾਂ ਨੂੰ ਵਿਗਿਆਨਕ ਵਿਸ਼ਿਆਂ ਦੀ ਪੜ੍ਹਾਈ ਲਈ ਸਹੂਲਤਾਂ ਮੁਹੱਈਆ ਕਰਵਾ ਰਹੀ ਹੈ।

## ਪੂਨਾ ਵਿਖੇ ਸਨਅਤੀ ਕਾਨਫ਼ਰੰਸ

ਇਸੇ ਹੀ ਸਮੇਂ ਦੌਰਾਨ, ਇਕ ਬਹੁਤ ਹੀ ਸੰਤੋਖਜਨਕ ਘਟਨਾ ਵਾਪਰੀ। ਇਹ ਸਾਡੇ ਲਈ ਬਹੁਤ ਹੀ ਖ਼ੁਸ਼ੀ ਦੀ ਗੱਲ ਸੀ ਕਿ ਸਾਡੀ ਨਿੱਕੀ ਜਿਹੀ ਵਰਕਸ਼ਾਪ ਵਿਚ ਬਣੀਆਂ ਵਸਤਾਂ ਨੂੰ ਵਿਦੇਸ਼ਾਂ ਤੋਂ ਮੰਗਵਾਈਆਂ ਗਈਆਂ ਵਸਤਾਂ ਨਾਲ ਮੁਕਾਬਲਾ ਕਰਨ ਦਾ ਮੌਕਾ ਮਿਲ ਰਿਹਾ ਸੀ। 1893 ਦੀਆਂ ਗਰਮੀਆਂ ਵਿਚ, ਜਦੋਂ ਮੇਰੀ ਨਿੱਕੜੀ ਵਰਕਸ਼ਾਪ ਮਸਾਂ ਪੰਜ ਵਰ੍ਹਿਆਂ ਦੀ ਸੀ, ਮੈਨੂੰ ਪੂਨੇ ਤੋਂ ਆਪਣੇ ਦੋਸਤ ਸ੍ਰੀ ਮਾਧਵਰਾਓ ਨਾਮਜੋਸ਼ੀ[22] ਦੀ ਚਿੱਠੀ ਆਈ ਕਿ ਮੈਂ ਸਨਅਤੀ ਕਾਨਫ਼ਰੰਸ ਵਿਚ ਸ਼ਾਮਲ ਹੋਵਾਂ ਜਿਹੜੀ ਆਗਾਮੀ ਪਤਝੜ ਦੌਰਾਨ ਹੋਣੀ ਸੀ। ਸ੍ਰੀ ਨਾਮਜੋਸ਼ੀ ਦੇਸ਼ ਦੇ ਸਨਅਤੀ ਵਿਕਾਸ ਨੂੰ ਪ੍ਰਣਾਏ ਹੋਏ ਇਕ ਪ੍ਰਸਿੱਧ ਜਨਤਕ ਵਰਕਰ ਸਨ ਅਤੇ ਕਾਨਫ਼ਰੰਸ ਦੇ ਪ੍ਰਬੰਧਕਾਂ ਨੇ ਠੀਕ ਹੀ ਉਹਨਾਂ ਨੂੰ ਕਾਨਫਰੰਸ ਦਾ ਆਨਰੇਰੀ ਸਕੱਤਰ ਬਣਾਇਆ ਸੀ। ਮੇਰਾ ਖ਼ਿਆਲ ਹੈ ਕਿ ਉਹਨਾਂ ਆਪ ਵੀ ਮਹਾਰਾਸ਼ਟਰ 'ਚ ਬਣੀਆਂ ਵਸਤਾਂ ਦੀ ਇਕ ਛੋਟੀ ਜਿਹੀ ਪ੍ਰਦਰਸ਼ਨੀ ਲਾਈ ਸੀ। ਮੈਨੂੰ ਆਪਣੀ ਵਰਕਸ਼ਾਪ ਨੂੰ ਵਿਸ਼ਾਲ ਜਨਤਕ ਹਲਕਿਆਂ, ਵਿਸ਼ੇਸ਼ ਕਰਕੇ ਨਵੀਆਂ ਸਨਅਤੀ ਇਕਾਈਆਂ ਵਿਚ ਦਿਲਚਸਪੀ ਲੈਣ ਵਾਲੇ ਲੋਕਾਂ ਤੱਕ ਪੁਚਾਉਣ ਦੀ ਸੰਭਾਵਨਾ ਪ੍ਰਾਪਤ ਹੋ ਰਹੀ ਸੀ ਤੇ ਮੈਂ ਇਸ ਨੂੰ ਖੁੰਝਾਉਣਾ ਨਹੀਂ ਸੀ ਚਾਹੁੰਦਾ। ਮੈਂ ਇਹ ਸੱਦਾ-ਪੱਤਰ ਪ੍ਰਵਾਨ ਕਰ ਲਿਆ ਅਤੇ ਆਪਣੇ ਹੈੱਡ ਮਿਸਤਰੀ ਨੂੰ ਨਾਲ ਲੈ ਕੇ ਪੂਨੇ ਪੁੱਜ ਗਿਆ। ਅਸੀਂ ਲਾਹੌਰ ਵਿਚ ਬਣਾਏ ਅਨੇਕ ਵਿਗਿਆਨਕ ਉਪਕਰਣ ਬਕਸਿਆਂ ਵਿਚ ਬੰਦ ਕਰ ਕੇ ਆਪਣੇ ਨਾਲ ਲੈ ਗਏ ਸੀ। ਸ੍ਰੀ ਨਾਮਜੋਸ਼ੀ ਨੇ ਮੇਰੇ ਠਹਿਰਣ ਦਾ ਪ੍ਰਬੰਧ ਆਪਣੇ ਘਰ ਵਿਚ ਕੀਤਾ ਹੋਇਆ ਸੀ ਪਰ



ਐਮ. ਜੀ. ਰਾਣਾਡੇ

ਕਾਨਫ਼ਰੰਸ ਦੇ ਪਹਿਲੇ ਦਿਨ ਇਕ ਦਿਲਚਸਪ ਘਟਨਾ ਵਾਪਰ ਗਈ ਜਿਸ ਦਾ ਮੈ ਜ਼ਿਕਰ ਕਰਨਾ ਚਾਹੁੰਦਾ ਹਾਂ। ਕਾਨਫ਼ਰੰਸ ਦੀ ਕਾਰਵਾਈ ਸਿਖਰ ਉੱਤੇ ਚੱਲ ਰਹੀ ਸੀ, ਜਦੋਂ ਮਹਾਦੇਵ ਗੋਵਿੰਦ ਰਾਣਾਡੇ ਕਾਨਫ਼ਰੰਸ 'ਚ ਪੁੱਜੇ। ਉਹ ਮੇਰੇ ਸਾਹਮਣੇ ਵਾਲੀ ਕੁਰਸੀ ਉੱਤੇ ਬੈਠ ਗਏ। ਸਾਡੇ ਦੋਵਾਂ ਵਿਚਕਾਰ ਪੰਜ-ਛੇ ਫ਼ੁੱਟ ਦਾ ਫ਼ਾਸਲਾ ਸੀ। ਮੈਂ ਸਤਿਕਾਰ ਨਾਲ ਸਿਰ ਝੁਕਾ ਦਿੱਤਾ। ਮੈਨੂੰ ਵੇਖਦਿਆਂ ਹੀ ਉਹ ਕੁਰਸੀ ਤੋਂ ਉਠ ਖੜ੍ਹੋਤੇ, ਕਦਮ-ਦਰ ਕਦਮ ਮੇਰੇ ਕੋਲ ਆਏ ਤੇ ਮੈਨੂੰ ਇਸ ਤਰ੍ਹਾਂ ਜੱਫੀ ਪਾ ਲਈ ਜਿਵੇਂ ਉਹਨਾਂ ਨੂੰ ਆਪਣਾ ਚਿਰਾਂ ਤੋਂ ਗੁਆਚਿਆ ਹੋਇਆ ਬੱਚਾ ਅਚਾਨਕ ਲੱਭ ਗਿਆ ਹੋਵੇ। ਮੇਰੇ ਨਾਲ ਇਕ ਵੀ ਸ਼ਬਦ ਸਾਂਝਾ ਕੀਤੇ ਬਿਨਾਂ, ਉਹਨਾ ਕਿਹਾ : "ਦੋਸਤੋ, ਮੈਂ ਤੁਹਾਨੂੰ ਆਪਣੇ ਲਾਹੌਰ ਵਾਲੇ ਮਿੱਤਰ ਨਾਲ ਮਿਲਾਉਣਾ ਚਾਹੁੰਦਾ ਹਾਂ।" ਮੈਨੂੰ ਨਹੀਂ ਪਤਾ ਕਿ ਉਹਨਾਂ ਨੂੰ ਉਸ ਪਲ ਮੇਰਾ ਨਾਂ ਭੁੱਲ ਗਿਆ ਸੀ ਜਾਂ ਨਹੀਂ। ਮੈਨੂੰ ਲੱਗਦਾ ਹੈ ਕਿ ਉਹਨਾ ਨੂੰ ਨਾਂ ਨਹੀਂ ਭੁੱਲਿਆ ਹੋਵੇਗਾ, ਉਹਨਾਂ ਨੇ ਗ਼ੈਰ-ਰਸਮੀ ਸ਼ਬਦ "ਲਾਹੌਰ ਵਾਲਾ" ਪਿਆਰ ਵਜੋਂ ਹੀ ਵਰਤਿਆ ਹੋਵੇਗਾ। ਮੈਂ ਇੱਥੇ ਪਾਠਕਾਂ ਦਾ ਧਿਆਨ ਜਿਸ ਗੱਲ ਵੱਲ ਖਿੱਚਣਾ ਚਾਹੁੰਦਾ ਹਾਂ ਉਹ ਸ੍ਰੀ ਰਾਣਾਡੇ ਦਾ ਖੁੱਲ੍ਹਾ ਡੁੱਲ੍ਹਾ ਵਿਹਾਰ ਹੈ। ਮੀਟਿੰਗ ਵਿਚ ਅਚਾਨਕ ਮਿਲੇ ਦੋਸਤ ਨੂੰ ਮਿਲਾਉਣ ਵਰਗੀ ਮਾਮੂਲੀ ਜਿਹੀ ਗੱਲ ਲਈ ਉਹਨਾਂ ਕਾਨਫ਼ਰੰਸ ਦੀ ਕਾਰਵਾਈ ਵਿਚ ਵਿਘਨ ਪਾਉਣ ਦੀ ਖੁੱਲ੍ਹ ਲੈ ਲਈ ਸੀ। ਇਸ ਤਰ੍ਹਾਂ ਦਾ ਗ਼ੈਰ-ਰਸਮੀ ਵਿਹਾਰ ਸ੍ਰੀ ਰਾਣਾਡੇ ਦੇ ਹੀ ਹਿੱਸੇ ਆਇਆ ਸੀ। ਇਹ ਗੱਲ ਉਹਨਾਂ ਦੇ ਅੰਦਰ ਸੁਭਾਵਿਕ ਰੂਪ ਵਿਚ ਹੀ ਪਈ ਸੀ। ਜੇ ਕੋਈ ਸਮਾਜ ਦੀਆਂ ਰਸਮਾਂ ਦੀ ਪ੍ਰਵਾਹ ਨਹੀਂ ਸੀ ਕਰਦਾ ਤਾਂ ਉਹ ਪੂਨੇ ਦੇ ਸਤਿਕਾਰਯੋਗ ਬਜ਼ੁਰਗ ਸ੍ਰੀ ਰਾਣਾਡੇ ਸਨ। ਉਹ ਜਿੱਥੇ ਵੀ ਜਾਂਦੇ ਉਹਨਾਂ ਨੂੰ ਆਦਰ-ਸਤਿਕਾਰ ਮਿਲਦਾ ਜਿਸ ਕਾਰਨ ਉਹਨਾਂ ਦੇ ਅੰਦਰ ਬਜ਼ੁਰਗੀ ਵਾਲਾ ਜਲੌਅ ਪੈਦਾ ਹੋ ਗਿਆ ਸੀ ਤੇ ਆਪਣੇ ਲੋਕਾਂ ਪ੍ਰਤੀ ਪਿਤਾ ਵਾਲਾ ਵਿਹਾਰ ਉਹਨਾਂ ਦੀ ਸ਼ਖਸੀਅਤ ਦਾ ਅੰਗ ਬਣ ਗਿਆ ਸੀ। ਕਾਨਫ਼ਰੰਸ ਦੀ ਸਵੇਰ ਦੀ ਕਾਰਵਾਈ ਮੁੱਕਣ ਉੱਤੇ ਉਹ ਨਾਮਜੋਸ਼ੀ ਕੋਲ ਗਏ ਤੇ ਉਹਨਾਂ ਨੂੰ ਮੇਰਾ ਸਾਮਾਨ ਆਪਣੇ ਘਰ ਭੇਜ ਦੇਣ ਲਈ ਕਿਹਾ। ਉਹਨਾਂ ਨੂੰ ਇਨਕਾਰ ਕਰਨ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਇਸ ਤਰ੍ਹਾਂ ਮੈਨੂੰ ਸ੍ਰੀ ਰਾਣਾਡੇ ਦੇ ਘਰ 5-6 ਦਿਨ ਰਹਿਣ ਦਾ ਮਾਣ ਪ੍ਰਾਪਤ ਹੋਇਆ। ਇਸ ਤੋਂ ਬਾਅਦ ਉਹ ਸੱਤ ਸਾਲ ਜੀਵੇ ਤੇ ਇਹਨਾਂ ਵਰ੍ਹਿਆਂ ਦੌਰਾਨ ਮੈਨੂੰ ਹੋਰ ਦੋ-ਤਿੰਨ ਵਾਰ ਉਹਨਾਂ ਦੀ ਪ੍ਰਾਹੁਣਾਚਾਰੀ ਦਾ ਸੁਭਾਗ ਪ੍ਰਾਪਤ ਹੋਇਆ।

ਕਾਨਫਰੰਸ ਦੀ ਗੱਲ ਕਰਨ ਤੋਂ ਪਹਿਲਾਂ ਮੈ ਸ੍ਰੀ ਰਾਣਾਡੇ ਦੀ ਸ਼ਖ਼ਸੀਅਤ ਬਾਰੇ ਇਕ-ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ ਜਿਹੜੀਆ ਮੈਨੂੰ ਵਿਸ਼ੇਸ਼ ਤੌਰ ਉੱਤੇ ਦਿਲਚਸਪ ਲੱਗੀਆਂ। ਉਹਨਾਂ ਨੂੰ ਸਵੇਰੇ ਲੰਬੀ ਸੈਰ ਕਰਨ ਦੀ ਆਦਤ ਸੀ। ਬਿਨਾਂ ਸ਼ੱਕ ਮੈਨੂੰ ਵੀ ਉਹਨਾਂ ਨਾਲ ਸੈਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਰਾਹ ਵਿਚ ਉਹ ਆਪਣੇ ਕਿਸੇ

ਨਾ ਕਿਸੇ ਮਿੱਤਰ ਨੂੰ ਨਾਲ ਲੈ ਲੈਂਦੇ। ਮੈਨੂੰ ਉਹਨਾਂ ਦੀਆਂ ਗ਼ੈਰ-ਰਸਮੀ ਆਦਤਾ ਦਾ ਭਾਵੇਂ ਪਤਾ ਸੀ, ਪਰ ਜਦੋਂ ਮੈਂ ਸ਼੍ਰੀ ਰਾਣਾਡੇ ਨੂੰ ਸੜਕ ਦੇ ਵਿਚਕਾਰ ਖੜ੍ਹੋ ਕੇ ਉੱਚੀ ਆਵਾਜ਼ ਵਿਚ ਆਪਣੇ ਮਿੱਤਰ ਨੂੰ ਬੁਲਾਉਦਿਆਂ ਸੁਣਦਾ ਤਾਂ ਮੈਨੂੰ ਬਹੁਤ ਹਾਸਾ ਆਉਂਦਾ। ਉਹਨਾਂ ਆਪਣੇ ਜਿਸ ਵੀ ਮਿੱਤਰ ਨੂੰ ਆਪਣੇ ਨਾਲ ਸੈਰ ਲਈ ਲਿਜਾਣਾ ਹੁੰਦਾ ਉਹਨੂੰ ਉਹ ਇਸ ਤਰ੍ਹਾਂ ਹੀ ਆਵਾਜ਼ ਲਗਾਉਂਦੇ, ਭਾਵੇਂ ਉਹ ਗਵਰਨਰ ਕੌਂਸਲ ਦਾ ਮਾਣਯੋਗ ਮੈਂਬਰ ਹੀ ਕਿਉਂ ਨਾ ਹੁੰਦਾ। ਇੱਕ ਪੰਜਾਬੀ ਵਜੋਂ ਮੇਰੇ ਲਈ ਇਹ ਅਤੇ ਇਸੇ ਤਰ੍ਹਾਂ ਦੀਆਂ ਕੁਝ ਹੋਰ ਗੱਲਾਂ ਨਵਾਂ ਤਜਰਬਾ ਸਨ ਕਿਉਂਕਿ ਸਾਡੇ ਪ੍ਰਾਂਤ ਵਿਚ ਇਸ ਤਰ੍ਹਾਂ ਦੇ ਖੁੱਲ੍ਹੇ-ਡੁਲ੍ਹੇ ਵਿਹਾਰ ਨੂੰ ਭਾਰਤ ਦੇ ਹੋਰ ਕਿਸੇ ਵੀ ਪ੍ਰਾਂਤ ਨਾਲੋਂ ਵਧੇਰੇ ਅਹਿਮੀਅਤ ਦਿੱਤੀ ਜਾਂਦੀ ਹੈ। ਸ਼ਿਮਲਾ ਵਿਚ ਵੀ ਅਤੇ ਲਾਹੌਰ ਵਿਚ ਵੀ ਮੈਂ ਸ੍ਰੀ ਰਾਣਾਡੇ ਦੀ ਸਾਦਗੀ ਦੀਆਂ ਕਈ ਝਲਕਾਂ ਵੇਖੀਆਂ ਸਨ। ਇਕ ਵਾਰ ਮੇਰੇ ਇਕ ਦੋਸਤ ਨੇ ਮੈਨੂੰ ਦੱਸਿਆ ਸੀ ਕਿ ਉਹਨੇ ਸ੍ਰੀ ਰਾਣਾਡੇ ਨੂੰ ਲਾਹੌਰ ਵਿਚ ਯੱਕਾ ਚਲਾਉਂਦਿਆਂ ਵੇਖਿਆ ਸੀ। ਕੇਵਲ ਸ੍ਰੀ ਰਾਣਾਡੇ ਹੀ ਅਜਿਹਾ ਕਰ ਸਕਦੇ ਸਨ। ਉਹਨਾਂ ਦੀ ਅਨੂਠੀ ਸ਼ਖ਼ਸੀਅਤ ਦੀਆਂ ਇਹ ਝਲਕਾਂ ਮੈਂ ਅੱਧੀ ਸਦੀ ਤੋਂ ਵੱਧ ਸਮਾਂ ਪਹਿਲਾਂ ਵੇਖੀਆਂ ਸਨ, ਪਰ ਅੱਜ ਵੀ ਇਹ ਮਨ ਦੇ ਚਿਤਰਪਟ ਉੱਤੇ ਪਹਿਲਾਂ ਵਾਂਗ ਹੀ ਸੱਜਰੀਆਂ ਅਤੇ ਗੂੜ੍ਹੀਆਂ ਹਨ।

ਸੈਰ ਕਰਨ ਜਾਂਦਿਆਂ ਸ੍ਰੀ ਰਾਣਾਡੇ ਹੀ ਮੁੱਖ ਵਕਤਾ ਹੁੰਦੇ ਸਨ। ਉਹ ਸਵੇਰ ਦੀ ਧੁੰਦ ਵਿਚ ਲਿਪਟੀਆਂ ਹੋਈਆਂ ਪਹਾੜੀਆਂ, ਮਕਾਨਾਂ, ਇਤਿਹਾਸਕ ਮਹੱਤਵ ਵਾਲੀਆਂ ਥਾਂਵਾਂ, ਵਿਸ਼ੇਸ਼ ਕਰਕੇ ਸ਼ਿਵਾਜੀ[23] ਦੇ ਕਾਰਨਾਮਿਆਂ ਅਤੇ ਮਰਹੱਟਿਆਂ ਦੀ ਮਹਾਨਤਾ ਨਾਲ ਸਬੰਧਿਤ ਇਤਿਹਾਸਕ ਥਾਂਵਾਂ ਵੱਲ ਇਸ਼ਾਰਾ ਕਰਦੇ ਅਤੇ ਉਹਨਾਂ ਦਾ ਇਕੱਲਾ-ਇਕੱਲਾ ਵੇਰਵਾ ਮੈਨੂੰ ਦੱਸਦੇ। ਉਹ ਹਰੇਕ ਗੱਲ ਏਨੀਂ ਬਾਰੀਕੀ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਕਰਦੇ ਕਿ ਮੈਂ ਕੀਲਿਆ ਜਾਂਦਾ। ਇਕ ਦਿਨ ਮੈਂ ਰਤਾ ਕੁ ਹੌਸਲਾ ਕਰ ਕੇ ਉਹਨਾਂ ਨੂੰ ਮਹਾਰਾਸ਼ਟਰ ਦਾ ਇਤਿਹਾਸ ਲਿਖਣ ਦਾ ਸੁਝਾਅ ਦਿੱਤਾ। ਉਹਨਾਂ ਕਿਹਾ ਕਿ ਇਹ ਕੰਮ ਉਹਨਾਂ ਦੇ ਵੱਸ ਦਾ ਰੋਗ ਨਹੀਂ ਹੈ। ਇਹ ਗੱਲ ਉਹਨਾ ਦੀ ਨਿਮਰਤਾ ਵਿਚੋਂ ਹੀ ਨਿਕਲੀ ਸੀ। ਉਸ ਵੇਲੇ ਮੈਨੂੰ ਇਹ ਨਹੀਂ ਸੀ ਪਤਾ ਕਿ ਸ੍ਰੀ ਰਾਣਾਡੇ ਇਹ ਕੰਮ ਹੱਥ ਲੈ ਵੀ ਚੁੱਕੇ ਹਨ।

ਕਾਨਫ਼ਰੰਸ ਬਾਰੇ ਤਾਂ ਬਹੁਤੀ ਗੱਲ ਕਰਨ ਦੀ ਲੋੜ ਹੀ ਨਹੀਂ ਹੈ। ਜਿਵੇਂ ਆਸ ਸੀ,ਇਸ ਸਮੇਂ ਕਈ ਖੋਜ-ਪੱਤਰ ਪੜ੍ਹੇ ਗਏ ਜਿਨ੍ਹਾਂ ਵਿਚੋਂ ਕੁਝ ਪੇਪਰ ਬਹੁਤ ਵਧੀਆ ਸਨ। ਪਰ ਪ੍ਰਦਰਸ਼ਨੀ ਵਿਚ ਰੱਖੀਆਂ ਮੇਰੀਆਂ ਵਸਤਾਂ ਦਾ ਕੀ ਬਣਿਆ? ਉਹ ਕਾਨਫ਼ਰੰਸ ਦੌਰਾਨ ਸਭਨਾਂ ਦੇ ਸਾਹਮਣੇ ਮੇਜ਼ਾਂ ਉੱਤੇ ਪਈਆਂ ਰਹੀਆਂ। ਸ੍ਰੀ ਨਾਮਜੋਸ਼ੀ ਦੇ ਸੁਝਾਅ ਉੱਤੇ ਕਾਨਫ਼ਰੰਸ ਨੇ ਇਹਨਾਂ ਉਪਕਰਣਾਂ ਦੀ ਜਾਂਚ ਲਈ ਇਕ ਤਿੰਨ ਮੈਂਬਰੀ ਕਮੇਟੀ ਕਾਇਮ ਕਰ ਦਿੱਤੀ। ਇਹ ਹੈਰਾਨੀ ਦੀ ਗੱਲ ਸੀ ਕਿ ਕਮੇਟੀ ਨੇ ਇਕ ਗੁਪਤ

ਰਿਪੋਰਟ ਪੇਸ਼ ਕੀਤੀ। ਇਸ ਰਿਪੋਰਟ 'ਚ ਕੀ ਲਿਖਿਆ ਗਿਆ ਸੀ ? ਮੈਂ ਜਿਨ੍ਹਾਂ ਨੂੰ ਵੀ ਇਹ ਸਵਾਲ ਪੁੱਛਿਆ ਉਹਨਾਂ ਨੂੰ ਜਾਂ ਤਾ ਰਿਪੋਰਟ ਬਾਰੇ ਕੋਈ ਇਲਮ ਨਹੀਂ ਸੀ ਜਾਂ ਕਿਸੇ ਕਾਰਨ ਵੱਸ ਮੈਨੂੰ ਦੱਸਣਾ ਨਹੀ ਸਨ ਚਾਹੁੰਦੇ। ਆਖਰ ਮੇਰੇ ਮਿੱਤਰ ਸ੍ਰੀ ਨਾਮਜ਼ੋਸ਼ੀ ਨੇ ਮੈਨੂੰ ਭਰੋਸੇ ਵਿਚ ਲੈ ਕੇ ਸਾਰੀ ਗੱਲ ਦੱਸੀ। ਕਮੇਟੀ ਦੇ ਦ੍ਰਿਸ਼ਟੀਕੋਣ ਤੋਂ ਇਹ ਰਿਪੋਰਟ ਮੇਰੇ ਲਈ ਅਤੇ ਮੇਰੀ ਵਰਕਸ਼ਾਪ ਦੀ ਸਾਖ ਲਈ ਬਹੁਤ ਘਾਤਕ ਸੀ। ਇਸੇ ਲਈ ਉਹ ਮੈਨੂੰ ਗੱਲ ਖੋਲ੍ਹ ਕੇ ਨਹੀਂ ਸਨ ਦੱਸ ਰਹੇ। ਇਸ ਤੋਂ ਬਿਲਕੁਲ ਉਲਟ ਮੇਰਾ ਵਿਚਾਰ ਇਹ ਸੀ ਕਿ ਕਮੇਟੀ ਨੇ ਜਿੰਨੀ ਪ੍ਰਸੰਸਾਮਈ ਰਿਪੋਰਟ ਦਿੱਤੀ ਸੀ ਉਸ ਤੋਂ ਵੱਧ ਪ੍ਰਸੰਸਾਮਈ ਰਿਪੋਰਟ ਉਹ ਦੇ ਹੀ ਨਹੀਂ ਸੀ ਸਕਦੀ। ਮੈਂ ਪ੍ਰਧਾਨ ਤੋਂ ਆਪਣੀ ਵਰਕਸ਼ਾਪ ਬਾਰੇ ਅਤੇ ਕਾਨਫ਼ਰੰਸ ਦੀ ਪ੍ਰਦਰਸ਼ਨੀ ਵਿਚ ਰੱਖੇ ਆਪਣੇ ਉਪਕਰਣਾਂ ਬਾਰੇ ਬੋਲਣ ਲਈ ਦਸ ਮਿੰਟ ਦਾ ਸਮਾਂ ਮੰਗਿਆ। ਮੇਰੀਆਂ ਭਾਵਨਾਵਾਂ ਨੂੰ ਠੇਸ ਨਾ ਪੁਚਾਉਣ ਦੇ ਇਰਾਦੇ ਨਾਲ ਪ੍ਰਬੰਧਕਾਂ ਨੇ ਕਮੇਟੀ ਦੀ ਰਿਪੋਰਟ ਬਾਰੇ ਜਿਹੜਾ ਰਹੱਸ ਬਣਾ ਕੇ ਰਖਿਆ ਹੋਇਆ ਸੀ ਮੈਂ ਉਹਨੂੰ ਤੋੜ ਦਿੱਤਾ ਅਤੇ ਮੌਕੇ ਦੀ ਮੰਗ ਮੁਤਾਬਿਕ ਖਰੀ-ਖਰੀ ਤੇ ਤਿੱਖੀ ਗੱਲ ਕੀਤੀ। ਮੈਂ ਕਿਹਾ ਕਿ ਸਕੱਤਰ ਦੀ ਕਿਰਪਾ ਸਦਕਾ ਮੈਨੂੰ ਰਿਪੋਰਟ ਦੇ ਕੁਝ ਅੰਸ਼ਾਂ ਦਾ ਪਤਾ ਲੱਗ ਗਿਆ ਹੈ। ਰਿਪੋਰਟ ਦਾ ਸਾਰ ਇਹ ਹੈ ਕਿ ਕਮੇਟੀ ਇਹ ਵਿਸ਼ਵਾਸ ਕਰਨ ਲਈ ਤਿਆਰ ਨਹੀਂ ਹੈ ਕਿ ਇਹ ਉਪਕਰਣ ਲਾਹੌਰ ਵਿਚ ਜਾਂ ਭਾਰਤ ਦੇ ਹੋਰ ਕਿਸੇ ਵੀ ਹਿੱਸੇ ਵਿਚ ਬਣਾਏ ਗਏ ਹਨ। ਕਮੇਟੀ ਮੈਂਬਰਾਂ ਨੇ ਦੋਸ਼ ਹੋਰ ਵੀ ਸਪੱਸ਼ਟ ਸ਼ਬਦਾਂ ਵਿਚ ਲਾਏ ਸਨ। ਉਹਨਾਂ ਦੀ ਪੱਕੀ ਰਾਇ ਸੀ ਕਿ ਉਹ ਉਪਕਰਣ ਅਸਲ ਵਿਚ ਇੰਗਲੈਂਡ ਦੇ ਬਣੇ ਹੋਏ ਹਨ ਅਤੇ ਮੇਰੀ ਵਰਕਸ਼ਾਪ ਨੇ ਤਾਂ ਬਸ ਇਹ ਕੀਤਾ ਹੈ ਕਿ ਇਹਨਾਂ ਤੋਂ ਵਧੀਆ ਵਾਰਨਿਸ਼ ਲਾਹ ਕੇ ਸੁੱਟ ਦਿੱਤੀ ਹੈ ਤੇ ਇਹਨਾਂ ਨੂੰ ਭਾਰਤ ਵਿਚ ਬਣੇ ਦਰਸਾਉਣ ਲਈ ਇਹਨਾਂ ਉੱਤੇ ਘਟੀਆ ਕਿਸਮ ਦੀ ਵਾਰਨਿਸ਼ ਫੇਰ ਦਿੱਤੀ ਹੈ। ਇਸ ਗੱਲ ਦੇ ਸਬੂਤ ਲਈ ਉਹਨਾਂ ਇਹ ਤੱਥ ਪੇਸ਼ ਕੀਤਾ ਕਿ ਉਹਨਾਂ ਕੋਲ ਬੰਬਈ ਵਿਚ ਭਾਵੇਂ ਹੁਨਰਮੰਦ ਕਾਮੇ ਹਨ ਅਤੇ ਵਧੀਆ ਸਾਜ਼ਸਾਮਾਨ ਹੈ, ਇਸ ਦੇ ਬਾਵਜੂਦ ਉਹ ਇਸ ਕਿਸਮ ਦੇ ਉਪਕਰਣ ਨਹੀਂ ਬਣਾ ਸਕਦੇ। ਮੈਂ ਕਿਹਾ ਕਿ ਮੇਰੇ ਹਿਸਾਬ ਨਾਲ ਕਮੇਟੀ ਦੀ ਰਿਪੋਰਟ ਦੀ ਵਿਆਖਿਆ ਇਹ ਹੈ ਕਿ ਕਮੇਟੀ ਨੇ ਸਾਡੀ ਪ੍ਰਸੰਸਾ ਕੀਤੀ ਹੈ ਅਤੇ ਇਸ ਤੋਂ ਵੱਧ ਪ੍ਰਸੰਸਾ ਕਮੇਟੀ ਕਰ ਹੀ ਨਹੀਂ ਸੀ ਸਕਦੀ। ਰਿਪੋਰਟ ਵਿਚੋਂ ਦੋ ਤੇ ਕੇਵਲ ਦੋ ਗੱਲਾਂ ਉਭਰ ਕੇ ਸਾਹਮਣੇ ਆਈਆਂ ਹਨ :

ਪਹਿਲੀ ਗੱਲ ਤਾਂ ਇਹ ਹੈ ਕਿ ਰੰਗ-ਰੋਗਨ ਨੂੰ ਛੱਡ ਕੇ - ਵੈਸੇ ਇਹ ਕੋਈ ਬਹੁਤੀ ਮਹੱਤਵ ਵਾਲੀ ਗੱਲ ਹੈ ਵੀ ਨਹੀਂ - ਮੇਰੇ ਉਪਕਰਣ ਕੰਮ ਅਤੇ ਗੁਣਤਾ ਦੇ ਪੱਖੋਂ ਬਰਤਾਨੀਆ ਵਿਚ ਬਣੇ ਹੋਏ ਉਪਕਰਣਾਂ ਦੇ ਮਿਆਰ ਦੇ ਸਿੱਧ ਹੋਏ ਹਨ। ਬਸ ਲਿਸ਼ਕ-ਪੁਸ਼ਕ ਪੱਖੋਂ ਹੀ ਗੱਲ ਰਹਿ ਗਈ ਹੈ। ਇਹ ਓਨੀਂ ਵਧੀਆ ਨਹੀਂ ਹੈ ਜਿੰਨੀ

ਹੋਣੀ ਚਾਹੀਦੀ ਸੀ।

ਦੂਜੀ ਗੱਲ, ਰਿਪੋਰਟ ਵਿਚ ਦਰਸਾਇਆ ਗਿਆ ਹੈ ਕਿ ਅਸੀਂ ਉਹ ਕੁਝ ਬਣਾਉਣ ਵਿਚ ਸਫਲਤਾ ਪ੍ਰਾਪਤ ਕਰ ਲਈ ਹੈ ਜੋ ਸਾਰੇ ਸਾਧਨਾਂ ਦੇ ਬਾਵਜੂਦ ਵਿਕਸਿਤ ਬੰਬਈ ਪ੍ਰੈਜੀਡੈਂਸੀ ਨਹੀਂ ਬਣਾ ਸਕੀ। ਉਹਨਾਂ ਨੂੰ ਇਹ ਯਕੀਨ ਦਿਵਾਉਣ ਲਈ ਕਿ ਇਹ ਉਪਕਰਣ ਮੇਰੀ ਨਿੱਜੀ ਨਿਗਰਾਨੀ ਹੇਠ ਅਸਲ ਵਿਚ ਲਾਹੌਰ ਵਿਚ ਹੀ ਬਣੇ ਹਨ ਮੈਂ ਤਿੰਨ ਬਦਲਵੀਆਂ ਪੇਸ਼ਕਸ਼ਾਂ ਕੀਤੀਆਂ :

(1) ਕਾਨਫ਼ਰੰਸ ਆਪਣੀ ਮਰਜ਼ੀ ਦੇ ਕੁਝ ਬੰਦਿਆਂ ਨੂੰ ਲਾਹੌਰ ਮੇਰੀ ਵਰਕਸ਼ਾਪ ਵਿਚ ਭੇਜ ਸਕਦੀ ਹੈ ਤਾਂ ਜੋ ਉਹ ਉਪਕਰਣਾਂ ਦਾ ਨਿਰਮਾਣ-ਕਾਰਜ ਆਪਣੀਆਂ ਅੱਖਾਂ ਨਾਲ ਵੇਖ ਸਕਣ ਅਤੇ ਜੇ ਉਹਨਾਂ ਨੂੰ ਇਹ ਦਾਅਵਾ ਸੱਚਾ ਨਾ ਲਗਿਆ ਕਿ ਇਹ ਉਪਕਰਣ ਲਾਹੌਰ ਵਿਚ ਹੀ ਬਣੇ ਹੋਏ ਹਨ ਤਾਂ ਵਰਕਸ਼ਾਪ ਉਹਨਾਂ ਨੂੰ ਸੈਕਿੰਡ ਕਲਾਸ ਦਾ ਆਉਣ-ਜਾਣ ਦਾ ਕਿਰਾਇਆ ਦੇਵੇਗੀ।

(2) ਕਾਨਫ਼ਰੰਸ ਦੇ ਪ੍ਰਬੰਧਕ ਸਾਡੀ ਵਰਕਸ਼ਾਪ ਤੋਂ ਅਜਿਹੇ ਉਪਕਰਣ ਵੱਡੀ ਗਿਣਤੀ ਵਿਚ ਮੰਗਵਾ ਸਕਦੇ ਹਨ। ਅਸੀਂ ਜਿਹੜੀ ਕੀਮਤ ਲੈਂਦੇ ਹਾਂ ਉਹ ਬਰਤਾਨੀਆ ਤੋਂ ਆਉਂਦੇ ਉਪਕਰਣਾਂ ਨਾਲੋਂ ਤਕਰੀਬਨ ਅੱਧੀ ਹੈ, ਇਸ ਲਈ ਉਹਨਾਂ ਨੂੰ ਇਸ ਸੌਦੇ ਵਿਚੋਂ ਲਾਭ ਹੀ ਹੋਵੇਗਾ ਸਾਡਾ ਭਾਵੇਂ "ਨੁਕਸਾਨ" ਹੀ ਕਿਉਂ ਨਾ ਹੋਵੇ। ਦਸ ਰੁਪਏ ਦੀ ਚੀਜ਼ ਖਰੀਦ ਕੇ ਉਹਨੂੰ ਅੱਧੀ ਕੀਮਤ ਉੱਤੇ ਕੌਣ ਵੇਚਦਾ ਹੈ ? ਤੇ ਜੇ ਕੋਈ ਆਪਣੇ ਕਿਸੇ ਫਾਇਦੇ ਲਈ ਅਜਿਹੀ ਪੇਸ਼ਕਸ਼ ਕਰਦਾ ਹੈ ਤਾਂ ਉਹ ਮੂਰਖ ਹੀ ਹੋਣਗੇ ਜਿਹੜੇ ਇਸ ਤੋਂ ਲਾਭ ਨਹੀਂ ਉਠਾਉਣਗੇ।

(3) ਉਹਨਾਂ ਸਾਹਮਣੇ ਮੈਂ ਆਖਰੀ ਬਦਲ ਇਹ ਰਖਿਆ ਕਿ ਮੈਂ ਆਪਣਾ ਹੈੱਡ ਮਿਸਤਰੀ ਪੂਨੇ ਵਿਚ ਜਾਂ ਹੋਰ ਕਿਤੇ ਵੀ ਛੱਡ ਜਾਵਾਂਗਾ ਜਿੱਥੇ ਉਸ ਨੂੰ ਉਪਕਰਣ ਬਣਾਉਣ ਲਈ ਲੋੜੀਂਦੀਆਂ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹੋਣ। ਉਹ ਉਹਨਾਂ ਦੀਆਂ ਅੱਖਾਂ ਸਾਹਮਣੇ ਉਹਨਾਂ ਦੀ ਮਰਜ਼ੀ ਦਾ ਕੋਈ ਵੀ ਉਪਕਰਣ ਤਿਆਰ ਕਰ ਦੇਵੇਗਾ। ਇਸ ਸਬੰਧ ਵਿਚ ਇਕ ਸ਼ਰਤ ਇਹ ਹੈ ਕਿ ਜਿੰਨਾ ਸਮਾਂ ਹੈੱਡ ਮਿਸਤਰੀ ਲਾਹੌਰ ਤੋਂ ਬਾਹਰ ਰਹੇਗਾ, ਉਹਨਾਂ ਨੂੰ ਓਨੇ ਸਮੇਂ ਦੀ ਤਨਖ਼ਾਹ ਦੇਣੀ ਪਵੇਗੀ ਤੇ ਇਹ ਸਮਾਂ ਇਕ ਮਹੀਨੇ ਤੋਂ ਵੱਧ ਨਹੀਂ ਹੋਣਾ ਚਾਹੀਦਾ।

ਮੈਂ ਇਹ ਸ਼ਬਦ ਕਹਿਕੇ ਜਦੋਂ ਬੈਠਿਆ ਤਾਂ ਹਾਲ ਤਾੜੀਆਂ ਨਾਲ ਗੂੰਜ ਉਠਿਆ। ਬੜੋਦਾ ਦੇ ਪ੍ਰੋਫ਼ੈਸਰ ਮੋਦਕ, ਜੋ ਸ਼ਾਇਦ ਰਿਪੋਰਟਿੰਗ ਕਮੇਟੀ ਦੇ ਪ੍ਰਧਾਨ ਸਨ, ਮੇਰੇ ਕੋਲ ਆਏ ਅਤੇ ਮੈਨੂੰ ਜੱਫੀ ਵਿਚ ਲੈ ਲਿਆ। ਬਾਅਦ ਵਿਚ ਉਹਨਾਂ ਮੇਰੇ ਵੱਲ


ਜੇ. ਸੀ. ਬੋਸ

ਦੋਸਤੀ ਦਾ ਹੱਥ ਵਧਾਉਂਦਿਆਂ ਬੜੌਦਾ ਤੋਂ ਇੰਟਰਮੀਡੀਏਟ ਫ਼ਿਜ਼ਿਕਸ ਬਾਰੇ ਆਪਣੀ ਪੁਸਤਕ ਭੇਜੀ ਸੀ ਜੋ ਮਰਾਠੀ ਭਾਸ਼ਾ ਵਿਚ ਸੀ। ਵਰਕਸ਼ਾਪ ਦਾ ਬਾਅਦ ਦਾ ਇਤਿਹਾਸ ਨਿਰੰਤਰ ਉੱਨਤੀ ਦਾ ਇਤਿਹਾਸ ਸੀ। ਇਹ ਸ਼ਬਦ ਸ਼ਾਇਦ ਪੂਰੀ ਤਰ੍ਹਾਂ ਢੁੱਕਵਾਂ ਨਹੀਂ ਹੈ ਭਾਵੇਂ ਕਿ ਕਾਰੋਬਾਰੀ ਅਰਥਾਂ ਵਿਚ ਇਹੀ ਸ਼ਬਦ ਢੁਕਵਾਂ ਹੈ। ਵਿਗਿਆਨਕ ਉਪਕਰਣਾਂ ਦੇ ਨਿਰਮਾਣ ਅਤੇ ਵਿਕਰੀ ਦੇ ਕੰਮ ਤੋਂ ਅਸੀਂ ਰਤਾ ਵੀ ਲਾਂਭੇ ਨਹੀਂ ਸੀ ਗਏ। ਵਰਕਸ਼ਾਪ ਦਾ ਕਾਰੋਬਾਰੀ ਪਾਸਾ ਸਾਲੋ-ਸਾਲ ਵਿਸ਼ਾਲ ਹੁੰਦਾ ਜਾ ਰਿਹਾ ਸੀ। ਸਾਡੀ ਪੈਦਾਵਾਰ ਵਧ ਗਈ, ਸਾਡੀ ਵਿਕਰੀ ਵਿਚ ਵਾਧਾ ਹੋ ਗਿਆ, ਸਾਡੀ ਵਰਕਸ਼ਾਪ ਦੀ ਪ੍ਰਸਿੱਧੀ ਗੁਆਂਢੀ ਪ੍ਰਾਂਤਾਂ ਤੱਕ ਫੈਲ ਗਈ ਅਤੇ ਸਾਨੂੰ ਦੇਸ਼ ਦੇ ਬਹੁਤ ਦੁਰੇਡੇ ਇਲਾਕਿਆਂ ਤੋਂ ਵੀ ਆਰਡਰ ਮਿਲਣ ਲੱਗ ਪਏ। ਜਦੋਂ ਕੁਝ ਸਾਲਾਂ ਬਾਅਦ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਾਲਾਨਾ ਸਮਾਗਮ ਦੌਰਾਨ ਸਨਅਤੀ ਪ੍ਰਦਰਸ਼ਨੀ ਬਾਕਾਇਦਾ ਤੌਰ ਉੱਤੇ ਲਾਈ ਜਾਣ ਲੱਗ ਪਈ ਤਾਂ ਸਾਡੀ ਵਰਕਸ਼ਾਪ ਦੀਆਂ ਵਸਤਾਂ ਲੋਕਾਂ ਦਾ ਧਿਆਨ ਵਿਸ਼ੇਸ਼ ਤੌਰ ਉੱਤੇ ਖਿੱਚਦੀਆਂ ਅਤੇ ਪਰਖ ਕਮੇਟੀਆਂ ਵੱਲੋਂ ਸੋਨ-ਤਮਗ਼ਿਆ ਜਾਂ ਚਾਂਦੀ ਦੇ ਤਮਗਿਆਂ ਦੀ ਸਿਫ਼ਾਰਸ਼ ਕੀਤੀ ਜਾਂਦੀ। ਜਿਸ ਪ੍ਰਾਂਤ ਵਿਚ ਸਾਲਾਨਾ ਪ੍ਰਦਰਸ਼ਨੀ ਲਾਈ ਜਾਂਦੀ ਉਸ ਪ੍ਰਾਂਤ ਦੇ ਪ੍ਰਮੁੱਖ ਵਿਗਿਆਨੀਆਂ ਨੂੰ ਜੱਜਾਂ ਦੀ ਕਮੇਟੀ ਵਿਚ ਸ਼ਾਮਲ ਕੀਤਾ ਜਾਂਦਾ। ਉਦਾਹਰਨ ਵਜੋਂ, 1906 ਦੀ ਕਲਕੱਤਾ ਪ੍ਰਦਰਸ਼ਨੀ ਵਿਚ ਸਰ ਜਗਦੀਸ਼ ਚੰਦਰ ਬੋਸ ਕਮੇਟੀ ਦੇ ਇਕ ਮੈਂਬਰ ਸਨ। ਉਹਨਾਂ ਪ੍ਰਦਰਸ਼ਨੀ ਪ੍ਰਤੀ ਸਾਡੀ ਦੇਣ ਦੀ ਬਹੁਤ ਪ੍ਰਸੰਸਾ ਕੀਤੀ ਸੀ। ਹੋਰ ਕਈ ਥਾਂਵਾਂ ਵਾਂਗ ਹੀ ਕਲਕੱਤਾ ਵਿਚ ਸਾਡੀ ਵਰਕਸ਼ਾਪ ਨੂੰ ਸੋਨ-ਤਮਗ਼ਾ ਮਿਲਿਆ ਸੀ। ਸਮੇਂ ਦੇ ਬੀਤਣ ਨਾਲ ਅਤੇ ਲੋਕਾਂ ਤੋਂ ਵਧੇਰੇ ਹੀ ਉਤਸ਼ਾਹ ਮਿਲਣ ਸਦਕਾ ਸਾਡੇ ਉਪਕਰਣਾਂ ਦੀ ਗੁਣਤਾ ਬਿਹਤਰ ਹੋ ਗਈ ਸੀ। ਅਸੀਂ ਪ੍ਰਤੀਰੋਧਕ ਬਕਸਿਆਂ ਤੇ ਰਸਾਇਣਿਕ ਤਰਾਜ਼ੂਆਂ ਵਰਗੇ ਵਧੇਰੇ ਆਧੁਨਿਕ ਅਤੇ ਵਧੇਰੇ ਨਾਜ਼ੁਕ ਉਪਕਰਣ ਬਣਾਉਣ ਲੱਗ ਪਏ ਸੀ। ਸਹੀ-ਸਹੀ ਮਾਪ ਕਰਨ ਦੇ ਪੱਖ ਤੋਂ ਇਹ ਉਪਕਰਣ ਵਿਦੇਸ਼ਾਂ ਤੋਂ ਮੰਗਵਾਏ ਜਾਂਦੇ ਬਹੁਤੇ ਉਪਕਰਣਾਂ ਨਾਲ ਮੁਕਾਬਲਾ ਕਰਦੇ ਸਨ। ਇਹ ਵਰਕਸ਼ਾਪ ਲਈ ਕੋਈ ਬਦਨਾਮੀ ਵਾਲੀ ਗੱਲ ਨਹੀਂ ਹੈ ਕਿ ਅਸੀਂ ਖੋਜ ਕੰਮਾਂ ਲਈ ਵਰਤੇ ਜਾਂਦੇ ਸਭ ਤੋਂ ਵਧੀਆਂ ਕਿਸਮ ਦੇ

ਉਪਕਰਣਾਂ ਦੇ ਕਿਤੇ ਨੇੜੇ-ਤੇੜੇ ਵੀ ਨਹੀਂ ਸੀ ਪੁੱਜ ਸਕੇ। ਪਰ ਜਿਹੜੇ ਸੂਖਮ ਕਿਸਮ ਦੇ ਉਪਕਰਣ ਅਸੀਂ ਬਣਾਉਣ ਦੇ ਸਮਰੱਥ ਸੀ ਉਹਨਾਂ ਲਈ ਵੀ ਮੰਗ ਬਹੁਤ ਸੀਮਿਤ ਸੀ। ਹੋਰ ਤੇ ਹੋਰ, ਥੋਰ-ਨਿਰਧਾਰਣ ਲਈ ਅਤੇ ਉਪਕਰਣਾਂ ਦੀਆਂ ਹੋਰ ਵਿਸ਼ਵਾਸਯੋਗ ਪਰਖਾਂ ਲਈ ਯੋਗ ਪ੍ਰਬੰਧ ਕਰਨੇ ਵੀ ਸਾਡੇ ਲਈ ਮੁਸ਼ਕਲ ਸਨ। ਜੇ ਮੈਂ ਸਰਕਾਰੀ ਨੌਕਰੀ ਨਾ ਕਰਦਾ ਹੁੰਦਾ ਅਤੇ ਹੋਰ ਰੁਝੇਵਿਆਂ ਤੋਂ ਮੁਕਤ ਹੁੰਦਾ ਤਾਂ ਮੈਂ ਹੋਰਨਾਂ ਪ੍ਰਾਂਤਾਂ ਵਿਚ ਜਾ ਕੇ ਕੁਝ ਹੋਰ ਆਰਡਰ ਲਿਆ ਸਕਦਾ ਸੀ। ਉਸ ਵੇਲੇ ਦੇਸ਼ ਦੀਆਂ ਹਾਲਤਾਂ ਅਜਿਹੀਆਂ ਸਨ ਕਿ ਕਿਸੇ ਨੂੰ ਕਦੇ ਮਿਲੇ ਬਿਨਾਂ ਕੇਵਲ ਚਿੱਠੀ-ਪੱਤਰ ਰਾਹੀਂ ਉਹਦੇ ਵਿਚ ਵਿਸ਼ਵਾਸ ਜਗਾਉਣਾ ਮੁਸ਼ਕਲ ਸੀ। ਪੂਨਾ ਵਿਖੇ ਮੈਨੂੰ ਜਿਹੜਾ ਤਜਰਬਾ ਹੋਇਆ ਸੀ ਉਹਨੇ ਮੈਨੂੰ ਉਤਸ਼ਾਹ ਘੱਟ ਦਿੱਤਾ ਸੀ ਅਤੇ ਬਹੁਤੀ ਚੜ੍ਹਤ ਵਿਚ ਰਹਿਣ ਵਿਰੁੱਧ ਚੇਤਾਵਨੀ ਬਹੁਤੀ ਦਿੱਤੀ ਸੀ।

## ਕਲਕੱਤਾ ਵਿਚ ਸਲਫਿਊਰਿਕ ਏਸਿਡ ਪਲਾਂਟਾਂ ਦਾ ਮੇਰਾ ਦੌਰਾ

ਸਦੀ ਦੇ ਅੰਤ ਤੱਕ ਹਾਲਾਤ ਕੁਝ ਇਸ ਤਰ੍ਹਾਂ ਦੇ ਬਣ ਗਏ ਕਿ ਮੈਂ ਸਰਕਾਰੀ ਨੌਕਰੀ ਛੱਡ ਦੇਣ ਅਤੇ ਸਾਰਾ ਸਮਾਂ ਸਨਅਤੀ ਕੰਮਾਂ ਉੱਤੇ ਖਰਚ ਕਰਨ ਬਾਰੇ ਸੋਚਣ ਲੱਗ ਪਿਆ। ਬਿਨਾਂ ਸ਼ੱਕ ਵਿਗਿਆਨਕ ਵਰਕਸ਼ਾਪ ਮੇਰੇ ਭਵਿੱਖੀ ਪ੍ਰੋਗਰਾਮ ਦਾ ਹਿੱਸਾ ਸੀ, ਭਾਵੇਂ ਕਿ ਮੁੱਖ ਹਿੱਸਾ ਨਹੀਂ ਸੀ। ਮੈਂ ਲਾਹੌਰ ਵਿਚ ਇਕ ਵੱਡੀ ਰਸਾਇਣਕ ਫੈਕਟਰੀ ਲਾਉਣ ਬਾਰੇ ਸੋਚ ਰਿਹਾ ਸੀ। ਇਸ ਮੰਤਵ ਲਈ ਮੈਂ 1898 ਦੀਆਂ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਇਸ ਸਮੱਸਿਆ ਦੇ ਵੱਖ-ਵੱਖ ਪਹਿਲੂਆਂ ਦਾ ਵਿਹਾਰਕ ਅਧਿਆਨ ਕੀਤਾ। ਹੋਰ ਕਦਮ ਚੁੱਕਣ ਤੋਂ ਇਲਾਵਾ ਮੈਂ ਕਲਕੱਤਾ ਵੀ ਗਿਆ ਅਤੇ ਸਾਰੀਂ ਗੱਲ ਡਾ: (ਹੁਣ ਸਰ) ਪੀ. ਸੀ. ਰੇਅ ਨੂੰ ਦੱਸੀ। ਕਿਸੇ ਵੀ ਰਸਾਇਣਕ ਫ਼ੈਕਟਰੀ ਦੇ ਸਬੰਧ ਵਿਚ ਸਲਫਿਊਰਿਕ ਏਸਿਡ ਦੀ ਗੱਲ ਕਿਉਂਕਿ ਸਭ ਤੋਂ ਪਹਿਲਾਂ ਆਉਂਦੀ ਹੈ, ਇਸ ਲਈ ਮੈਂ ਆਪਣੇ ਦੋਸਤ ਨੂੰ ਏਸਿਡ ਬਣਾਉਣ ਵਾਲੀਆਂ ਕੁਝ ਫ਼ੈਕਟਰੀਆ ਵਿਖਾਉਣ ਲਈ ਕਿਹਾ। ਡਾ: ਰੇਅ ਨੂੰ ਅਜਿਹੀਆਂ ਕਈ ਫ਼ੈਕਟਰੀਆਂ ਦਾ ਪਤਾ ਸੀ, ਪਰ ਉਹਨਾਂ ਕਿਹਾ ਕਿ ਫੈਕਟਰੀਆਂ ਵਾਲੇ ਪ੍ਰਾਂਤ ਤੋਂ ਬਾਹਰਲੇ ਕਿਸੇ ਬੰਦੇ ਨੂੰ ਦਾਖ਼ਲ ਨਹੀਂ ਹੋਣ ਦੇਣਗੇ। ਉਹਨਾਂ ਦੇ ਆਪਣੇ ਜਾਣ ਨਾਲ ਕਿਸੇ ਨੂੰ ਕੋਈ ਸ਼ੱਕ



ਪੀ. ਸੀ. ਰੇਅ

ਨਹੀਂ ਸੀ ਹੋਣਾ ਕਿਉਂਕਿ ਲੋਕ ਉਹਨਾਂ ਨੂੰ ਕੈਮਿਸਟਰੀ ਦੇ ਪ੍ਰੋਫੈਸਰ ਅਤੇ ਗਾਹਕ ਵਜੋਂ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ। ਫ਼ੈਕਟਰੀਆਂ ਵਾਲੇ ਆਪਣੀਆਂ ਮੁਸ਼ਕਲਾਂ ਦੇ ਹੱਲ ਲਈ ਉਹਨਾਂ ਨੂੰ ਕਈ ਵਾਰ ਬੁਲਾਇਆ ਕਰਦੇ ਸਨ। ਮੇਰੇ ਸਬੰਧ ਵਿਚ ਡਾ: ਰੇਅ ਦਾ ਇਤਰਾਜ਼ ਛੇਤੀ ਹੀ ਦੂਰ ਕਰ ਲਿਆ ਗਿਆ। ਮੈਂ ਉਹਨਾਂ ਦੇ ਨਾਲ ਕਾਲੇ ਬੰਗਾਲੀ ਸਲਿਪਰ, ਧੋਤੀ ਅਤੇ ਕੁਰਤਾ ਪਾ ਕੇ ਅਤੇ ਪੱਗ ਤੋਂ ਬਿਨਾਂ ਜਾਣ ਲਈ ਸਹਿਮਤ ਹੋ ਗਿਆ। ਇਸ ਨਵੀਂ ਪੁਸ਼ਾਕ ਨੇ ਸਾਡਾ ਕੰਮ ਵਧੀਆ ਸਾਰ ਦਿੱਤਾ। ਅਸੀਂ ਸਾਧਾਰਨ ਆਕਾਰ ਦੀਆਂ ਦੋ ਸਲਫਿਊਰਿਕ ਏਸਿਡ ਫ਼ੈਕਟਰੀਆਂ ਵਿਚ ਗਏ ਜਿੱਥੇ ਮੈਂ ਪਰਾਸੈੱਸ ਦੇ ਹਰੇਕ ਨਿੱਕੇ-ਨਿੱਕੇ ਵੇਰਵੇ ਨੂੰ ਬੜੇ ਧਿਆਨ ਨਾਲ ਵੇਖਿਆ। ਡਾ: ਪੀ. ਸੀ. ਰੇਅ ਨੇ ਏਸਿਡ ਦੇ 30 ਜਾਂ 40 ਜਾਰਾਂ ਦਾ ਆਰਡਰ ਵੀ ਦਿੱਤਾ। ਇਹ ਜਾਰ ਮੇਰੇ ਲਈ ਸਨ ਜਿਨ੍ਹਾਂ ਨੂੰ ਮੈਂ ਬਾਅਦ ਵਿਚ ਲਾਹੌਰ ਭੇਜ ਦਿੱਤਾ। ਕਲਕੱਤਾ ਵਿਚ ਮੈਂ ਹੋਰ ਫ਼ੈਕਟਰੀਆਂ ਦੇ ਵਿਹਾਰਕ ਕੰਮ ਦਾ ਵੀ ਅਧਿਅਨ ਕੀਤਾ- ਰਸਾਇਣਕ ਖਾਦ ਬਣਾਉਣ ਵਾਲੀ ਫ਼ੈਕਟਰੀ ਉਹਨਾਂ ਵਿਚੋਂ ਇਕ ਸੀ।

ਮੇਰੀਆਂ ਇਹਨਾਂ ਸਾਰੀਆਂ ਤਿਆਰੀਆਂ ਦੇ ਬਾਵਜੂਦ ਮੇਰੇ ਯਤਨਾਂ ਨੂੰ ਕੋਈ ਫਲ ਨਾ ਲਗਿਆ ਅਤੇ ਮੈਂ ਰਸਾਇਣਕ ਸਨਅਤਕਾਰ ਨਾ ਬਣ ਸਕਿਆ।* ਕਾਲਜ ਵਿਚ ਮੈਨੂੰ ਬਣਦੀ ਤਰੱਕੀ ਨਾ ਦੇ ਕੇ ਅਤੇ ਮੇਰੇ ਤੋਂ ਜੂਨੀਅਰ ਪ੍ਰੋਫ਼ੈਸਰ ਨੂੰ ਸੀਨੀਅਰ ਗਰੇਡ ਦੇ ਕੇ ਮੈਨੂੰ ਜਿਸ ਮਾਨਸਿਕ ਸੰਕਟ ਵਿਚ ਸੁੱਟ ਦਿੱਤਾ ਗਿਆ ਸੀ ਮੈਂ ਉਹਨੂੰ ਗਲੋਂ ਲਾਹੁਣ ਲਈ ਆਪਣੀ ਪੂਰੀ ਵਾਹ ਲਾਈ ਸੀ, ਪਰ ਇਸ ਦੇ ਬਾਵਜੂਦ ਨਤੀਜਾ ਕੋਈ ਨਹੀਂ ਸੀ ਨਿਕਲਿਆ। ਮੈਂ ਭਾਣਾਵਾਦੀ ਤਾਂ ਨਹੀਂ ਹਾਂ, ਪਰ ਇਸ ਸਭ ਕਾਸੇ ਨੂੰ ਵੇਖਦਿਆਂ ਮੈਂ ਇਹ ਕਹਿਣ ਲਈ ਮਜਬੂਰ ਹਾਂ ਕਿ ਕਿਸੇ ਤਾਕਤਵਰ ਲੁਕਵੇਂ ਹੱਥ ਨੇ ਝਪਟਾ ਮਾਰ ਲਿਆ ਸੀ। ਖੈਰ ਫੇਰ ਵਰਕਸ਼ਾਪ ਦੀ ਗੱਲ ਕਰਦੇ ਹਾਂ। ਵਰਕਸ਼ਾਪ ਦੀ ਕਾਰੋਬਾਰ ਦੇ ਪੱਖ ਤੋਂ ਸਫਲਤਾ ਤਾਂ ਭਾਵੇਂ ਸੁਆਗਤਯੋਗ ਸੀ, ਪਰ ਮੈਂ ਬਹੁਤਾ ਖ਼ੁਸ਼ ਨਹੀਂ ਸੀ ਕਿਉਂਕਿ ਕਈ ਸਾਲ ਲੰਘ ਗਏ ਸਨ, ਪਰ ਵਰਕਸ਼ਾਪ ਵਿਚ ਕੋਈ ਨਵਾਂ ਵਿਭਾਗ ਨਹੀਂ ਸੀ ਉਸਾਰਿਆ ਗਿਆ। ਮੈਂ ਆਪਣੀ ਵਰਕਸ਼ਾਪ ਵਿਚ ਲੈਂਜ਼ਾਂ ਦੀ ਰਗੜਾਈ ਦੇ ਆਧੁਨਿਕ ਯੰਤਰ ਲਾਉਣੇ ਚਾਹੁੰਦਾ ਸੀ। ਇਸ ਤੋਂ ਇਲਾਵਾ ਮੈਂ ਵਰਕਸ਼ਾਪ ਵਿਚ ਦੂਰਬੀਨਾਂ, ਵਿਦਿਆਰਥੀਆਂ ਦੀ ਵਰਤੋਂ 'ਚ ਆਉਣ ਵਾਲੀਆਂ ਖੁਰਦਬੀਨਾਂ ਦਾ ਨਿਰਮਾਣ ਸ਼ੁਰੂ ਕਰਨਾ ਚਾਹੁੰਦਾ ਸੀ ਜਿਨ੍ਹਾਂ ਦੀ ਮੰਗ ਉਸ ਸਮੇਂ ਤੱਕ ਕਾਫ਼ੀ ਵਧ ਗਈ ਸੀ। ਇਸ ਸਬੰਧ ਵਿਚ ਮੇਰੀਆਂ ਚਿੱਠੀਆਂ ਦੇ ਜੋ ਜਵਾਬ ਆਉਂਦੇ ਮੈਂ ਉਹਨਾਂ ਤੋਂ

---

* ਰੁਚੀ ਰਾਮ ਸਾਹਨੀ ਨੇ ਬਾਅਦ ਵਿਚ ਸਲਫਿਊਰਿਕ ਏਸਿਡ ਪਲਾਂਟ ਲਾ ਲਿਆ ਸੀ, ਜੋ ਕਈ ਵਰ੍ਹਿਆਂ ਤੱਕ ਸ਼ਾਨ ਨਾਲ ਚੱਲਦਾ ਰਿਹਾ ਸੀ। *-ਸੰਪਾਦਕ*

ਸੰਤੁਸ਼ਟ ਨਹੀਂ ਸੀ। ਇਸ ਕਾਰਨ ਅਤੇ ਹੋਰ ਕਾਰਨਾਂ ਕਰਕੇ 1914 ਦੇ ਸ਼ੁਰੂ ਤੱਕ ਕੁਝ ਵੀ ਨਾ ਕੀਤਾ ਜਾ ਸਕਿਆ, ਜਦੋਂ ਮੈਂ ਰੇਡੀਓਐਕਟਵਿਟੀ ਦੇ ਖੇਤਰ ਵਿਚ ਖੋਜ ਕਰਨ ਲਈ ਜਰਮਨੀ ਜਾਣ ਦਾ ਫ਼ੈਸਲਾ ਕੀਤਾ। ਮੈਂ ਕੁਝ ਕਾਬਲ ਵਿਅਕਤੀਆਂ ਦੀ ਸਲਾਹ ਅਤੇ ਮਦਦ ਨਾਲ ਜ਼ਰੂਰੀ ਯੰਤਰ ਖਰੀਦਣ ਵਾਸਤੇ ਬਹੁਤ ਵੱਡੀ ਰਕਮ ਆਪਣੇ ਨਾਲ ਲੈ ਲਈ। ਪਰ ਕਿਸਮਤ ਮੇਰੇ ਲਈ ਕੁਝ ਹੋਰ ਹੀ ਲਈ ਬੈਠੀ ਸੀ। ਮੇਰੇ ਜਰਮਨੀ ਪੁੱਜਣ ਤੋਂ ਕੁਝ ਸਮਾਂ ਬਾਅਦ ਜੰਗ ਸ਼ੁਰੂ ਹੋ ਗਈ ਸੀ। ਜਿੱਥੋਂ ਤੱਕ ਵਰਕਸ਼ਾਪ ਦਾ ਸਬੰਧ ਹੈ, ਇਕ ਸਾਲ ਇੰਗਲੈਂਡ ਵਿਚ ਬਿਤਾਉਣ ਤੋਂ ਬਾਅਦ ਮੈਂ ਉਸੇ ਤਰ੍ਹਾਂ ਖ਼ਾਲੀ ਹੱਥੀਂ ਪਰਤ ਆਇਆ ਜਿਵੇਂ ਗਿਆ ਸੀ।

## 6.

# ਮੇਰੀਆਂ ਜਨਤਕ ਸਰਗਰਮੀਆਂ

ਅੱਜ ਦੇ ਮਿਆਰਾਂ ਨੂੰ ਧਿਆਨ ਵਿਚ ਰਖੀਏ ਤਾਂ ਦਸੰਬਰ 1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਜਨਤਕ ਸਰਗਰਮੀਆਂ ਬਹੁਤ ਘੱਟ ਹੋਇਆ ਕਰਦੀਆਂ ਸਨ। ਪੰਜਾਬ ਵਿਚ ਉਸ ਸਮੇਂ ਜੋ ਕੋਈ ਢੰਗ ਦੀ ਜਥੇਬੰਦੀ ਸੀ ਤਾਂ ਉਹ 'ਇੰਡੀਅਨ ਐਸੋਸੀਏਸ਼ਨ, ਕਲਕੱਤਾ' ਦੀ ਇਕ ਸ਼ਾਖ਼ ਸੀ। ਸੁਰਿੰਦਰ ਨਾਥ ਬੈਨਰਜੀ ਜਾਂ ਸਰ ਅਹਿਮਦ ਕਦੇ-ਕਦੇ ਪੰਜਾਬ ਆਉਂਦੇ ਸਨ ਤਾਂ ਕਾਫੀ ਜਨਤਕ ਸਰਗਰਮੀਆਂ ਵੇਖਣ ਨੂੰ ਮਿਲਦੀਆਂ। ਇਕ ਤਰ੍ਹਾਂ ਨਾਲ ਸੁੱਤਾ ਪਿਆ ਜੀਵਨ ਹੁਲਾਰੇ ਵਿਚ ਆ ਜਾਂਦਾ, ਪਰ ਇਹ ਹੁਲਾਰਾ ਬਹੁਤ ਥੋੜ੍ਹ-ਚਿਰਾ ਹੁੰਦਾ ਸੀ ਅਤੇ ਆਪਣੇ ਪਿੱਛੇ ਬਹੁਤਾ ਠੋਸ ਪ੍ਰਭਾਵ ਨਹੀਂ ਸੀ ਛੱਡ ਕੇ ਜਾਂਦਾ। ਜਿਵੇਂ ਕਿ ਹਾਲਾਤ ਸਨ, ਅਸੀਂ ਕਾਲਜ ਪੜ੍ਹਦੇ ਵਿਦਿਆਰਥੀ ਪੰਜਾਬੀਆਂ ਦੀ ਅੰਗਰੇਜ਼ੀ ਜਾਣਨ ਵਾਲੀ ਪਹਿਲੀ ਪੀੜ੍ਹੀ ਨਾਲ ਸਬੰਧਿਤ ਸਾਂ, ਇਸ ਲਈ ਅਕਸਰ ਹੀ ਸਾਨੂੰ ਦੇਸ਼ ਦੀ "ਆਸ" ਕਿਹਾ ਜਾਂਦਾ। ਇਹ ਗੱਲਾਂ ਸੁਣ ਕੇ ਅਸੀਂ ਵੀ ਸੋਚਣ ਲੱਗ ਪਏ ਸੀ ਕਿ ਸਾਨੂੰ ਲੋਕਾਂ ਦੀਆਂ ਆਸਾਂ ਉੱਤੇ ਪੂਰਿਆਂ ਉਤਰਨ ਲਈ ਕੁਝ ਕਰਨਾ ਚਾਹੀਦਾ ਹੈ, ਸਾਡੇ ਬਾਰੇ ਜਿਹੜੀਆਂ ਚੰਗੀਆ ਗੱਲਾਂ ਕਹੀਆਂ ਜਾਂਦੀਆਂ ਹਨ ਉਹਨਾਂ ਦਾ ਕੁਝ ਤਾਂ ਹੱਕਦਾਰ ਬਣਨਾ ਹੀ ਚਾਹੀਦਾ ਹੈ।

### ਸਥਾਨਕ ਸਵੈ-ਸਰਕਾਰ

ਜਿੱਥੋਂ ਤੱਕ ਮੇਰੀ ਜਨਤਕ ਸਰਗਰਮੀ ਦਾ ਸਬੰਧ ਹੈ, ਮੈਂ ਸਭ ਤੋਂ ਪਹਿਲਾਂ ਲਾਰਡ ਰਿਪਨ[24] ਦੇ ਸਥਾਨਕ ਸਵੈ-ਸਰਕਾਰ ਮਤੇ ਦੇ ਸਬੰਧ ਵਿਚ ਸਾਰੇ ਪ੍ਰਾਂਤ ਵਿਚ ਫੈਲੇ ਅੰਦੋਲਨ ਵਿਚ ਸਰਗਰਮ ਹਿੱਸਾ ਲਿਆ ਸੀ। ਇਸ ਐਲਾਨਨਾਮੇ ਨੇ ਜੋ ਜੋਸ਼ ਅਤੇ ਉਮਾਹ ਪੈਦਾ ਕੀਤਾ ਸੀ ਉਸ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਹੁਣ ਇਹਨੂੰ ਭਾਵੇਂ ਸਾਧਾਰਨ ਸੁਧਾਰ ਹੀ ਕਿਹਾ ਜਾ ਸਕਦਾ ਹੈ, ਪਰ ਉਦੋਂ ਇਹਦੀ ਅਹਿਮੀਅਤ ਅਸੀਮ ਸੀ। 1882 ਵਿਚ ਜਦੋਂ ਲਾਰਡ ਰਿਪਨ ਦੀ ਸਰਕਾਰ ਨੇ ਪਹਿਲੀ ਵਾਰ ਇਹ ਮਤਾ ਪਾਸ ਕੀਤਾ ਸੀ ਉਦੋਂ ਪ੍ਰਾਂਤ ਦੇ ਇਕ ਕੋਣੇ ਤੋਂ ਦੂਜੇ ਕੋਣੇ ਤੱਕ ਜੋਸ਼ ਦੀ ਇਕ ਲਹਿਰ ਫੈਲ ਗਈ ਸੀ। ਇਹ ਦਰਸਾਉਣ ਲਈ ਇਕ ਛੋਟੀ ਜਿਹੀ ਘਟਨਾ ਦਾ ਜ਼ਿਕਰ ਕਰਨਾ ਹੀ ਕਾਫੀ ਹੈ ਕਿ ਉਦੋਂ ਪ੍ਰਾਂਤ ਦੇ ਸਮਾਜਿਕ ਅਤੇ ਰਾਜਨੀਤਕ ਮਾਹੌਲ

ਵਿਚ ਕਿਵੇਂ ਹਿਲਜੁਲ ਮਚੀ ਹੋਈ ਸੀ। ਮੈਂ ਉਦੋਂ 47, ਕੋਰਟ ਸਟਰੀਟ ਉੱਤੇ ਕਾਲਜ ਦੇ ਬੋਰਡਿੰਗ ਹਾਊਸ ਵਿਚ ਰਿਹਾ ਕਰਦਾ ਸੀ ਜੋ "ਸਿਵਿਲ ਐਂਡ ਮਿਲਟਰੀ ਗਜ਼ਟ" ਦੇ ਦਫ਼ਤਰ, ਜੋ ਕੁਝ ਸਾਲ ਪਹਿਲਾਂ ਹੀ ਲਾਹੌਰ ਵਿਚ ਕਾਇਮ ਕੀਤਾ ਗਿਆ ਸੀ, ਦੇ ਨੇੜੇ ਸਥਿਤ ਸੀ। ਇਕ ਦਿਨ ਮੈਂ ਆਪਣੇ ਹੋਸਟਲ ਵਿਚੋਂ ਬਾਹਰ ਨਿਕਲਿਆ ਤਾਂ 'ਗਜ਼ਟ' ਦੇ ਸੰਪਾਦਕੀ ਅਮਲੇ ਵਿਚੋਂ ਇਕ ਜਣਾ ਵੀ ਮੇਰੇ ਨਾਲ ਆ ਰਲਿਆ ਅਤੇ ਮੇਰੇ ਨਾਲ-ਨਾਲ ਤੁਰਨ ਲੱਗ ਪਿਆ। ਉਹ ਕਾਫੀ ਦੂਰੀ ਤੱਕ ਮੇਰੇ ਨਾਲ ਤੁਰਦਾ ਰਿਹਾ ਤੇ ਬਾਰ-ਬਾਰ ਮੇਰੇ ਵੱਲ ਵੇਖਦਿਆਂ ਉੱਚੀ ਆਵਾਜ਼ ਵਿਚ ਇਹ ਸ਼ਬਦ ਕਹਿੰਦਾ ਰਿਹਾ : "ਦੇਸੀ ਗੰਦ ਈ ਉਏ", 'ਦੇਸੀ ਗੰਦ ਈ ਉਏ।" ਨਾਲ-ਨਾਲ ਉਹ ਮੇਰਾ ਮੂੰਹ ਵੀ ਚਿੜਾਉਂਦਾ ਰਿਹਾ ਅਤੇ ਨਫਰਤ ਨਾਲ ਧਰਤੀ ਉੱਤੇ ਥੁੱਕਦਾ ਵੀ ਰਿਹਾ। ਇਸ ਤੋਂ ਕੁਝ ਸਮੇਂ ਬਾਅਦ ਹੀ ਮੈਨੂੰ ਪੂਰੀ ਤਰ੍ਹਾਂ ਅਹਿਸਾਸ ਹੋ ਗਿਆ ਕਿ ਆਧੁਨਿਕ ਨਾਗਰਿਕਾਂ ਵਜੋਂ ਸਾਨੂੰ ਜ਼ਰੂਰੀ ਮੁੱਢਲੀ ਸਿਖਲਾਈ ਦੇਣ ਵਿਚ ਅਤੇ ਪ੍ਰਤੀਨਿਧ ਸਰਕਾਰ ਦੀ ਨੀਂਹ ਰੱਖਣ ਵਿਚ ਲਾਰਡ ਰਿਪਨ ਦੇ ਨਵੇਂ ਮਤੇ ਦੀ ਕਿੰਨੀ ਵੱਡੀ ਅਹਿਮੀਅਤ ਸੀ। ਅਸੀਂ ਇਕ ਪਾਸੇ "ਸਿਵਿਲ ਐਂਡ ਮਿਲਟਰੀ ਗਜ਼ਟ" ਵਿਚ ਅਤੇ ਦੂਜੇ ਪਾਸੇ "ਦਾ ਟ੍ਰਿਬਿਊਨ" ਵਿਚ ਛਪੀ ਚਰਚਾ ਨੂੰ ਬੜੀ ਦਿਲਚਸਪੀ ਨਾਲ ਪੜ੍ਹਦੇ। ਸਥਾਨਕ ਭਾਸ਼ਾਵਾਂ ਵਿਚ ਛਪਦੇ ਦੋ ਅਖ਼ਬਾਰਾਂ "ਕੋਹਿਨੂਰ" ਅਤੇ "ਆਫਤਾਬ-ਏ-ਪੰਜਾਬ" ਨੂੰ ਕੋਈ ਬਹੁਤਾ ਮਹੱਤਵ ਨਹੀਂ ਸੀ ਦਿੱਤਾ ਜਾਂਦਾ। ਅਸੀਂ ਇਸ ਮਤੇ ਦੇ ਹੱਕ ਵਿਚ ਜਨਤਕ ਮੀਟਿੰਗਾਂ ਵਿਚ ਵੀ ਸ਼ਾਮਲ ਹੁੰਦੇ। ਅਸੀਂ ਬੋਰਡਿੰਗ ਹਾਊਸ ਵਿਚ ਆਪਣੀ ਮੀਟਿੰਗ ਵੀ ਕੀਤੀ ਜਿਸ ਵਿਚ ਅਸੀਂ ਫ਼ੈਸਲਾ ਕੀਤਾ ਕਿ ਗਰਮੀਆਂ ਦੀਆਂ ਛੁੱਟੀਆਂ ਦੌਰਾਨ ਸਾਨੂੰ ਆਪੋ-ਆਪਣੇ ਸ਼ਹਿਰਾਂ ਦੇ ਨੇੜਲੇ ਪਿੰਡਾਂ ਅਤੇ ਕਸਬਿਆਂ ਵਿਚ ਜਾਣਾ ਚਾਹੀਦਾ ਹੈ ਅਤੇ ਜਨਤਕ ਮੀਟਿੰਗਾਂ ਕਰ ਕੇ ਲੋਕਾਂ ਨੂੰ ਇਸ ਸੁਧਾਰ ਦੇ ਮੰਤਵਾਂ ਤੇ ਅਹਿਮੀਅਤ ਬਾਰੇ ਦੱਸਣਾ ਚਾਹੀਦਾ ਹੈ। ਇਹ ਪਹਿਲੀ ਵਾਰ ਸੀ ਕਿ ਮੈਂ ਕਿਸੇ ਕਿਸਮ ਦੀ ਜਨਤਕ ਲਹਿਰ ਵਿਚ ਸਰਗਰਮ ਦਿਲਚਸਪੀ ਲਈ ਸੀ।* ਛੁੱਟੀਆਂ ਵਿਚ ਮੈਂ ਜਦੋਂ ਆਪਣੇ ਜੱਦੀ ਪਿੰਡ ਭੇਰਾ ਗਿਆ ਤਾਂ ਮੈਂ ਕੁਝ ਸਕੂਲੀ ਅਧਿਆਪਕਾਂ ਨੂੰ ਨਾਲ ਲੈ ਕੇ ਤਿੰਨ ਜਾਂ ਚਾਰ ਮੀਟਿੰਗਾਂ ਕੀਤੀਆਂ ਜਿਨ੍ਹਾਂ ਵਿਚ ਬਹੁਤਾ ਕਰ ਕੇ ਦੁਕਾਨਦਾਰ ਸ਼ਾਮਲ ਹੋਏ। ਆਪਣੀ ਸਮਝ ਅਤੇ ਸਮਰੱਥਾ ਦੇ ਅਨੁਸਾਰ ਮੈਂ ਉਹਨਾਂ ਨੂੰ ਨਵੇਂ ਸੁਧਾਰ ਦੇ ਮੰਤਵਾਂ ਅਤੇ ਟੀਚਿਆਂ ਬਾਰੇ ਅਤੇ ਭਵਿੱਖ ਵਿਚ ਉਹਨਾਂ ਉੱਤੇ ਪੈਣ ਵਾਲੇ ਚੰਗੇ ਅਸਰ ਬਾਰੇ ਦੱਸਿਆ। ਮੈਂ ਨੇੜੇ ਦੇ ਕੁਝ ਪਿੰਡਾਂ ਵਿਚ ਵੀ ਗਿਆ ਅਤੇ ਅਜਿਹੀਆਂ ਹੀ ਮੀਟਿੰਗਾਂ ਨੂੰ ਸੰਬੋਧਨ ਕੀਤਾ। ਇਹ ਮੇਰੇ ਲਈ ਵੀ ਅਤੇ ਸਰੋਤਿਆਂ

---

* ਮੈਂ ਕੁਝ ਮਹੀਨੇ ਪਹਿਲਾਂ (ਫ਼ਰਵਰੀ 1881 'ਚ) ਜਨਗਣਨਾ ਦੇ ਕੰਮ ਵਿਚ ਲਏ ਹਿੱਸੇ ਨੂੰ ਬਹੁਤੀ ਅਹਿਮੀਅਤ ਨਹੀਂ ਦਿੰਦਾ ਕਿਉਂਕਿ ਇਹ ਕੰਮ ਅਸੀਂ ਆਪਣੇ ਪ੍ਰੋਫ਼ੈਸਰਾਂ ਦੀਆਂ ਹਦਾਇਤਾਂ ਉੱਤੇ ਕੀਤਾ ਸੀ।

ਲਈ ਵੀ ਇਕ ਨਵਾਂ ਤਜਰਬਾ ਸੀ।

## ਮੂਰਤੀ ਬੇਹੁਰਮਤੀ ਕੇਸ

1883 ਦੇ ਸ਼ੁਰੂ ਵਿਚ ਕਲਕੱਤਾ ਹਾਈ ਕੋਰਟ ਵਿਚ ਚੱਲ ਰਹੇ ਇਕ ਕੇਸ ਨੇ ਜਨਤਕ ਰੋਹ ਦਾ ਇਕ ਤੂਫ਼ਾਨ ਖੜ੍ਹਾ ਕਰ ਦਿੱਤਾ ਸੀ ਜਿਸ ਨੇ ਸਮੁੱਚੇ ਬੰਗਾਲ ਵਿਚ ਹੀ ਉਥਲ-ਪੁਥਲ ਨਹੀਂ ਸੀ ਮਚਾਈ, ਸਗੋਂ ਇਹਦਾ ਪ੍ਰਭਾਵ ਦੇਸ਼ ਦੇ ਹਰੇਕ ਕੋਣੇ ਵਿਚ ਪੁੱਜ ਗਿਆ ਸੀ। ਇਹ ਕੇਸ ਮੂਰਤੀ ਬੇਹੁਰਮਤੀ ਕੇਸ (ਆਈਡਲ ਕੰਟੈਂਪਟ ਕੇਸ) ਵਜੋਂ ਪ੍ਰਸਿੱਧ ਹੋ ਗਿਆ ਸੀ। ਇਸ ਕੇਸ ਵਿਚ ਜਸਟਿਸ ਨੌਰਿਸ ਨੇ ਢੀਠਤਾ ਦੀ ਹੱਦ ਤੱਕ ਜਾਂਦਿਆਂ ਇਕ ਹਿੰਦੂ ਮੂਰਤੀ ਨੂੰ ਸ਼ਨਾਖ਼ਤ ਲਈ ਅਦਾਲਤ ਵਿਚ ਮੰਗਵਾ ਭੇਜਿਆ ਸੀ। ਦੇਸ਼ ਬੰਧੂ ਸੀ. ਆਰ ਦਾਸ[25] ਦੇ ਪਿਤਾ ਸ੍ਰੀ ਭੂਬੇਨ ਦਾਸ ਵੱਲੋਂ ਸੰਪਾਦਿਤ ਕੀਤੇ ਜਾਂਦੇ ਸਪਤਾਹਿਕ ਅਖ਼ਬਾਰ "ਦਾ ਬ੍ਰਹਮੋ ਪਬਲਿਕ ਉਪੀਨੀਅਨ" ਨੇ ਜਸਟਿਸ ਨੌਰਿਸ ਦੇ ਇਸ ਰਵੱਈਏ ਉੱਤੇ ਬਹੁਤ ਸਖ਼ਤ ਟਿੱਪਣੀ ਕੀਤੀ ਸੀ। ਸੁਰਿੰਦਰ ਨਾਥ ਬੈਨਰਜੀ[26] ਨੇ ਆਪਣੇ ਸੁਭਾਵਿਕ ਉਤਸ਼ਾਹ ਨਾਲ ਇਹ ਮਾਮਲਾ ਉਠਾਇਆ ਤੇ ਆਪਣੇ ਅਖ਼ਬਾਰ "ਬੰਗਾਲੀ" ਵਿਚ ਬਹੁਤ ਸਖ਼ਤ ਟਿੱਪਣੀ ਕੀਤੀ। ਉਹਨਾਂ ਵਿਰੁੱਧ ਅਦਾਲਤ ਦੀ ਹੱਤਕ ਕਰਨ ਦਾ ਮੁਕੱਦਮਾ ਸ਼ੁਰੂ ਕਰ ਦਿੱਤਾ ਗਿਆ। ਉਹਨਾਂ ਦੇ ਵਕੀਲ ਸ੍ਰੀ ਡਬਲਿਊ. ਸੀ. ਬੈਨਰਜੀ[27] ਨੇ ਆਪਣੇ ਮੁਵੱਕਲ ਵੱਲੋਂ ਮਾਫ਼ੀ ਮੰਗ ਲਈ, ਪਰ ਅਦਾਲਤ ਨੇ ਇਹ ਮਾਫੀ ਮਨਜ਼ੂਰ ਨਾ ਕੀਤੀ ਅਤੇ "ਯੰਗ ਇੰਡੀਆ" ਦੇ ਉੱਘੇ ਆਗੂ ਨੂੰ ਦੋ ਮਹੀਨਿਆਂ ਦੀ ਸਾਧਾਰਨ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ।

ਇਸ ਘਟਨਾ ਕਾਰਨ ਦੁੱਖ ਅਤੇ ਰੋਹ ਦੀ ਇਕ ਲਹਿਰ ਫੈਲ ਗਈ ਅਤੇ ਇਹਦੀਆਂ ਗੂੰਜਾਂ ਛੇਤੀ ਹੀ ਸਾਰੇ ਦੇਸ਼ ਵਿਚ ਸੁਣਾਈ ਦੇਣ ਲੱਗ ਪਈਆਂ।

ਭਾਰਤ ਦੇ ਹਰੇਕ ਹਿੱਸੇ ਵਿਚ ਜਨਤਕ ਮੀਟਿੰਗਾਂ ਹੋਣ ਲੱਗ ਪਈਆਂ। ਸ੍ਰੀ ਸੁਰਿੰਦਰ ਨਾਥ ਬੈਨਰਜੀ ਆਮ ਲੋਕਾਂ ਵਿਚ ਪਹਿਲਾਂ ਹੀ ਪਿਆਰੇ ਜਾਂਦੇ ਸਨ ਅਤੇ ਹੁਣ ਦੇਸ਼ ਭਰ ਦੇ ਵਿਦਿਆਰਥੀ ਉਹਨਾਂ ਨੂੰ ਆਪਣਾ ਆਦਰਸ਼ ਮੰਨਣ ਲੱਗ ਪਏ। ਇਸ ਲਈ ਇਹ ਗੱਲ ਉਚਿਤ ਹੀ ਸੀ ਕਿ ਹਰੇਕ ਥਾਂ ਕਾਲਜ ਵਿਦਿਆਰਥੀਆਂ ਨੇ ਜਸਟਿਸ ਨੌਰਿਸ ਦੇ ਸਖ਼ਤ ਫ਼ੈਸਲੇ ਵਿਰੁੱਧ ਵਿਖਾਵੇ ਕਰਨੇ ਸ਼ੁਰੂ ਕਰ ਦਿੱਤੇ।

ਸ੍ਰੀ ਬੈਨਰਜੀ ਨੂੰ ਸਜ਼ਾ ਸੁਣਾਏ ਜਾਣ ਤੋਂ ਛੇਤੀ ਹੀ ਬਾਅਦ ਮੈਨੂੰ ਇਕ ਚਿੱਠੀ ਮਿਲੀ ਜਿਹੜੀ ਸਰਕਾਰੀ ਕਾਲਜ, ਲਾਹੌਰ ਦੇ ਵਿਦਿਆਰਥੀਆਂ ਨੂੰ ਸੰਬੋਧਿਤ ਸੀ। ਚਿੱਠੀ ਖੋਲ੍ਹ ਕੇ ਮੈਂ ਵੇਖਿਆ ਕਿ ਇਹਦੇ ਵਿਚ ਸਾਨੂੰ ਇਸ ਘਟਨਾ ਦੇ ਸਬੰਧ ਵਿਚ ਜਨਤਕ ਮੀਟਿੰਗ ਕਰਨ ਦੀ ਅਪੀਲ ਕੀਤੀ ਗਈ ਸੀ। ਅਸੀਂ ਬੋਰਡਿੰਗ ਹਾਊਸ ਵਿਚ ਤੁਰੰਤ ਇਕ ਮੀਟਿੰਗ ਬੁਲਾਈ ਅਤੇ ਅਗਲੇ ਦਿਨ ਹੀ ਇਕ ਜਨਤਕ ਮੀਟਿੰਗ ਬੁਲਾਉਣ ਦਾ ਫ਼ੈਸਲਾ ਕੀਤਾ। ਅਸੀਂ ਨੋਟਿਸ ਵੰਡਣ ਦੀ ਇਕ ਨਵੀਂ ਵਿਧੀ ਅਪਣਾਈ।

ਮੀਟਿੰਗ ਵਿਚ ਇਕ ਛੋਟਾ ਜਿਹਾ ਨੋਟਿਸ ਤਿਆਰ ਕੀਤਾ ਗਿਆ। ਉੱਥੇ ਹਾਜ਼ਰ ਸਾਰੇ ਵਿਦਿਆਰਥੀਆਂ ਨੇ 15-15, 20-20 ਕਾਪੀਆਂ ਤਿਆਰ ਕਰਨ ਦੀ ਜ਼ਿੰਮੇਵਾਰੀ ਲੈ ਲਈ। ਇਹ ਕਾਪੀਆਂ ਤਿਆਰ ਕਰ ਕੇ ਹਰੇਕ ਵਿਦਿਆਰਥੀ ਸ਼ਹਿਰ ਦੇ ਆਪਣੇ ਮਿਥੇ ਹੋਏ ਹਿੱਸੇ ਵਿਚ ਗਿਆ ਅਤੇ ਮੁਹੱਲਿਆਂ ਦੇ ਅੰਦਰ ਹੱਥ-ਲਿਖਿਤ ਨੋਟਿਸ ਚਿਪਕਾ ਆਇਆ। ਇਹ ਇਕ ਨਵੀਂ ਵਿਧੀ ਸੀ ਅਤੇ ਇਸ ਨਾਲ ਲੋਕਾਂ ਦਾ ਧਿਆਨ ਇਕ ਦਮ ਖਿੱਚਿਆ ਗਿਆ। ਕਾਲਜ ਦੇ ਵਿਦਿਆਰਥੀਆਂ ਤੋਂ ਇਲਾਵਾ ਸ਼ਹਿਰ ਦੇ ਹੋਰ ਬਹੁਤ ਸਾਰੇ ਲੋਕ ਵੀ ਮੀਟਿੰਗ ਵਿਚ ਸ਼ਾਮਲ ਹੋਏ ਜੋ ਲਾਹੌਰ ਵਿਚ "ਟ੍ਰਿਬਿਊਨ" ਪ੍ਰੈੱਸ ਦੇ ਵਿਹੜੇ ਵਿਚ ਹੋਈ ਸੀ। ਅਗਲੇ ਦਿਨ ਜਦੋਂ ਮੀਟਿੰਗ ਦੀ ਕਾਰਵਾਈ ਅਖ਼ਬਾਰਾਂ ਵਿਚ ਛਪੀ ਤਾਂ ਮੇਰੇ ਪ੍ਰੋਫ਼ੈਸਰਾਂ ਨੂੰ ਇਸ ਵਿਖਾਵੇ ਵਿਚ ਮੇਰੀ ਭੂਮਿਕਾ ਬਾਰੇ ਪਤਾ ਲੱਗਾ। ਇਹਨਾਂ ਵਿਚੋਂ ਇਕ ਪ੍ਰੋਫ਼ੈਸਰ ਜੇ. ਸੀ. ਓਮੈਨ ਵੀ ਸਨ ਜਿਹੜੇ "ਬਰਖ਼ਾਸਤ" ਸਰਕਾਰੀ ਮੁਲਾਜ਼ਮ ਦੇ ਪੱਖ ਵਿਚ ਮਤਾ ਪਾਸ ਕਰਨ ਲਈ ਮੇਰੇ ਨਾਲ ਸਖ਼ਤ ਨਾਰਾਜ਼ ਹੋਏ। ਇਹ ਗੱਲ ਸਭ ਨੂੰ ਪਤਾ ਹੀ ਹੈ ਕਿ ਸ੍ਰੀ ਸੁਰਿੰਦਰਨਾਥ ਬੈਨਰਜੀ ਇੰਡੀਅਨ ਸਿਵਿਲ ਸਰਵਿਸ ਦੇ ਇਕ ਉੱਘੇ ਮੈਂਬਰ ਸਨ, ਪਰ ਮਾਮੂਲੀ ਜਿਹੀ ਗ਼ਲਤੀ ਕਾਰਨ ਉਹਨਾਂ ਨੂੰ ਜਵਾਨੀ ਵਿਚ ਹੀ ਬਰਖ਼ਾਸਤ ਕਰ ਦਿੱਤਾ ਗਿਆ ਸੀ। ਇੱਥੇ ਮੈਂ ਇਹ ਗੱਲ ਵੀ ਦੱਸਣੀ ਚਾਹੁੰਦਾ ਹਾਂ ਕਿ ਕਈ ਸਾਲਾਂ ਬਾਅਦ ਮੈਂ ਸ੍ਰੀ ਬੌਰਡੀਲੀਅਨ ਦੀ ਇਕ ਚਿੱਠੀ ਆਪ ਵੇਖੀ ਜੋ ਕਦੇ ਬੰਗਾਲ ਦੇ ਉਪ ਰਾਜਪਾਲ ਰਹੇ ਸਨ। ਇਸ ਚਿੱਠੀ ਵਿਚ ਉਹਨਾਂ ਲਿਖਿਆ ਸੀ ਕਿ ਜੇ ਸਰਕਾਰ ਨੂੰ ਪਤਾ ਹੁੰਦਾ ਕਿ ਸੁਰਿੰਦਰਨਾਥ ਏਨਾਂ ਸ਼ਕਤੀਸ਼ਾਲੀ ਜਨਤਕ ਬੁਲਾਰਾ ਅਤੇ ਅੰਦੋਲਨਕਾਰ ਬਣ ਜਾਵੇਗਾ ਤਾਂ ਇਹਨੇ ਉਹਨੂੰ ਨੌਕਰੀ ਤੋਂ ਹਟਾਉਣ ਤੋਂ ਪਹਿਲਾਂ ਕਈ ਵਾਰ ਸੋਚਣਾ ਸੀ। ਇਹ ਚਿੱਠੀ ਮੈਨੂੰ "ਦਾ ਟ੍ਰਿਬਿਊਨ" ਦੇ ਸੰਪਾਦਕ ਸ੍ਰੀ ਐਨ. ਗੁਪਤਾ ਨੇ ਵਿਖਾਈ ਸੀ, ਪਰ ਮੈਨੂੰ ਇਹ ਨਹੀਂ ਪਤਾ ਕਿ ਇਹ ਚਿੱਠੀ ਉਹਨਾਂ ਕੋਲ ਕਿਵੇਂ ਪਹੁੰਚੀ।

## ਹਿੰਦੂ ਪਰਿਵਾਰ ਰਾਹਤ ਕੋਸ਼

ਮੈਂ ਜਦੋਂ ਮਾਰਚ 1887 ਵਿਚ ਸਰਕਾਰੀ ਕਾਲਜ ਵਿਚ ਐਸਿਸਟੈਂਟ ਪ੍ਰੋਫ਼ੈਸਰ ਬਣਕੇ ਲਾਹੌਰ ਆਇਆ ਤਾਂ ਉਸ ਵੇਲੇ ਪੰਜਾਬ ਵਿਚ ਬਹੁਤ ਘੱਟ ਜਨਤਕ ਸੰਸਥਾਵਾਂ ਸਨ ਅਤੇ ਜਿਹੜੀਆਂ ਸੰਸਥਾਵਾਂ ਕੰਮ ਕਰ ਵੀ ਰਹੀਆਂ ਸਨ, ਉਹਨਾਂ ਦੇ ਮੈਂਬਰ ਵੀ ਬਹੁਤਾ ਕਰਕੇ ਨੌਜਵਾਨ ਸਨ ਕਿਉਂਕਿ ਵਡੇਰੀ ਉਮਰ ਦੇ ਵਿਅਕਤੀ ਅੰਗਰੇਜ਼ੀ ਨਹੀਂ ਸਨ ਜਾਣਦੇ ਅਤੇ ਪੱਛਮੀ ਤਰਜ਼ ਉੱਤੇ ਐਸੋਸੀਏਸ਼ਨਾਂ ਦੇ ਲਾਭਾਂ ਅਤੇ ਅਹਿਮੀਅਤ ਤੋਂ ਜਾਣੂ ਨਹੀਂ ਸਨ। ਮੈਂ ਇਹ ਗੱਲ ਵਧਾ-ਚੜ੍ਹਾਅ ਕੇ ਨਹੀਂ ਕਹਿ ਰਿਹਾ ਕਿ ਸਰਕਾਰੀ ਕਾਲਜ, ਲਾਹੌਰ ਵਿਚ ਨੌਕਰੀ ਸ਼ੁਰੂ ਕਰਨ ਤੋਂ ਲੈ ਕੇ ਸਦੀ ਦੇ ਅੰਤ ਤੱਕ ਮੈਂ ਅਤੇ ਲਾਲਾ ਹਰਕਿਸ਼ਨ ਲਾਲ ਨੇ ਘੱਟੋ-ਘੱਟ ਦੋ ਤਿਹਾਈ ਐਸੋਸੀਏਸ਼ਨਾਂ, ਜਿਹੜੀਆਂ ਇਸ ਸਮੇਂ ਦੌਰਾਨ ਲਾਹੌਰ ਵਿਚ ਹੋਂਦ 'ਚ ਆਈਆਂ ਸਨ ਅਤੇ ਜਿਨ੍ਹਾਂ ਵਿਚੋਂ ਬਹੁਤੀਆਂ

ਅਲਪਕਾਲੀ ਹੀ ਸਿੱਧ ਹੋਈਆਂ ਸਨ, ਦੇ ਸੰਵਿਧਾਨ ਤਿਆਰ ਕੀਤੇ ਸਨ। ਅਸੀਂ ਅਕਸਰ ਹੀ ਇਕ-ਦੂਜੇ ਨੂੰ ਮਿਲਦੇ ਸੀ, ਪਰ ਸੰਵਿਧਾਨਾਂ ਦੇ ਖਰੜੇ ਅਸੀਂ ਆਪਣੇ ਤੌਰ ਉੱਤੇ ਹੀ ਤਿਆਰ ਕਰਦੇ ਸੀ।

ਲਾਲਾ ਹਰਕਿਸ਼ਨ ਲਾਲ 1890ਵਿਆਂ ਵਿਚ ਇੰਗਲੈਂਡ ਵਿਚੋਂ ਆਪਣੀ ਪੜ੍ਹਾਈ ਮੁਕਾ ਕੇ ਲਾਹੌਰ ਪਰਤੇ ਸਨ। "ਹਿੰਦੂ ਪਰਿਵਾਰ ਆਪਸੀ ਰਾਹਤ ਕੋਸ਼" ਇਕ ਜਾਂ ਦੋ ਸਾਲ ਪਹਿਲਾਂ ਹੋਂਦ ਵਿਚ ਆਇਆ ਸੀ। ਇਸ ਕੋਸ਼ ਦਾ ਖਰੜਾ ਮੈਂ ਤਿਆਰ ਕੀਤਾ ਸੀ ਜਿਸ ਨੂੰ ਪੰਜ ਛੇ ਜਣਿਆਂ ਦੀ ਇਕ ਕਮੇਟੀ, ਜਿਸ ਵਿਚ ਮੈਂ ਵੀ ਸ਼ਾਮਲ ਸੀ, ਨੇ ਵਿਚਾਰਿਆ ਅਤੇ ਮਾਮੂਲੀ ਤਬਦੀਲੀਆਂ ਮਗਰੋਂ ਪ੍ਰਵਾਨ ਕਰ ਲਿਆ ਗਿਆ। ਇਹ ਕੋਸ਼ ਕਾਇਮ ਕਰਨ ਦਾ ਵਿਚਾਰ ਰੇਲਵੇ ਦਫ਼ਤਰ ਵਿਚ ਕੰਮ ਕਰਦੇ ਇਕ ਕਲਰਕ ਦਾ ਸੀ ਜੋ ਸ਼ਾਇਦ ਰਾਇ ਬਹਾਦੁਰ ਬਿਸ਼ਨ ਦਾਸ ਦੇ ਅਧੀਨ ਕੰਮ ਕਰਦਾ ਸੀ। ਇਕ ਕਲਰਕ ਦੀ ਬਹੁਤ ਮੁਥਾਜੀ ਵਾਲੀ ਹਾਲਤ ਵਿਚ ਮੌਤ ਹੋ ਗਈ ਸੀ ਅਤੇ ਉਸਦੀ ਵਿਧਵਾ ਦੀ ਖਾਤਰ ਰੇਲਵੇ ਦਫ਼ਤਰ ਦੇ ਕਲਰਕਾਂ ਤੋਂ ਫ਼ੰਡ ਇਕੱਠਾ ਕਰਨਾ ਜ਼ਰੂਰੀ ਹੋ ਗਿਆ ਸੀ। ਹਿੰਦੂਆਂ ਵਿਚ ਇਸ ਤਰ੍ਹਾਂ ਦੀ ਗੱਲ ਬਹੁਤ ਮਾੜੀ ਮੰਨੀ ਜਾਂਦੀ ਹੈ। ਹਿੰਦੂਆਂ ਦੀ ਨੇਂਦਰੇ ਦੀ ਰਸਮ ਦੇ ਅਨੁਸਾਰ ਕਲਰਕ ਦੇ ਮਨ ਵਿਚ ਇਹ ਵਿਚਾਰ ਆਇਆ ਕਿ ਦੁਰਘਟਨਾਵਾਂ ਵਿਚ ਮਰਨ ਵਾਲੇ ਮੁਲਾਜ਼ਮਾਂ ਦੇ ਪਰਿਵਾਰਾਂ ਦੇ ਭਲੇ ਲਈ ਇਕ ਬਾਕਾਇਦਾ ਫ਼ੰਡ ਸ਼ੁਰੂ ਕੀਤਾ ਜਾ ਸਕਦਾ ਹੈ। ਉਹਨੇ ਆਪਣੀ ਇਹ ਤਜਵੀਜ਼ ਰਾਇ ਬਹਾਦੁਰ ਬਿਸ਼ਨ ਦਾਸ ਨੂੰ ਦੱਸੀ ਜੋ ਲੰਮੇ ਸਮੇਂ ਤੋਂ ਉਤਰ-ਪੱਛਮੀ ਰੇਲਵੇ ਦੇ ਮੈਨੇਜ਼ਰ ਦੇ ਨਿੱਜੀ ਸਹਾਇਕ ਸਨ। ਇਸ ਰੇਲਵੇ ਨੂੰ ਉਤਰ-ਪੱਛਮੀ ਰੇਲਵੇ ਦਾ ਨਾਂ ਬਹੁਤ ਬਾਅਦ ਵਿਚ ਦਿੱਤਾ ਗਿਆ ਸੀ। ਜਦੋਂ ਮੈਂ ਪਹਿਲੀ ਵਾਰ ਅਕਤੂਬਰ 1879 ਵਿਚ ਵਿਦਿਆਰਥੀ ਵਜੋਂ ਲਾਹੌਰ ਆਇਆ ਸੀ ਉਦੋਂ ਇਹਨੂੰ ਸਿੰਧ, ਪੰਜਾਬ ਅਤੇ ਦਿੱਲੀ ਰੇਲਵੇ ਕਿਹਾ ਜਾਂਦਾ ਸੀ।

ਗੱਲ ਜ਼ਰਾ ਲਾਂਭੇ ਚਲੇ ਗਈ ਹੈ। ਖ਼ੈਰ ਰਾਇ ਬਹਾਦੁਰ ਬਿਸ਼ਨ ਦਾਸ ਨੇ ਪੰਜ-ਛੇ ਜਣਿਆਂ ਦੀ ਇਕ ਮੀਟਿੰਗ ਆਪਣੇ ਘਰ ਵਿਚ ਬੁਲਾਈ ਅਤੇ ਆਪਣੇ ਕਲਰਕ ਦੀ ਤਜਵੀਜ਼ ਉਹਨਾਂ ਸਾਹਮਣੇ ਰੱਖੀ। ਇਸ ਛੋਟੀ ਜਿਹੀ ਕਮੇਟੀ ਵਿਚ ਮੈਂ ਵੀ ਸ਼ਾਮਲ ਸੀ ਅਤੇ ਐਨ ਸ਼ੁਰੂ ਤੋਂ ਹੀ ਇਸ ਤਜਵੀਜ਼ ਨਾਲ ਸਹਿਮਤ ਸੀ। ਰਿਸ਼ਤੇਦਾਰੀ ਵਿਚੋਂ ਮੇਰਾ ਭਰਾ ਰਾਇ ਬਹਾਦੁਰ ਲੱਧਾ ਰਾਮ ਸਾਹਨੀ ਉਸ ਸਮੇਂ ਜਾਂ ਉਸ ਤੋਂ ਕੁਝ ਸਮਾਂ ਬਾਅਦ ਲਾਹੌਰ ਵਿਚ ਤਾਇਨਾਤ ਸੀ। ਜਿੱਥੋਂ ਤੱਕ ਮੈਨੂੰ ਯਾਦ ਹੈ, ਉਹ ਉਸ ਮੁੱਢਲੀ ਕਮੇਟੀ ਵਿਚ ਸ਼ਾਮਲ ਨਹੀ ਸੀ ਜਿਸ ਨੇ ਇਸ ਤਜਵੀਜ਼ ਨੂੰ ਵਿਚਾਰਿਆ ਸੀ ਅਤੇ ਇਹਨੂੰ ਅਮਲ ਵਿਚ ਲਿਆਉਣ ਲਈ ਇਕ ਸਕੀਮ ਤਿਆਰ ਕੀਤੀ ਸੀ। ਜਦੋਂ ਕਮੇਟੀ ਨੇ ਨੇਮ ਤਿਆਰ ਅਤੇ ਪ੍ਰਵਾਨ ਕਰ ਲਏ ਤਾਂ ਫ਼ੰਡ ਦਾ ਰਸਮੀ ਤੌਰ ਉੱਤੇ ਉਦਘਾਟਨ ਕਰਨ ਲਈ

ਸਿਖਸ਼ਾ ਸਭਾ ਹਾਲ ਵਿਚ ਇਕ ਵੱਡੀ ਮੀਟਿੰਗ ਬੁਲਾਈ ਗਈ। ਇਹ ਮੀਟਿੰਗ ਇਮਾਰਤ ਦੇ ਲੰਮੇ ਬਰਾਮਦੇ ਵਿਚ ਹੋਈ। ਮੈਂ ਉਸ ਇਮਾਰਤ ਵਿਚ ਪਿਛਲੇ 40 ਸਾਲਾਂ ਤੋਂ ਨਹੀਂ ਗਿਆ ਅਤੇ ਮੈਨੂੰ ਨਹੀਂ ਪਤਾ ਕਿ ਇਸ ਸਮੇਂ ਦੌਰਾਨ ਇਮਾਰਤ ਵਿਚ ਕੀ ਤਬਦੀਲੀਆਂ ਕਰ ਦਿੱਤੀਆਂ ਗਈਆਂ ਹਨ। ਜਿੱਥੋਂ ਤੱਕ ਮੈਨੂੰ ਚੇਤੇ ਹੈ, ਮੀਟਿੰਗ ਵਿਚ ਸ਼ਹਿਰ ਦੇ ਕਰੀਬ 60 ਵੱਡੇ ਬੰਦੇ ਸ਼ਾਮਲ ਹੋਏ ਸਨ। ਸੰਵਿਧਾਨ ਦੇ ਖਰੜੇ ਉੱਤੇ ਭਰਵਾਂ ਵਿਚਾਰ-ਵਟਾਂਦਰਾ ਹੋਇਆ ਅਤੇ ਅੰਤ ਨੂੰ ਮੀਟਿੰਗ ਨੇ ਸੰਵਿਧਾਨ ਦਾ ਖਰੜਾ ਪਾਸ ਕਰ ਦਿੱਤਾ। ਮੀਟਿੰਗ ਦੇ ਇਕ ਰਸਮੀ ਮਤੇ ਰਾਹੀਂ ਫ਼ੰਡ ਦਾ ਉਦਘਾਟਨ ਕਰ ਦਿੱਤਾ ਗਿਆ। ਇਸ ਸਮੇਂ ਮੀਟਿੰਗ ਵਿਚ ਹਾਜ਼ਰ ਵਿਅਕਤੀਆਂ ਵਿਚੋਂ ਬਹੁਤੇ ਫ਼ੰਡ ਦੇ ਮੋਢੀ ਮੈਂਬਰ ਬਣ ਗਏ ਅਤੇ ਉੱਥੇ ਹੀ ਮੈਂਬਰਸ਼ਿਪ ਦੇ ਫਾਰਮ ਭਰ ਦਿੱਤੇ। ਮੇਰਾ ਮੈਂਬਰਸ਼ਿਪ ਨੰਬਰ 31 ਸੀ। ਮੈਨੂੰ ਹੁਣ ਚੇਤੇ ਨਹੀਂ ਹੈ ਕਿ ਫ਼ੰਡ ਦੇ ਮੋਢੀ ਮੈਂਬਰਾਂ ਵਿਚੋਂ ਕੌਣ-ਕੌਣ ਜਿਉਂਦੇ ਹਨ, ਪਰ ਇਹ ਤਾਂ ਪੱਕਾ ਹੈ ਕਿ ਕੁਝ ਕੁ ਤਾਂ ਜ਼ਰੂਰ ਜਿਉਂਦੇ ਹੋਣਗੇ। ਰਾਇ ਬਹਾਦੁਰ ਲੱਧਾ ਰਾਮ ਸਾਹਨੀ ਫ਼ੰਡ ਦੇ ਪਹਿਲੇ ਪ੍ਰਧਾਨ ਬਣੇ ਸਨ ਅਤੇ ਰਾਇ ਬਹਾਦੁਰ ਬਿਸ਼ਨ ਦਾਸ ਇਹਦੇ ਆਨਰੇਰੀ ਸਕੱਤਰ ਸਨ। ਦੋਵੇਂ ਫੰਡ ਦੇ ਪ੍ਰਬੰਧ ਵਿਚ ਅਤੇ ਇਹਨੂੰ ਹਰਮਨਪਿਆਰਾ ਬਣਾਉਣ ਵਿਚ ਭਾਰੀ ਦਿਲਚਸਪੀ ਲੈਂਦੇ ਸਨ। ਮੇਰੇ ਭਰਾ ਲੱਧਾ ਰਾਮ ਦੀ ਮੌਤ ਤੋਂ ਬਾਅਦ ਰਾਇ ਬਹਾਦੁਰ ਬਿਸ਼ਨ ਦਾਸ ਫ਼ੰਡ ਦੇ ਪ੍ਰਧਾਨ ਬਣ ਗਏ। ਉਹ ਬੜੇ ਚੰਗੇ ਸੁਭਾਅ ਵਾਲੇ, ਪਵਿੱਤਰ ਮਨੋਵ੍ਰਿਤੀ ਵਾਲੇ ਅਤੇ ਆਪਣੇ ਸਰਕਾਰੀ ਅਤੇ ਗ਼ੈਰ-ਸਰਕਾਰੀ ਫ਼ਰਜ਼ ਅਤਿਅੰਤ ਈਮਾਨਦਾਰੀ ਨਾਲ ਨਿਭਾਉਣ ਵਾਲੇ ਸੱਜਣ ਸਨ। ਉਹ ਹਿੰਦੂ ਸਮਾਜ ਦੀ ਸ਼ਾਨ ਸਨ। ਉਹਨਾਂ ਦੇ ਭਰਾ ਲਾਲਾ ਮਾਧੋ ਰਾਮ, ਜੋ ਵੀ ਰੇਲਵੇ ਵਿਚ ਮੁਲਾਜ਼ਮ ਸਨ, ਇਕ ਹੋਰ ਹੀਰਾ ਸਨ ਜਿਨ੍ਹਾਂ ਨਾਲ ਸਾਂਝ ਪਾਉਣੀ ਖੁਸ਼ੀ ਵਾਲੀ ਗੱਲ ਹੁੰਦੀ ਸੀ। ਮੈਂ ਅਜਿਹੇ ਬਹੁਤ ਘੱਟ ਲੋਕਾਂ ਨੂੰ ਜਾਣਦਾ ਹਾਂ ਜਿਹੜੇ ਇਹਨਾਂ ਦੋਵਾਂ ਭਰਾਵਾਂ ਵਾਂਗ ਹਰਮਨਪਿਆਰੇ ਸਨ ਅਤੇ ਇਸ ਹਰਮਨਪਿਆਰਤਾ ਦੇ ਸੱਚਮੁੱਚ ਹੀ ਹੱਕਦਾਰ ਸਨ। ਮੇਰਾ ਨਹੀਂ ਖ਼ਿਆਲ ਕਿ ਉਹਨਾਂ ਦਾ ਕੋਈ ਦੁਸ਼ਮਣ ਵੀ ਸੀ। ਉਹ ਹਰੇਕ ਚੰਗੇ ਕੰਮ ਲਈ ਮਦਦ ਦੇਣ ਲਈ ਤਿਆਰ ਰਹਿੰਦੇ ਸਨ ਅਤੇ ਆਪਣੇ ਨਿੱਜੀਵਰਤੋਂ-ਵਿਹਾਰ ਅਤੇ ਆਚਰਣ ਦੇ ਪੱਖੋਂ ਤਾਂ ਉਹ ਏਨੇ ਪਾਕਿ ਸਨ ਕਿ ਕੋਈ ਉਂਗਲ ਵੀ ਨਹੀਂ ਸੀ ਰੱਖ ਸਕਦਾ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਉਹਨਾਂ ਦੋਵਾਂ ਭਰਾਵਾਂ ਦੇ ਪੁੱਤਰ ਮੇਰੇ ਵਿਦਿਆਰਥੀ ਵੀ ਸਨ ਅਤੇ ਮਿੱਤਰ ਵੀ। ਉਹਨਾਂ ਵਿਚੋਂ ਸਭ ਤੋਂ ਉੱਘੇ ਬਿਨਾਂ ਸ਼ੱਕ ਸ੍ਰੀ ਬਾਲਕ ਰਾਮ, ਆਈ. ਸੀ. ਐਸ. ਸਨ ਜੋ ਕੁਝ ਸਾਲ ਪਹਿਲਾਂ ਭਿਆਨਕ ਹਾਦਸੇ ਵਿਚ ਮਾਰੇ ਗਏ ਸਨ ਜਦੋਂ ਉਹ ਬੰਬਈ ਹਾਈ ਕੋਰਟ ਦੇ ਜੱਜ ਸਨ।

## ਹਿਮਾਲੀਆ ਯੂਨੀਅਨ ਕਲੱਬ

ਸ਼ਿਮਲਾ ਵਿਚ ਮੇਰੀ ਨਿਯੁਕਤੀ ਤੋਂ ਛੇਤੀ ਹੀ ਬਾਅਦ, ਚੰਗੇ ਭਾਗਾਂ ਨੂੰ ਮੇਰੀ

ਜਾਣ-ਪਛਾਣ ਸੀ (ਬਾਅਦ ਵਿਚ ਨਵਾਬ) ਮੌਲਾ ਬਖ਼ਸ਼ ਨਾਲ ਹੋ ਗਈ ਜਿਸ ਨੂੰ ਗੂੜ੍ਹੀ ਮਿੱਤਰਤਾ ਵਿਚ ਬਦਲਣ ਲੱਗਿਆਂ ਬਹੁਤਾ ਸਮਾਂ ਨਾ ਲੱਗਿਆ। ਗੱਲ ਇਸ ਤਰ੍ਹਾਂ ਹੋਈ ਕਿ ਮੇਰਾ ਘਰ ਸੀ ਮੌਲਾ ਬਖ਼ਸ਼ ਦੇ ਘਰ ਦੇ ਬਿਲਕੁਲ ਨਾਲ ਸੀ। ਚੰਗੇ ਬੰਦਿਆਂ ਦਾ ਸਾਥ ਸਾਨੂੰ ਅਕਸਰ ਹੀ ਨਹੀਂ ਮਿਲਦਾ ਹੁੰਦਾ, ਇਹ ਰਹਿਮਤ ਤਾਂ ਕਦੇ-ਕਦਾਈਂ ਹੀ ਹੁੰਦੀ ਹੈ। ਉਹ ਉਸ ਵੇਲੇ ਪੀ. ਡਬਲਿਊ. ਡੀ. ਵਿਚ ਮੁਲਾਜ਼ਮ ਸਨ, ਪਰ ਮੈਨੂੰ ਲੱਗਦਾ ਸੀ ਕਿ ਉਹ ਸ਼ਿਮਲਾ ਵਿਚ ਹਰੇਕ ਭਾਰਤੀ ਨੂੰ ਜਾਣਦੇ ਸਨ। ਸ਼ੁਰੂ ਵਿਚ ਉਹਨਾਂ ਡਾਕਖ਼ਾਨੇ ਵਿਚ ਘੱਟ ਤਾਨਖਾਹ ਉੱਤੇ ਕਲਰਕ ਵਜੋਂ ਨੌਕਰੀ ਕੀਤੀ ਸੀ ਅਤੇ ਆਪਣੀ ਯੋਗਤਾ, ਈਮਾਨਦਾਰੀ ਅਤੇ ਮਿਹਨਤ ਸਦਕਾ ਹੀ ਉਹ ਭਾਰਤ ਸਰਕਾਰ ਦੇ ਇਕ ਦਫਤਰ ਵਿਚ ਸੀਨੀਅਰ ਕਲਰਕ ਦੇ ਅਹੁਦੇ ਉੱਤੇ ਪਹੁੰਚ ਗਏ ਸਨ। ਉਹ ਬੜੇ ਸਮਝਦਾਰ ਅਤੇ ਸਿਆਣੇ ਵਿਅਕਤੀ ਸਨ ਅਤੇ ਉਹਨਾਂ ਦਾ ਵਿਹਾਰ ਅਤਿਅੰਤ ਸਲੀਕੇ ਵਾਲਾ ਹੁੰਦਾ ਸੀ। ਉਹ ਆਪਣੇ ਦੋਸਤਾਂ ਅਤੇ ਅਜਨਬੀਆਂ ਦੀ ਵੀ ਮਦਦ ਕਰਨ ਲਈ ਸਦਾ ਤਿਆਰ ਰਹਿੰਦੇ। ਮੈਂ ਅਜੇ ਸ਼ਿਮਲਾ ਤੋਂ ਲਾਹੌਰ ਨਹੀਂ ਸੀ ਆਇਆ ਕਿ ਉਹਨਾਂ ਦੀ ਨਿਯੁਕਤੀ ਰਾਜਨੀਤਕ ਵਿਭਾਗ ਵਿਚ ਹੋ ਗਈ ਸੀ। ਉਹਨਾਂ ਨੂੰ ਦੁਭਾਸ਼ੀਆ ਬਣਾ ਕੇ ਪਰਸ਼ੀਆ ਭੇਜਿਆ ਗਿਆ ਸੀ। ਉਹ ਬੜੇ ਵਧੀਆ ਉਰਦੂ ਲੇਖਕ ਸਨ ਅਤੇ ਮੇਰਠ ਤੋਂ ਛਪਦੇ ਇਕ ਸਪਤਾਹਿਕ ਅਖ਼ਬਾਰ "ਤੂਤੀ-ਏ-ਹਿੰਦ" ਨੂੰ ਖ਼ਬਰਾਂ ਅਤੇ ਛੋਟੀਆਂ-ਛੋਟੀਆਂ ਟਿੱਪਣੀਆਂ ਭੇਜਿਆ ਕਰਦੇ ਸਨ। ਉਹ ਬਹੁਤ ਠੇਠ ਲਹਿਜ਼ੇ ਵਿਚ ਫ਼ਾਰਸੀ ਬੋਲ ਸਕਦੇ ਸਨ। ਪਰਸ਼ੀਆ ਵਿਚ ਉਹ ਬਹੁਤ ਲਾਭਦਾਇਕ ਸਿੱਧ ਹੋਏ। ਸਾਬਕਾ ਅਮੀਰ ਆਯੂਬ ਖਾਨ ਨੂੰ ਭਾਰਤ ਸਰਕਾਰ ਦੀ ਪ੍ਰਾਹੁਣਾਚਾਰੀ ਕਬੂਲਣ ਲਈ ਮਨਾਉਣ ਵਿਚ ਉਹ ਖ਼ਾਨ ਬਹਾਦੁਰ ਅੱਲ੍ਹਾ ਬਖ਼ਸ਼ ਲਈ ਬਹੁਤ ਮਦਦਗਾਰ ਸਾਬਤ ਹੋਏ। ਉਹ ਛੇਤੀ ਹੀ ਅਟੈਚੀ ਦੇ ਅਹੁਦੇ ਉੱਤੇ ਪਹੁੰਚ ਗਏ। ਭਾਰਤ ਪਰਤਣ ਉੱਤੇ ਉਹਨਾਂ ਨੂੰ ਪਹਿਲਾਂ ਐਕਸਟਰਾ ਐਸਿਸਟੈਂਟ ਕਮਿਸ਼ਨਰ ਨਿਯੁਕਤ ਕੀਤਾ ਗਿਆ, ਪਰ ਛੇਤੀ ਹੀ ਬਾਅਦ ਦਿੱਲੀ ਵਿਖੇ ਸਿਆਸੀ ਵਿਭਾਗ਼ ਵਿਚ ਬਦਲ ਦਿੱਤਾ ਗਿਆ ਜਿੱਥੋਂ ਉਹ ਨਵਾਬ ਦੇ ਖ਼ਿਤਾਬ ਨਾਲ ਸੇਵਾ-ਮੁਕਤ ਹੋਏ।

ਹੁਣ ਮੈਨੂੰ ਪਿਛਾਂਹ ਮੁੜਨਾ ਚਾਹੀਦਾ ਹੈ ਅਤੇ ਸ਼ਿਮਲਾ ਵਿਚ ਮੈਂ ਅਤੇ ਮੌਲਾ ਬਖ਼ਸ਼ ਨੇ ਇਕੱਠਿਆ ਜਿਹੜੇ ਖ਼ੁਸ਼ਗਵਾਰ ਦਿਨ ਬਿਤਾਏ ਸਨ, ਉਹਨਾਂ ਦਾ ਜ਼ਿਕਰ ਕਰਨਾ ਚਾਹੀਦਾ ਹੈ। ਅਸੀਂ ਸ਼ਿਮਲਾ ਵਿਚ ਛੇਤੀ ਹੀ ਇਕ ਜਨਤਕ ਐਸੋਸੀਏਸ਼ਨ, ਹਿਮਾਲੀਆ ਯੂਨੀਅਨ ਕਲੱਬ ਕਾਇਮ ਕਰ ਲਈ। ਮੈਂ ਕਲੱਬ ਦਾ ਆਨਰੇਰੀ ਸਕੱਤਰ ਬਣ ਗਿਆ, ਜਦੋਂ ਕਿ ਮੇਰੇ ਮਿੱਤਰ ਨੇ ਆਨਰੇਰੀ ਖ਼ਜ਼ਾਨਚੀ ਦਾ ਅਹੁਦਾ ਪ੍ਰਵਾਨ ਕਰ ਲਿਆ। ਇਹ ਵਖਰੇਵੇਂ ਕੇਵਲ ਕਾਗਜ਼ਾਂ ਵਿਚ ਹੀ ਮੌਜੂਦ ਸਨ। ਅਮਲ ਵਿਚ ਅਸੀਂ ਕਲੱਬ ਦੇ ਕੰਮਾਂ ਨੂੰ ਹੀ ਨਹੀਂ, ਸਗੋਂ ਹੋਰ ਕਈ ਕੰਮਾਂ ਨੂੰ ਵੀ ਪੂਰੀ ਤਰ੍ਹਾਂ ਮਿਲ ਕੇ ਕਰਦੇ

ਸੀ। ਕਲੱਬ ਲਈ ਅਸੀਂ ਇਕ ਸ਼ਾਨਦਾਰ ਪ੍ਰੋਗਰਾਮ ਉਲੀਕਿਆ ਹੋਇਆ ਸੀ, ਪਰ ਫਿਲਹਾਲ ਸਾਡੀਆਂ ਸਰਗਰਮੀਆਂ ਸ਼ਿਮਲਾ ਵਿਚ ਇਕ ਜਨਤਕ ਲਾਇਬਰੇਰੀ ਕਾਇਮ ਕਰਨ ਅਤੇ ਹਰ ਕਿਸਮ ਦੇ ਵਿਸ਼ਿਆਂ ਉੱਤੇ ਜਨਤਕ ਲੈਕਚਰਾਂ ਦਾ ਪ੍ਰਬੰਧ ਕਰਨ ਤੱਕ ਸੀਮਿਤ ਸਨ। ਉਸ ਵੇਲੇ ਸ਼ਿਮਲਾ ਵਿਚ ਜਿਹੜੀ ਇਕੋ-ਇਕ ਲਾਇਬਰੇਰੀ ਸੀ, ਉਹਦੇ ਵਿਚ ਬਹੁਤ ਥੋੜ੍ਹੀਆਂ ਕਿਤਾਬਾਂ ਸਨ ਅਤੇ ਇਹਨਾਂ ਕਿਤਾਬਾਂ ਵਿਚੋਂ ਵੀ ਬਹੁਤੀਆਂ ਯੂਨਾਈਟਿਡ ਸਰਵਿਸ ਕਲੱਬ ਦੇ ਮੈਂਬਰਾਂ ਨੇ ਭੇਟ ਕੀਤੀਆਂ ਹੋਈਆਂ ਸਨ। ਇਹ ਲਾਇਬਰੇਰੀ ਅਸੈਂਬਲੀ ਹਾਲ ਵਿਚ ਸੀ ਜਿਸ ਨੂੰ ਲੋਕ ਨਾਚ ਘਰ ਦੇ ਨਾਂ ਨਾਲ ਜਾਣਦੇ ਸਨ। ਇਹ ਨਾਚ ਘਰ ਉਸ ਵੇਲੇ ਕਾਰਟ ਰੋਡ ਤੋਂ ਥੋੜ੍ਹਾ ਉਪਰ ਸਥਿਤ ਸੀ। ਬਾਅਦ ਵਿਚ ਇਹ ਲਾਇਬਰੇਰੀ ਦਾ ਮਾਲ ਉੱਤੇ ਨਵੀਂ ਇਮਾਰਤ ਵਿਚ ਬਦਲ ਦਿੱਤੀ ਗਈ। ਇਸ ਇਮਾਰਤ ਵਿਚ ਪਾਲਿਕਾ ਦਫ਼ਤਰ ਹੈ ਅਤੇ ਸਭ ਤੋਂ ਉਪਰਲੇ ਹਾਲ ਅਤੇ ਨਾਲ ਲਗਵੇਂ ਕਮਰਿਆਂ ਨੂੰ ਏ. ਡੀ. ਸੀ. ਆਦਿ ਵੱਲੋਂ ਵਰਤਿਆਂ ਜਾਂਦਾ ਹੈ। ਸਮੁੱਚੀ ਇਮਾਰਤ ਨੂੰ ਗੇਅਟੀ ਥੀਏਟਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਗੇਅਟੀ ਥੀਏਟਰ ਵਿਚ ਸਥਿਤ ਇਹ ਲਾਇਬਰੇਰੀ ਆਮ ਲੋਕਾਂ ਲਈ ਨਹੀਂ ਹੈ।

ਸਾਡੀ ਹਿਮਾਲੀਆ ਯੂਨੀਅਨ ਕਲੱਬ ਲਾਇਬਰੇਰੀ ਵਿਚ ਬਹੁਤ ਸਾਰੀਆਂ ਕਿਤਾਬਾਂ ਸਨ। ਕੁਝ ਕਿਤਾਬਾਂ ਯੂਰਪੀ ਅਤੇ ਭਾਰਤੀ ਨਾਗਰਿਕਾਂ ਨੇ ਭੇਟ ਕੀਤੀਆਂ ਸਨ, ਜਦੋਂ ਕਿ ਬਾਕੀ ਦੀਆਂ ਕਿਤਾਬਾਂ ਦੋਸਤਾਂ ਤੋਂ ਮਿਲੇ ਫੰਡਾਂ ਨਾਲ ਖ਼ਰੀਦੀਆਂ ਗਈਆਂ ਸਨ। ਅਸੀਂ ਲਾਇਬਰੇਰੀ ਲਈ ਸਥਾਈ ਜਗ੍ਹਾ ਦੀ ਤਲਾਸ਼ ਵਿਚ ਸੀ ਅਤੇ ਤਿੰਨ-ਚਾਰ ਇਮਾਰਤਾਂ ਦੇ ਮਾਲਕਾਂ ਨਾਲ ਗੱਲਬਾਤ ਸ਼ੁਰੂ ਕੀਤੀ ਵੀ ਹੋਈ ਸੀ। ਪਰ ਅਫ਼ਸੋਸ ਹੈ ਕਿ ਮੇਰੇ ਅਤੇ ਮੌਲਾ ਬਖ਼ਸ਼ ਦੇ ਉੱਥੋਂ ਆ ਜਾਣ ਕਾਰਨ ਇਹ ਸੰਸਥਾ ਖ਼ਤਮ ਹੋ ਗਈ। ਸਾਡੇ ਦੂਜੇ ਮਿੱਤਰਾਂ ਨੂੰ ਇਹ ਸੰਸਥਾ ਚਲਾਉਣੀ ਮੁਸ਼ਕਲ ਲੱਗੀ ਅਤੇ ਉਹਨਾਂ ਸਾਰੀਆਂ ਕਿਤਾਬਾਂ ਅਤੇ ਲਾਇਬਰੇਰੀ ਦੀ ਹੋਰ ਸਾਰੀ ਸੰਪਤੀ ਸ਼ਿਮਲਾ ਪਾਲਿਕਾ ਨੂੰ ਦੇ ਦਿੱਤੀਆਂ ਜੋ ਉਸ ਵੇਲੇ ਕਾਰਟ ਰੋਡ ਉੱਤੇ ਸਾਧਾਰਨ ਜਿਹੀ ਲਾਇਬਰੇਰੀ ਚਲਾਉਂਦੀ ਸੀ। ਕਈ ਸਾਲਾਂ ਬਾਅਦ ਇਕ ਵਾਰ ਮੈਂ ਕਾਰਟ ਰੋਡ ਸਥਿਤ ਲਾਇਬਰੇਰੀ ਗਿਆ ਅਤੇ ਉਥੇ ਜਾ ਕੇ ਮੈਂ ਜੋ ਕੁਝ ਵੇਖਿਆ ਉਹਨੇ ਮੈਨੂੰ ਬਹੁਤ ਨਿਰਾਸ਼ ਕੀਤਾ।

ਜਦੋਂ ਤੱਕ ਮੈਂ ਅਤੇ ਮੌਲਾ ਬਖ਼ਸ਼ ਹਿਮਾਲੀਆ ਯੂਨੀਅਨ ਕਲੱਬ ਵਿਚ ਸਰਗਰਮ ਰਹੇ, ਉਦੋਂ ਤੱਕ ਕਲੱਬ ਦਾ ਜਨਤਕ ਲੈਕਚਰਾਂ ਵਾਲਾ ਕੰਮ ਵਾਹਵਾ ਜ਼ੋਰ-ਸ਼ੋਰ ਨਾਲ ਚੱਲਦਾ ਰਿਹਾ। ਸਾਡੀ ਸਰਗਰਮੀ ਦੇ ਦੋ ਸਾਲਾਂ ਦੌਰਾਨ ਜਿਨ੍ਹਾਂ ਲੋਕਾਂ ਨੇ ਸਾਡੀ ਬੇਨਤੀ ਉੱਤੇ ਲੈਕਚਰ ਦਿੱਤੇ ਉਹਨਾਂ ਵਿਚ ਪ੍ਰਤਾਪ ਚੰਦਰ ਮਾਜੁਮਦਾਰ, ਸ਼ੰਕਰ ਪਾਂਡੂਰੰਗ ਪੰਡਿਤ ਅਤੇ ਮਹਾਦੇਵ ਗੋਬਿੰਦ ਰਾਣਾਡੇ ਵਰਗੀਆਂ ਸ਼ਖ਼ਸੀਅਤਾਂ ਵੀ ਸ਼ਾਮਲ ਸਨ। ਮੈਂ ਵੀ ਕਈ ਲੈਕਚਰ ਦਿੱਤੇ ਜਿਨ੍ਹਾਂ ਵਿਚੋਂ ਤਿੰਨ ਲੈਕਚਰ ਮੌਸਮ ਬਾਰੇ ਸਨ ਅਤੇ ਇਕ

ਲੈਕਚਰ ਕਿਸੇ ਹੋਰ ਵਿਸ਼ੇ ਬਾਰੇ ਸੀ। ਮੌਸਮ ਬਾਰੇ ਲੈਕਚਰਾਂ ਦੌਰਾਨ ਪ੍ਰਧਾਨਗੀ ਮਹਾਦੇਵ ਗੋਵਿੰਦ ਰਾਣਾਡੇ ਨੇ ਕੀਤੀ ਸੀ। ਇਹ ਲੈਕਚਰ ਸਰਕਾਰੀ ਸਕੂਲ ਦੇ ਹਾਲ 'ਚ ਹੋਏ ਸਨ।

## ਇੰਡੀਅਨ ਨੈਸ਼ਨਲ ਕਾਂਗਰਸ

ਇਹ ਗੱਲ ਦੱਸਣ ਦੀ ਤਾਂ ਲੋੜ ਹੀ ਨਹੀਂ ਹੈ ਕਿ 1885 ਦੇ ਆਖ਼ਰੀ ਦਿਨਾਂ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਬੰਬਈ ਵਿਚ ਹੋਏ ਪਹਿਲੇ ਸਮਾਗਮ ਨੇ ਸਮੁੱਚੇ ਭਾਰਤ ਵਿਚ ਹਲਚਲ ਪੈਦਾ ਕਰ ਦਿੱਤੀ ਸੀ। ਪਿਛਲੇ ਪੰਨਿਆਂ ਉੱਤੇ ਮੈਂ ਦੱਸ ਚੁੱਕਿਆ ਹਾਂ ਕਿ ਕੌਮੀ ਅਸੈਂਬਲੀ ਦੇ ਪਹਿਲੇ ਚਾਰ ਜਾਂ ਪੰਜ ਸਮਾਗਮਾਂ ਦੌਰਾਨ ਕਿਵੇਂ ਅਚਾਨਕ ਹੀ ਦੇਸ਼ ਭਰ ਵਿਚ ਸਿਆਸੀ ਚੇਤਨਾ ਦੀ ਕਾਂਗ ਉਭਰ ਆਈ ਸੀ। ਕਾਂਗਰਸ ਦੇ ਸੰਸਥਾਪਕ ਏ. ਓ. ਹਿਊਮ[28] ਤਨੋ-ਮਨੋ ਇਸ ਨਵੀਂ ਲਹਿਰ ਵਿਚ ਕੁੱਦ ਪਏ ਸਨ। 1886 ਵਿਚ ਉਹਨਾਂ ਤਿੰਨ ਕਿਤਾਬਚੇ ਪ੍ਰਕਾਸ਼ਿਤ ਕੀਤੇ ਜਿਹੜੇ ਜ਼ੋਰਦਾਰ, ਪ੍ਰਭਾਵਸ਼ਾਲੀ ਅਤੇ ਪਾਠਕ ਨੂੰ ਨਾਲ ਵਹਾ ਕੇ ਲੈ ਜਾਣ ਵਾਲੀ ਭਾਸ਼ਾ ਵਿਚ ਲਿਖੇ ਹੋਏ ਸਨ, ਹਰੇਕ ਪੈਰਾ ਆਸ ਅਤੇ ਦਲੇਰੀ ਦੀ ਭਾਵਨਾ ਨਾਲ ਭਰਿਆ ਹੋਇਆ ਸੀ। ਉਸ ਸਮੇਂ ਪ੍ਰਚਲਿਤ ਦੰਦਕਥਾ ਦੇ ਅਨੁਸਾਰ ਹਰੇਕ ਕਿਤਾਬਚੇ ਦੀਆਂ ਘੱਟੋ-ਘੱਟ ਪੰਜਾਹ ਹਜ਼ਾਰ ਕਾਪੀਆਂ ਛਾਪੀਆਂ ਅਤੇ ਲੋਕਾਂ ਵਿਚ ਵੰਡੀਆਂ ਗਈਆਂ ਸਨ। ਅਸੀਂ ਇਹ ਕਿਤਾਬਚੇ ਵੰਡਣ ਵਾਲਿਆਂ ਤੋਂ ਛੇ ਜਾਂ ਇਸ ਤੋਂ ਵੱਧ ਕਿਤਾਬਚੇ ਇਹ ਵਿਸ਼ਵਾਸ ਦਿਵਾ ਕੇ ਲੈ ਸਕਦੇ ਸੀ ਕਿ ਅਸੀਂ ਇਹ ਆਪਣੇ ਦੋਸਤਾਂ ਨੂੰ ਭੇਜਣੇ ਹਨ।



ਏ. ਓ. ਹਿਊਮ

ਮੈਨੂੰ ਇਸ ਗੱਲ ਨੇ ਬਹੁਤ ਪ੍ਰਭਾਵਿਤ ਕੀਤਾ ਸੀ ਕਿ ਇਕ ਅੰਗਰੇਜ਼, ਜੋ ਵਾਈਸਰਾਇ ਦੀ ਕੌਂਸਲ ਦੇ ਮੈਂਬਰ ਦੇ ਅਹੁਦੇ ਤੱਕ ਪੁੱਜ ਚੁੱਕਿਆ ਸੀ ਅਤੇ ਕਿਸੇ ਪ੍ਰਾਂਤਕ ਸਰਕਾਰ ਦਾ ਮੁਖੀ ਬਣ ਸਕਦਾ ਸੀ, ਨੇ ਭਾਰਤ ਦੇ ਕਾਜ਼ ਦੀ ਵਕਾਲਤ ਕਰਨ ਦੀ ਜ਼ਿਮੇਵਾਰੀ ਆਪਣੇ ਮੋਢਿਆਂ ਉੱਤੇ ਲਈ ਸੀ। ਮੇਰੇ ਮਨ ਵਿਚ ਹਿਊਮ ਨੂੰ ਮਿਲਣ ਅਤੇ ਇਹ ਗੱਲ ਉਹਦੇ ਮੂੰਹੋਂ ਸੁਣਨ ਦੀ ਬੜੀ ਤਾਂਘ ਸੀ ਕਿ ਉਹਨੂੰ ਇਹ ਕਦਮ ਚੁੱਕਣ ਦੀ ਪ੍ਰੇਰਨਾ ਕਿੱਥੋਂ ਮਿਲੀ ਹੈ। ਉਹਨਾਂ ਦਿਨਾਂ ਵਿਚ ਸਰਕਾਰੀ ਮੁਲਾਜ਼ਮ ਰਾਜਨੀਤਕ ਐਸੋਸੀਏਸ਼ਨਾਂ ਵਿਚ ਸ਼ਾਮਲ ਹੋ ਸਕਦੇ ਸਨ ਅਤੇ ਰਾਜਨੀਤਿਕ ਸਵਾਲਾਂ ਬਾਰੇ ਜਨਤਕ ਵਿਚਾਰ-ਵਟਾਂਦਰਿਆਂ ਵਿਚ ਹਿੱਸਾ ਲੈ ਸਕਦੇ ਸਨ। ਇਸ ਸਬੰਧ ਵਿਚ ਸਰਕਾਰ ਵੱਲੋਂ

ਕੋਈ ਰੋਕ ਨਹੀਂ ਸੀ ਲਾਈ ਜਾਂਦੀ। ਮੈਂ ਜਦੋਂ ਲਾਹੌਰ ਵਿਖੇ ਸਰਕਾਰੀ ਕਾਲਜ ਵਿਚ ਪ੍ਰੋਫ਼ੈਸਰ ਸੀ ਉਦੋਂ ਇੰਡੀਅਨ ਐਸੋਸੀਏਸ਼ਨ, ਲਾਹੌਰ ਦਾ ਮੈਂਬਰ ਵੀ ਸੀ। ਅਤੇ ਇਸ ਗੱਲ ਦਾ ਮੇਰੇ ਪ੍ਰਿੰਸੀਪਲ ਨੂੰ ਭਲੀਭਾਂਤ ਪਤਾ ਸੀ। ਇਕ ਵਾਰ ਸ੍ਰੀ ਡਬਲਿਊ. ਐਸ. ਕੇਨ, ਐਮ ਪੀ. ਦੇ ਸਨਮਾਣ ਲਈ ਇੰਡੀਅਨ ਐਸੋਸੀਏਸ਼ਨ ਨੇ ਕਾਲਜ ਦੇ ਹਾਲ ਵਿਚ ਇਕ ਸਮਾਗਮ ਕੀਤਾ ਸੀ ਜਿਸ ਦੀ ਪ੍ਰਧਾਨਗੀ ਖ਼ੁਦ ਪ੍ਰਿੰਸੀਪਲ ਨੇ ਕੀਤੀ ਸੀ। ਸ੍ਰੀ ਕੇਨ ਦਾ ਸਨਮਾਣ ਉਹਨਾਂ ਵੱਲੋਂ ਭਾਰਤੀ ਮਾਮਲਿਆਂ ਵਿਚ ਦਿਲਚਸਪੀ ਲੈਣ ਲਈ, ਵਿਸ਼ੇਸ਼ ਕਰਕੇ ਨਸ਼ਾਬੰਦੀ ਲਹਿਰ ਵਿਚ ਦਿਲਚਸਪੀ ਲੈਣ ਲਈ ਕੀਤਾ ਗਿਆ ਸੀ।

ਸਰਕਾਰੀ ਮੁਲਾਜ਼ਮ ਹੋਣ ਕਰਕੇ ਮੈਂ ਅਪਰੈਲ 1918 ਵਿਚ ਆਪਣੀ ਰਿਟਾਇਰਮੈਂਟ ਤੱਕ ਕਾਂਗਰਸ ਦੀਆਂ ਸਰਗਰਮੀਆਂ ਵਿਚ ਖੁੱਲ੍ਹ ਕੇ ਹਿੱਸਾ ਨਹੀਂ ਸੀ ਲੈ ਸਕਿਆ। ਪਰ ਕੌਮੀ ਅਸੈਂਬਲੀ ਦੀਆਂ ਕੁਝ ਅਤਿਅੰਤ ਅਹਿਮ ਸਾਲਾਨਾ ਜਨਤਕ ਮੀਟਿੰਗਾਂ ਵਿਚ ਮੈਂ ਦਰਸ਼ਕ ਦੀ ਹੈਸੀਅਤ ਵਿਚ ਸ਼ਾਮਲ ਹੋਇਆ ਸੀ। ਉਹਨਾਂ ਦਿਨਾਂ ਵਿਚ ਦੇਸੀ ਭਾਸ਼ਾਵਾਂ ਵਿਚ ਛਪੇ ਇਹਨਾਂ ਕਿਤਾਬਚਿਆਂ ਨੂੰ ਵਿਆਪਕ ਪੱਧਰ ਉੱਤੇ ਵੰਡੇ ਜਾਣ ਨੇ ਜੋ ਹਲਚਲ ਪੈਦਾ ਕੀਤੀ ਸੀ, ਉਹ ਮੈਨੂੰ ਅਜੇ ਤੱਕ ਚੇਤੇ ਹੈ। ਇਹ ਕਿਤਾਬਚੇ ਸਾਰੀਆਂ ਪ੍ਰਾਂਤਕ ਭਾਸ਼ਾਵਾਂ ਵਿਚ ਛਾਪੇ ਗਏ ਸਨ ਅਤੇ ਇਹਨਾਂ ਦੀਆਂ ਕਾਪੀਆਂ ਦੇਸ਼-ਭਰ ਵਿਚ ਵੰਡੀਆਂ ਗਈਆਂ ਸਨ। ਜਨਤਕ ਸਿਆਸੀ ਅੰਦੋਲਨ ਦੀ ਇਸ ਵਿਧੀ ਨੇ ਸਰਕਾਰੀ ਹਲਕਿਆਂ ਨੂੰ ਕੁਝ ਕੁ ਚੌਕਸ ਕਰ ਦਿੱਤਾ ਸੀ। ਨਤੀਜਾ ਇਹ ਹੋਇਆ ਕਿ ਕਾਂਗਰਸ ਦੇ ਜਨਮ ਵੇਲੇ ਭਾਵੇਂ ਲਾਰਡ ਡਫ਼ਰਿਨ ਨੇ ਇਹਨੂੰ ਅਸ਼ੀਰਵਾਦ ਦਿੱਤੀ ਸੀ, ਪਰ ਇਹ ਬੱਚਾ ਅਜੇ ਦੋ ਸਾਲਾਂ ਦਾ ਹੀ ਹੋਇਆ ਸੀ ਕਿ ਸਰਕਾਰ ਨੇ ਅਲਾਹਬਾਦ ਵਿਚ ਕਲਕੱਤਾ ਦੇ ਪ੍ਰਸਿੱਧ ਵਪਾਰੀ ਸਰ ਐਂਡਰਿਊ ਯੂਲ ਦੀ ਪ੍ਰਧਾਨਗੀ ਹੇਠ ਹੋਣ ਵਾਲੇ ਇਹਦੇ ਤੀਜੇ ਸਾਲਾਨਾ ਸਮਾਗਮ ਦੇ ਰਾਹ ਵਿਚ ਸਭ ਕਿਸਮਾਂ ਦੀਆਂ ਰੁਕਾਵਟਾਂ ਖੜ੍ਹੀਆਂ ਕਰ ਦਿੱਤੀਆ ਸਨ। ਪ੍ਰਾਂਤ ਦੇ ਉਪ ਰਾਜਪਾਲ ਸਰ ਆਕਲੈਂਡ ਕੇਲਵਿਨ ਨੇ ਕਾਂਗਰਸ ਲਹਿਰ ਨੂੰ ਗ਼ੱਦਾਰ ਲਹਿਰ ਕਿਹਾ ਸੀ ਅਤੇ ਇਹਦੀ ਜ਼ੋਰਦਾਰ ਆਲੋਚਨਾ ਕੀਤੀ ਸੀ। ਅਲਾਹਬਾਦ ਸਮਾਗਮ ਨੇ ਕਾਂਗਰਸ ਅਤੇ ਸਰਕਾਰ ਵਿਚਕਾਰ ਵੱਡੀ ਵਿੱਥ ਪੈਦਾ ਕਰ ਦਿੱਤੀ ਸੀ।

ਕਾਂਗਰਸ ਦਾ ਵਿਰੋਧ ਕਰਨ ਲਈ ਉੱਤਰੀ ਭਾਰਤ ਦੇ ਸਾਰੇ ਅਹਿਮ ਕੇਂਦਰਾਂ ਵਿਚ ਛੇਤੀ ਹੀ "ਦੇਸ਼ਭਗਤਕ ਐਸੋਸੀਏਸ਼ਨਾਂ" ਅਤੇ "ਵਫ਼ਾਦਾਰ ਐਸੋਸੀਏਸ਼ਨਾਂ" ਕਾਇਮ ਹੋ ਗਈਆਂ। ਸਾਰੀਆਂ ਸਥਾਨਕ ਸਰਕਾਰਾਂ ਨੂੰ ਗੁਪਤ ਚਿੱਠੀਆਂ ਭੇਜ ਕੇ ਕਿਹਾ ਗਿਆ ਕਿ ਵੱਧ ਤੋਂ ਵੱਧ ਮੁਸਲਮਾਨਾਂ ਨੂੰ ਸਰਕਾਰੀ ਨੌਕਰੀਆਂ ਵਿਚ ਲਿਆ ਜਾਵੇ।

ਯੂਨਾਈਟਿਡ ਪ੍ਰਾਂਤਾਂ ਵਿਚ ਸਰਕਾਰੀ ਪ੍ਰੇਰਨਾ ਦੇ ਤਹਿਤ ਅਜਿਹੀਆਂ ਅਨੇਕ ਐਸੋਸੀਏਸ਼ਨਾਂ ਕਾਇਮ ਕੀਤੀਆਂ ਗਈਆਂ। ਪੰਜਾਬ ਵਿਚ ਘੱਟੋ-ਘੱਟ ਇਕ

ਐਸੋਸੀਏਸ਼ਨ ਕਾਇਮ ਕੀਤੀ ਗਈ, ਪਰ ਇਹ ਛੇਤੀ ਹੀ ਮੁਕ-ਮੁਕਾ ਗਈ। ਇਸ "ਪੈਟਰੀਆਟਿਕ ਐਸੋਸੀਏਸ਼ਨ" ਦੀ ਥਾਂ ਇਕ ਸਪਤਾਹਿਕ ਅਖ਼ਬਾਰ "ਪੰਜਾਬ ਪੈਟਰੀਆਟ" ਨੇ ਲੈ ਲਈ। ਉਹ ਸਮਾਂ ਕੋਈ ਭਾਰਤੀ ਰੋਜ਼ਾਨਾ ਅਖ਼ਬਾਰ ਸ਼ੁਰੂ ਕਰਨ ਦਾ ਨਹੀਂ ਸੀ। ਇੱਥੋਂ ਤੱਕ ਕਿ ਲਾਹੌਰ ਤੋਂ ਛਪਦਾ ਅਖ਼ਬਾਰ "ਟ੍ਰਿਬਿਊਨ" ਵੀ ਅਜੇ ਸਪਤਾਹਿਕ ਸੀ। "ਪੰਜਾਬ ਪੈਟਰੀਆਟ" ਦੀ ਸੰਪਾਦਨਾ ਲੰਮੇ ਸਮੇਂ ਤੱਕ ਇਕ ਪ੍ਰਸਿੱਧ ਭਾਰਤੀ ਸੱਜਣ ਕਰਦੇ ਰਹੇ। ਅਖ਼ਬਾਰ ਉੱਤੇ ਮਾਲਕ ਦਾ ਨਾਂ ਕਦੇ ਵੀ ਨਹੀਂ ਸੀ ਛਾਪਿਆ ਗਿਆ, ਪਰ ਸਭ ਲੋਕਾਂ ਨੂੰ ਵਿਸ਼ਵਾਸ ਸੀ ਕਿ ਕੁਝ ਪ੍ਰਭਾਵਸ਼ਾਲੀ ਅੰਗਰੇਜ਼, ਜੋ ਸਥਾਨਕ ਐਂਗਲੋ-ਇੰਡੀਅਨ "ਸਿਵਿਲ ਐਂਡ ਮਿਲਟਰੀ ਗਜ਼ਟ" ਵਿਚ ਵੀ ਦਿਲਚਸਥੀ ਲੈਂਦੇ ਸਨ, ਇਸ ਅਖ਼ਬਾਰ ਦੇ ਪਿੱਛੇ ਹਨ। ਇਸ ਜਨਤਕ ਵਿਸ਼ਵਾਸ਼ ਦੀ ਪੁਸ਼ਟੀ ਪ੍ਰਸਿੱਧ ਫ਼ਰਮ, ਮੈਸਰਜ਼ ਰਾਮ ਕ੍ਰਿਸ਼ਨ ਐਂਡ ਸਨਜ਼, ਬੁੱਕ ਸੈਲਰਜ਼ ਦੇ ਸੰਸਥਾਪਕ ਸ੍ਰੀ ਰਾਮ ਕ੍ਰਿਸ਼ਨ ਨੇ ਕੀਤੀ ਸੀ ਜਿਨ੍ਹਾਂ ਮੈਨੂੰ ਦੱਸਿਆ ਸੀ ਕਿ ਖ਼ੁਦ ਉਹਨਾਂ ਨੂੰ ਅਖ਼ਬਾਰ ਦੀ ਸੰਪਾਦਨਾ ਦੀ ਜ਼ਿੰਮੇਵਾਰੀ ਸੰਭਾਲਣ ਦੀ ਪੇਸ਼ਕਸ਼ ਹੋਈ ਸੀ, ਪਰ ਉਹਨਾਂ ਇਨਕਾਰ ਕਰ ਦਿੱਤਾ ਸੀ। ਉਹਨਾਂ ਵੱਲੋਂ ਇਨਕਾਰ ਕੀਤੇ ਜਾਣ ਤੋਂ ਬਾਅਦ ਹੀ ਇਕ ਹੋਰ ਸੱਜਣ ਨੂੰ ਸੰਪਾਦਕ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ।

ਇਸ ਅਖ਼ਬਾਰ ਦਾ ਮੁੱਖ ਮੰਤਵ ਕਾਂਗਰਸ ਦੀਆਂ ਸਰਗਰਮੀਆਂ ਦਾ ਵਿਰੋਧ ਕਰਨਾ ਸੀ। ਇਸੇ ਹੀ ਸਮੇਂ ਦੌਰਾਨ ਲਾਹੌਰ ਤੋਂ ਇਕ ਹੋਰ ਅਖ਼ਬਾਰ "ਦਾ ਅਬਜ਼ਰਵਰ" ਸ਼ੁਰੂ ਹੋਇਆ ਜੋ ਮੁਸਲਮਾਨਾਂ ਦਾ ਬੁਲਾਰਾ ਸੀ। "ਪੰਜਾਬ ਪੈਟਰੀਆਟ" ਅਤੇ "ਦਾ ਅਬਜ਼ਰਵਰ" ਕਾਂਗਰਸ ਵਿਰੁੱਧ ਜ਼ੋਰਦਾਰ ਪ੍ਰਚਾਰ ਕਰਦੇ ਸਨ। ਇਸ ਕੰਮ ਵਿਚ ਉਹਨਾਂ ਨੂੰ ਸਰਕਾਰ ਤੋਂ ਠੋਸ ਮਦਦ ਮਿਲਦੀ। ਸਰਕਾਰੀ ਸੰਸਥਾਵਾਂ ਇਹਨਾਂ ਅਖ਼ਬਾਰਾਂ ਦੀਆਂ ਢੇਰ ਸਾਰੀਆਂ ਕਾਪੀਆਂ ਖਰੀਦਦੀਆਂ ਸਨ। ਇਸ ਸਭ ਕਾਸੇ ਦੇ ਬਾਵਜੂਦ ਪ੍ਰਾਂਤ ਵਿਚ ਇਹਨਾਂ ਅਖ਼ਬਾਰਾਂ ਨੂੰ ਕੋਈ ਬਹੁਤੀ ਸਫ਼ਲਤਾ ਨਹੀਂ ਸੀ ਮਿਲੀ ਕਿਉਂਕਿ ਦੂਜੇ ਪ੍ਰਾਂਤਾਂ ਦੇ ਹਿੰਦੂ ਅਤੇ ਮੁਸਲਿਮ ਕਾਂਗਰਸ ਆਗੂਆਂ ਦੇ ਬਾਰ-ਬਾਰ ਦੇ ਦੌਰਿਆਂ ਨੇ ਕਾਂਗਰਸ ਕਾਜ਼ ਲਈ ਲੋਕਾਂ ਵਿਚ, ਵਿਸ਼ੇਸ਼ ਕਰਕੇ ਵਿਦਿਆਰਥੀਆਂ ਵਿਚ ਅੰਤਾਂ ਦਾ ਉਤਸ਼ਾਹ ਪੈਦਾ ਕਰ ਦਿੱਤਾ ਸੀ। ਜਿਹੜੇ ਦੋ ਵਿਅਕਤੀ ਬਾਰ-ਬਾਰ ਪੰਜਾਬ ਦੇ ਦੌਰੇ ਉੱਤੇ ਆਉਂਦੇ ਸਨ ਅਤੇ ਜਿਨ੍ਹਾਂ ਨੇ ਕਾਂਗਰਸ ਦੇ ਪੱਖ ਵਿਚ ਜ਼ੋਰਦਾਰ ਜਨਤਕ ਰਾਇ ਪੈਦਾ ਕੀਤੀ ਸੀ ਉਹ ਰਾਜਾ ਰਾਮਪਾਲ ਸਿੰਘ ਅਤੇ ਸ੍ਰੀ ਅਲੀ ਮੁਹੰਮਦ ਭੀਮਜੀ ਸਨ। ਬੋਲਣ ਵੇਲੇ ਉਹਨਾਂ ਦੀ ਭਾਸ਼ਾ ਵਿਚ ਕੋਈ ਬਹੁਤੀ ਰਵਾਨੀ ਨਹੀਂ ਸੀ ਹੁੰਦੀ, ਪਰ ਉਹ ਆਪਣੀਆਂ ਭਾਸ਼ਾਈ ਊਣਤਾਈਆਂ ਨੂੰ ਆਪਣੇ ਉਤਸ਼ਾਹ ਨਾਲ ਅਤੇ ਬੋਲਣ ਦੇ ਪ੍ਰਭਾਵਸ਼ਾਲੀ ਢੰਗ ਨਾਲ ਲੁਕਾ ਲਿਆ ਕਰਦੇ ਸਨ। ਰਾਜਾ ਰਾਮਪਾਲ ਸਿੰਘ ਦੀ ਅਨੋਖੀ ਪੁਸ਼ਾਕ ਕਾਰਨ ਹੀ ਲੋਕ ਉਹਨਾਂ ਵੱਲ ਖਿੱਚੇ ਆਉਂਦੇ ਸਨ। ਉਹ ਜਿੱਥੇ ਵੀ ਜਾਂਦੇ ਵੱਡੀਆਂ ਭੀੜਾਂ ਜੁੜ

ਜਾਂਦੀਆਂ। ਕਾਂਗਰਸ ਮੀਟਿੰਗ ਨੂੰ ਸੰਬੋਧਨ ਕਰਨ ਦੌਰਾਨ ਉਹ ਸਿਰ ਉੱਤੇ ਹੈਟ ਪਾਈ ਰਖਦੇ, ਪਰ ਬਾਕੀ ਦੀ ਪੁਸ਼ਾਕ ਮੁਗ਼ਲ ਦਰਬਾਰ ਦੇ ਦਰਬਾਰੀਆਂ ਵਰਗੀ ਹੁੰਦੀ। ਉਹ ਤਾਲੁਕਦਾਰ ਸਨ ਅਤੇ ਗੁਆਂਢੀ ਉਤਰ-ਪੱਛਮੀ ਪ੍ਰਾਂਤ (ਹੁਣ ਯੂ. ਪੀ.) ਨਾਲ ਸਬੰਧਿਤ ਸਨ। ਉਹ ਸਦਾ ਹੀ ਅੰਗਰੇਜ਼ੀ ਵਿਚ ਬੋਲਦੇ ਸਨ, ਪਰ ਵਿਆਕਰਣ ਅਤੇ ਮੁਹਾਵਰੇ ਦੀਆਂ ਗਲਤੀਆਂ ਦੇ ਬਾਵਜੂਦ ਉਹ ਸਦਾ ਹੀ ਸਰੋਤਿਆਂ ਉੱਤੇ ਹੈਰਾਨੀਜਨਕ ਪ੍ਰਭਾਵ ਪਾ ਲੈਂਦੇ ਸਨ। ਸ੍ਰੀ ਅਲੀ ਮੁਹੰਮਦ ਭੀਮਜੀ ਮੀਟਿੰਗ ਨੂੰ ਉਰਦੂ ਵਿਚ ਸੰਬੋਧਨ ਕਰਦੇ ਸਨ, ਪਰ ਬੰਬਈ ਨਾਲ ਸਬੰਧਿਤ ਖੋਜਾ ਹੋਣ ਕਾਰਨ ਉਹਨਾਂ ਨੂੰ ਵੀ ਉਰਦੂ ਉੱਤੇ ਓਨਾਂ ਕੁ ਅਬੂਰ ਹਾਸਲ ਸੀ ਜਿੰਨਾ ਰਾਜਾ ਨੂੰ ਅੰਗਰੇਜ਼ੀ ਦੇ ਉੱਤੇ। ਇਸ ਦੇ ਬਾਵਜੂਦ ਇਹ ਕਹਿਣਾ ਬਿਲਕੁਲ ਠੀਕ ਹੈ ਕਿ ਮੈਂ ਜਿੰਨੇ ਕੁ ਬੁਲਾਰਿਆਂ ਨੂੰ ਸੁਣਿਆ ਸੀ, ਉਹ ਉਹਨਾਂ ਵਿਚੋਂ ਇਕ ਸਭ ਤੋਂ ਵੱਧ ਪ੍ਰਭਾਵਸ਼ਾਲੀ ਬੁਲਾਰੇ ਸਨ। ਇਹ ਦੋਵੇਂ ਬੁਲਾਰੇ ਹਰ ਸਾਲ ਲਾਹੌਰ ਆਉਂਦੇ ਸਨ ਅਤੇ ਇਹ ਸਿਲਸਿਲਾ ਕਈ ਸਾਲ ਨਿਰਵਿਘਨ ਚੱਲਦਾ ਰਿਹਾ ਸੀ।

ਖ਼ੈਰ ਗੱਲ "ਪੰਜਾਬ ਪੈਟਰੀਆਟ" ਦੀ ਚੱਲ ਰਹੀ ਸੀ। ਮੈਨੂੰ ਯਾਦ ਹੈ ਕਿ ਇਕ ਵਾਰ ਸੰਪਾਦਕ ਨੇ ਇਕ ਲੇਖ ਲਿਖਿਆ ਜਿਸ ਦਾ ਸਿਰਲੇਖ ਸੀ : "ਅਸੀਂ ਕਾਂਗਰਸ ਦਾ ਵਿਰੋਧ ਕਿਉਂ ਕਰਦੇ ਹਾਂ ?" ਕਾਲਜ ਰੀਡਿੰਗ ਰੂਮ 'ਚ ਆਉਂਦੀ ਕਾਪੀ ਉੱਤੇ ਕਿਸੇ ਮਸ਼ਖ਼ਰੇ ਨੇ ਇਹ ਸ਼ਬਦ ਲਿਖ ਦਿੱਤੇ ਸਨ : "ਕਿਉਂਕਿ ਤੁਹਾਨੂੰ ਇਹਦੇ ਲਈ ਮਾਇਆ ਮਿਲਦੀ ਹੈ।" ਇਕ ਹੋਰ ਵਿਦਿਆਰਥੀ ਨੇ ਕੀ ਕੀਤਾ ਕਿ ਉਹਨੇ ਸ਼ਬਦ ਪੈਟਰੀਆਟ ਵਿਚਲੀ 'ਪੀ' ਵਿਚ ਤਿਰਛੀ ਲਕੀਰ ਖਿੱਚ ਕੇ 'ਪੀ' ਨੂੰ 'ਆਰ' ਬਣਾ ਦਿੱਤਾ ਅਤੇ ਇਹਨਾ ਸ਼ਬਦਾਂ ਨੂੰ ਇਸ ਢੰਗ ਨਾਲ ਨਵੀਂ ਤਰਤੀਬ ਦਿੱਤੀ ਕਿ ਸ਼ਬਦ 'ਪੈਟਰੀਆਟ' (ਦੇਸ਼ਭਗਤ) ਅਸਲ ਵਿਚ ਟਰੇਟਰ (ਗ਼ੱਦਾਰ) ਬਣ ਗਿਆ। ਉਹਨੇ ਸ਼ਬਦਾਂ ਨੂੰ ਤਰਤੀਬ ਇਸ ਤਰ੍ਹਾਂ ਦਿੱਤੀ :

| | | | | | | | | | | | | | | |
|---|---|---|---|---|---|---|---|---|---|---|---|---|---|---|
| 2 | 3 | 5 | 7 | 4 | 6 | 1 | = | 1 | 2 | 3 | 4 | 5 | 6 | 7 |
| ਪੀ | ਏ | ਟੀ | ਆਰ | ਆਈ | ਓ | ਟੀ | = | ਟੀ | ਆਰ | ਏ | ਆਈ | ਟੀ | ਓ | ਆਰ |

ਸ਼ਬਦ "ਪੈਟਰੀਆਟ" ਦੀ "ਟਰੇਟਰ" ਵਿਚ ਤਬਦੀਲੀ ਸੱਚਮੁੱਚ ਹੀ ਬੜੀ ਜੁਗਤ ਨਾਲ ਕੀਤੀ ਗਈ ਸੀ। ਇਹ ਗੱਲ ਮੂੰਹੋਂ-ਮੂੰਹ ਅੱਗੇ ਤੁਰਦੀ ਗਈ ਅਤੇ ਛੇਤੀ ਹੀ ਸਾਰੇ ਪ੍ਰਾਂਤ ਵਿਚ ਇਹ ਪੇਪਰ "ਪੰਜਾਬ ਟਰੇਟਰ" ਦੇ ਨਾਂ ਨਾਲ ਮਸ਼ਹੂਰ ਹੋ ਗਿਆ। ਇਸ ਅਖ਼ਬਾਰ ਨੂੰ ਬੰਦ ਹੋਇਆਂ ਭਾਵੇਂ ਇਕ-ਚੌਥਾਈ ਸਦੀ ਬੀਤ ਗਈ ਹੈ, ਪਰ ਇਸ ਦੇ ਬਾਵਜੂਦ 40 ਸਾਲ ਦੀ ਉਮਰ ਦੇ ਹਰੇਕ ਪੰਜਾਬੀ ਨੂੰ ਪਤਾ ਹੈ ਕਿ ਪੰਜਾਬ 'ਟਰੇਟਰ' ਕੌਣ ਸੀ।

ਕੁਝ ਮੁੱਢਲੀਆਂ ਜਨਤਕ ਇਕੱਤਰਤਾਵਾਂ, ਜਿਨ੍ਹਾਂ ਵਿਚ ਮੈਂ ਸ਼ਾਮਲ ਹੋਇਆ ਸੀ, ਵਿਚੋਂ ਦੂਜਾ ਬੰਬਈ ਸਮਾਗਮ ਇਕ ਸ਼ਾਨਦਾਰ ਅਤੇ ਯਾਦਗਾਰੀ ਇਕੱਤਰਤਾ ਸੀ।

ਇਹ ਸਮਾਗਮ 1889 ਵਿਚ ਹੋਇਆ ਸੀ ਅਤੇ ਇਹ "ਬਰਾਡਲੋ ਸਮਾਗਮ" ਵਜੋਂ ਪ੍ਰਸਿੱਧ ਹੋਇਆ ਸੀ। ਇਸ ਸਮਾਗਮ ਦੀ ਵਿਸ਼ੇਸ਼ ਗੱਲ ਇਹ ਸੀ ਕਿ ਇਹਦੇ ਵਿਚ ਠੀਕ 1889 ਡੈਲੀਗੇਟ ਸ਼ਾਮਲ ਹੋਏ ਸਨ, ਭਾਵੇਂ ਕਿ ਦਰਸ਼ਕਾਂ ਦੀ ਗਿਣਤੀ ਡੈਲੀਗੇਟਾਂ ਨਾਲੋਂ ਕਿਤੇ ਵੱਧ ਸੀ। ਸਰ ਵਿਲੀਅਮ ਵੈਡਰਬਰਨ[29] ਨੇ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ। ਉਹ ਉਹਨਾਂ ਕੁਝ ਕੁ ਅੰਗਰੇਜ਼ਾਂ ਵਿਚੋਂ ਇਕ ਸਨ ਜੋ "ਭਾਰਤ ਦੇ ਮਿੱਤਰ" ਵਜੋਂ ਜਾਣੇ ਜਾਂਦੇ ਸਨ। ਇਸ ਸਮਾਗਮ ਵਿਚ ਚਾਰਲਸ ਬਰਾਡਲੇ[30] (Charles Bradlaugh) ਦੀ ਹਾਜ਼ਰੀ ਕਾਰਨ ਪੰਜਾਬ ਤੋਂ ਵੱਡੀ ਗਿਣਤੀ ਵਿਚ ਡੈਲੀਗੇਟ ਅਤੇ ਦਰਸ਼ਕ ਖਿੱਚੇ ਚਲੇ ਆਏ ਸਨ। ਮੈਨੂੰ ਯਾਦ ਹੈ ਕਿ ਪ੍ਰੋਫ਼ੈਸਰ ਗੋਖ਼ਲੇ[31] ਨੇ ਉਸ ਵੇਲੇ ਖੁੱਲ੍ਹੇ ਸਮਾਗਮ ਵਿਚ ਦੋ-ਧਾਤੀ ਸਿੱਕਾ ਪ੍ਰਣਾਲੀ[32] ਬਾਰੇ ਸੰਖੇਪ ਜਿਹਾ ਭਾਸ਼ਨ ਦਿੱਤਾ ਸੀ। ਇਹ ਵਿਸ਼ਾ ਉਸ ਵੇਲੇ ਇਕ ਭਖਦਾ ਵਿਸ਼ਾ ਸੀ। ਮੈਂ ਜਿਹੜੀ ਇਕ ਹੋਰ ਗੱਲ ਦਾ ਇੱਥੇ ਜ਼ਿਕਰ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਦੋਂ ਕਾਂਗਰਸ ਫ਼ੰਡ ਲਈ ਮਾਇਕ ਮਦਦ ਦਾ ਸੱਦਾ ਦਿੱਤਾ ਗਿਆ ਅਤੇ ਨਕਦੀ ਇਕੱਠੀ ਕਰਨ ਲਈ ਵੱਡੀ ਗਿਣਤੀ ਵਿਚ ਹੈਟ ਫੇਰੇ ਗਏ ਤਾਂ ਨੋਟਾਂ, ਚੈੱਕਾਂ ਅਤੇ ਇੱਥੋਂ ਤੱਕ ਕਿ ਸਲਿਪਾਂ ਦਾ ਇਕ ਤਰ੍ਹਾਂ ਨਾਲ ਮੀਂਹ ਵਰ੍ਹਨ ਲੱਗ ਪਿਆ। ਹੈਟ ਭਰ ਗਏ ਸਨ, ਪਰ ਲੋਕਾਂ ਦਾ ਉਤਸ਼ਾਹ ਮੱਠਾ ਨਹੀਂ ਸੀ ਪਿਆ। ਆਖਰ ਸਮੇਂ ਦੀ ਘਾਟ ਕਾਰਨ ਅਤੇ ਸ੍ਰੀ ਬਰਾਡਲੇ ਦੀ ਸਿਹਤ ਠੀਕ ਨਾ ਹੋਣ ਕਾਰਨ ਫ਼ੰਡ ਇਕੱਠਾ ਕਰਨ ਦਾ ਕੰਮ ਵਿਚੇ ਰੋਕਣਾ ਪਿਆ। ਉਸ ਵੇਲੇ ਸ੍ਰੀ ਬਰਾਡਲੇ ਦੀ ਸਿਹਤ ਠੀਕ ਨਹੀਂ ਸੀ ਅਤੇ ਉਹਨਾਂ ਇਲਾਜ ਦੀ ਖ਼ਾਤਰ ਅਸਲ ਵਿਚ ਸਾਰਾ ਦੇਸ਼ ਘੁੰਮਿਆ ਸੀ। ਪਰ ਮੌਤ ਦਾ ਪ੍ਰਛਾਵਾਂ ਉਹਨਾਂ ਉੱਤੇ ਪੈ ਚੁੱਕਾ ਸੀ ਅਤੇ ਘਰ ਪਰਤਣ ਤੋਂ ਬਾਅਦ ਉਹ ਥੋੜ੍ਹਾ ਹੀ ਸਮਾਂ ਜਿਉਂਦੇ ਰਹੇ ਸਨ। ਇਸੇ ਕਾਰਨ ਕਰਕੇ ਹੀ ਉਹ ਬੰਬਈ ਵਿਚ ਕੁਝ ਦਿਨਾਂ ਤੋਂ ਵਧ ਨਹੀਂ ਸੀ ਠਹਿਰ ਸਕੇ। ਇਸ ਸਮਾਗਮ ਵਿਚ ਵੱਖ-ਵੱਖ ਪ੍ਰਾਂਤਾਂ ਤੋਂ ਆਏ ਡੈਲੀਗੇਟਾਂ ਨੇ ਭਾਸ਼ਨ ਦਿੱਤੇ ਸਨ। ਤੇ ਇਹ ਕਹਿਣ ਦੀ ਤਾਂ ਲੋੜ ਹੀ ਨਹੀਂ ਹੈ ਕਿ ਸ੍ਰੀ ਬਰਾਡਲੇ ਦਾ ਆਪਣਾ ਭਾਸ਼ਨ ਤਾਂ ਭਾਸ਼ਨ-ਕਲਾ ਦਾ ਸ਼ਾਹਕਾਰ ਸੀ। ਇਸ ਤਰ੍ਹਾਂ ਦਾ ਭਾਸ਼ਨ ਮੈਂ ਪਹਿਲਾਂ ਕਦੇ ਵੀ ਨਹੀਂ ਸੀ ਸੁਣਿਆ। ਇਸ ਗੱਲ ਤੋਂ ਮੇਰਾ ਕੀ ਭਾਵ ਹੈ, ਇਸ ਦਾ ਪਤਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਮੈਂ ਸੁਰਿੰਦਰ ਨਾਥ ਬੈਨਰਜੀ[26], ਸ੍ਰੀਮਤੀ ਸਰੋਜਨੀ ਨਾਇਡੂ[33], ਆਨੰਦ ਮੋਹਨ ਬੋਸ[5], ਪ੍ਰਤਾਪ ਚੰਦਰ ਮਾਜੂਮਦਾਰ ਅਤੇ ਸਵਾਮੀ ਵਿਵੇਕਾਨੰਦ[34], ਅਤੇ ਸ੍ਰੀਮਤੀ ਏਨੀ ਬੇਸੈਂਟ[35] ਵਰਗੇ ਪੁਰਸ਼ਾਂ ਅਤੇ ਇਸਤਰੀਆਂ ਦੇ ਭਾਸ਼ਨ ਸੁਣੇ ਹੋਏ ਹਨ। ਸ੍ਰੀਮਤੀ ਏਨੀ ਬੇਸੈਂਟ ਦਾ ਭਾਸ਼ਨ ਸੁਣ ਕੇ ਤਾਂ ਇਕ ਵਾਰ ਮੇਰੇ ਮੂੰਹੋਂ ਸੁੱਤੇ-ਸਿੱਧ ਹੀ ਉੱਚੀ ਆਵਾਜ਼ ਵਿਚ ਨਿਕਲ ਗਿਆ ਸੀ ਕਿ "ਇਹ ਤਾਂ ਜਾਦੂਗਰਨੀ ਹੈ, ਜਾਦੂਗਰਨੀ।" ਉਹਨਾਂ ਦੇ ਭਾਸ਼ਨ ਦਾ ਵਿਸ਼ਾ "ਸਰਬ-ਈਸ਼ਵਰਵਾਦ" ਸੀ ਜਿਸ ਨਾਲ ਮੈਂ ਸਹਿਮਤ ਨਹੀਂ ਸੀ ਹੋ ਸਕਦਾ, ਪਰ ਉਹਨਾਂ

ਦੀ ਲਫਾਜ਼ੀ ਅਤੇ ਝਰ-ਝਰ ਪੈਂਦੀ ਸਬਦ-ਧਾਰਾ ਵਿਚ ਮੈਂ ਵਹਿੰਦਾ ਚਲਿਆ ਜਾ ਰਿਹਾ ਸੀ। ਇਹ ਭਾਸ਼ਨ ਉਹਨਾਂ 1893 ਵਿਚ ਲਾਹੌਰ ਵਿਚ ਦਿੱਤਾ ਸੀ। ਇਸ ਕ਼ਾਂਗਰਸ ਵਿਚ ਮੈਂ ਜਿਹੜੇ ਉੱਘੇ ਵਿਅਕਤੀਆਂ ਨੂੰ ਪਹਿਲੀ ਵਾਰ ਵੇਖਿਆ, ਉਹਨਾਂ ਵਿਚ ਪੰਡਿਤ ਹਿਰਦੈ ਨਾਥ ਕੁੰਜ਼ਰੂ ਦੇ ਪਿਤਾ ਪੰਡਿਤ ਅਯੁੱਧਿਆ ਨਾਥ[36] ਵੀ ਸ਼ਾਮਲ ਸਨ। ਸ੍ਰੀ ਬਰਾਡਲੇ ਨੌਰਟਨ (Bradlay Norton), ਜੋ ਉਸ ਵੇਲੇ ਕੱਟੜ ਕਾਂਗਰਸੀ ਸਨ, ਨੇ ਉੱਥੇ ਟਿੱਪਣੀ ਕੀਤੀ ਸੀ ਕਿ ਉਹ ਅਤੇ ਮਦਰਾਸ ਤੋਂ ਉਹਨਾਂ ਦੇ ਸਾਥੀ ਬੰਬਈ ਵਿਚ ਪੁਲੀਸ ਦੀ ਸੁਰੱਖਿਆ ਵਿਚ ਆਏ ਹਨ। ਇਹ ਸੁਣਦਿਆਂ ਹੀ ਪੰਡਿਤ ਅਯੁੱਧਿਆ ਨਾਥ ਖੜ੍ਹੇ ਹੋ ਗਏ ਅਤੇ ਐਲਾਨ ਕੀਤਾ ਕਿ ਇਹ ਮਾਣ ਕੇਵਲ ਮਦਰਾਸ ਦੇ ਕਾਂਗਰਸ ਆਗੂਆਂ ਨੂੰ ਹੀ ਪ੍ਰਾਪਤ ਨਹੀਂ ਹੈ, ਸਗੋਂ ਉਹਨਾਂ ਨੂੰ ਅਤੇ ਯੂ. ਪੀ. ਤੋਂ ਆਏ ਉਹਨਾਂ ਦੇ ਕਾਂਗਰਸ ਸਾਥੀਆਂ ਨੂੰ ਵੀ ਪ੍ਰਾਪਤ ਹੈ। ਉਹਨਾਂ ਨੂੰ ਤਾਂ ਸਗੋਂ ਇਹ ਮਾਣ ਵੀ ਪ੍ਰਾਪਤ ਹੈ ਕਿ ਉਹ ਜਿਸ ਪੁਲੀਸ ਟੁੱਕੜੀ ਦੀ ਸੁਰੱਖਿਆ ਵਿਚ ਆਏ ਹਨ, ਉਹਦਾ ਮੁਖੀ ਇਕ ਉੱਚ ਪੁਲੀਸ ਅਧਿਕਾਰੀ ਹੈ। ਉਹਨਾਂ ਪੁਲੀਸ ਅਧਿਕਾਰੀ ਦਾ ਨਾਂ ਵੀ ਦੱਸਿਆ।

ਬੰਬਈ ਵਿਚ ਹੋਈ ਇਸ ਬਰਾਡਲੇ ਕਾਂਗਰਸ ਦੀ ਗੱਲ ਚੱਲੀ ਹੈ ਤਾਂ ਮੈਂ ਆਪਣੇ ਨਾਲ ਵਾਪਰੀ ਇਕ ਘਟਨਾ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਹੜੀ ਇਸ ਕਾਂਗਰਸ ਸਮਾਗਮ ਵਿਚ ਵਾਪਰੀ ਸੀ ਜਾਂ ਫੇਰ ਕਿਸੇ ਹੋਰ ਮੌਕੇ ਉੱਤੇ ਵਾਪਰੀ ਸੀ। ਸ੍ਰੀ ਰਾਣਾਡੇ ਮੰਚ ਉੱਤੇ ਬੈਠੇ ਪਤਵੰਤੇ ਸੱਜਣਾਂ ਵਿਚ ਸ਼ਾਮਲ ਸਨ। ਉਹ ਕਿਸੇ ਸਮਾਜਿਕ ਕਾਨਫ਼ਰੰਸ ਦੇ ਬਾਰੇ ਮੇਰੇ ਨਾਲ ਕੋਈ ਗੱਲ ਕਰਨੀ ਚਾਹੁੰਦੇ ਸਨ, ਇਸ ਲਈ ਉਹਨਾਂ ਮੈਨੂੰ ਆਪਣੇ ਕੋਲ ਬੁਲਾ ਲਿਆ ਅਤੇ ਆਪਣੇ ਮਗਰ ਪਈਆਂ ਮਹਿਮਾਨਾਂ ਲਈ ਰਾਖਵੀਆਂ ਸੀਟਾਂ ਵਿਚੋਂ ਇਕ ਉੱਤੇ ਮੈਨੂੰ ਬਿਠਾ ਲਿਆ। ਮੈਂ ਮੰਚ ਉੱਤੇ ਬੈਠਾ ਉਹਨਾਂ ਨਾਲ ਗੱਲ ਕਰ ਰਿਹਾ ਸੀ ਕਿ ਸ੍ਰੀ ਰਾਣਾਡੇ ਨੂੰ ਕੁਝ ਮਿੰਟਾਂ ਲਈ ਉੱਠ ਕੇ ਜਾਣਾ ਪਿਆ। ਮੈਂ ਉੱਥੇ ਹੀ ਬੈਠਾ ਰਿਹਾ। ਏਨੇ ਨੂੰ ਇਕ ਸਜਿਆ-ਸੰਵਰਿਆ ਵਿਅਕਤੀ, ਜੋ ਸਪੱਸ਼ਟ ਤੌਰ ਉੱਤੇ ਕਾਂਗਰਸ ਦਾ ਪ੍ਰਬੰਧਕ ਦਿਖਾਈ ਦਿੰਦਾ ਸੀ, ਮੇਰੇ ਕੋਲ ਆਇਆ ਅਤੇ ਰੁਖੀ ਭਾਸ਼ਾ ਵਿਚ ਮੈਨੂੰ ਪੁੱਛਣ ਲੱਗਿਆ : "ਤੁਸੀਂ ਕੌਣ ਹੋ ?" "ਇੱਥੇ ਕਿਉਂ ਬੈਠੇ ਹੋ ?" ਉਹਨੇ ਇਸ ਤਰ੍ਹਾਂ ਦੇ ਕਈ ਸਵਾਲ ਮੈਨੂੰ ਪੁੱਛੇ। ਮੈਂ ਇਸ ਸਭ ਕਾਸੇ ਨੂੰ ਬੜੇ ਹਲਕੇ ਰਉਂ ਵਿਚ ਲਿਆ ਅਤੇ ਠੀਕ ਇਹੀ ਸਵਾਲ ਉਹਨੂੰ ਕਰ ਮਾਰੇ। ਮੰਚ ਉੱਤੇ ਇਕ ਨਾਟਕੀ ਸਥਿਤੀ ਬਣ ਗਈ। ਆਖ਼ਰ ਸ੍ਰੀ ਦਇਆ ਰਾਮ ਸਿਦੂਮਲ, ਆਈ. ਸੀ. ਐਸ. (ਸ਼ਿਕਾਰਪੁਰ), ਜੋ ਮੰਚ ਉੱਤੇ ਮੇਰੇ ਨਾਲ ਹੀ ਬੈਠੇ ਹੋਏ ਸਨ, ਨੇ ਦਖ਼ਲ ਦਿੱਤਾ ਅਤੇ ਕਾਂਗਰਸ ਦੇ ਪ੍ਰਬੰਧਕ ਨੂੰ ਦੱਸਿਆ ਕਿ ਮੈਂ ਕੌਣ ਹਾਂ ਅਤੇ ਇੱਥੇ ਕਿਉਂ ਬੈਠਾ ਹੋਇਆ ਹਾਂ। ਉਹਨੇ ਫੇਰ ਮੈਥੋਂ ਮਾਫੀ ਮੰਗੀ ਅਤੇ ਉੱਥੋਂ ਚਲਦਾ ਬਣਿਆ।

## ਪੰਜਾਬ ਜਾਂਚ ਕਮੇਟੀ

ਇਕ ਤਰ੍ਹਾਂ ਨਾਲ ਉਹ ਮੇਰੀ ਜ਼ਿੰਦਗੀ ਦੇ ਸਭ ਤੋਂ ਵੱਧ ਪ੍ਰੇਰਨਾਦਾਇਕ ਦਿਨ ਸਨ। ਮੈਨੂੰ ਮਾਲਵੀਆ ਜੀ[37], ਮੋਤੀਲਾਲ ਜੀ[38], ਸੀ. ਆਰ ਦਾਸ[25], ਅਬੱਸ ਤਾਇਬਜੀ[39] ਅਤੇ ਹੋਰ ਆਗੂਆਂ ਦੀ ਨੇੜਤਾ ਪ੍ਰਾਪਤ ਸੀ। ਕੇਵਲ ਜਾਂਚ ਦੇ ਸਬੰਧ ਵਿਚ ਹੀ ਨਹੀਂ, ਸਗੋਂ ਸਰਕਾਰ ਨਾਲ ਮਾਮਲੇ ਨਜਿੱਠਣ ਵਿਚ ਇਹ ਆਗੂ ਕਿਵੇਂ ਸੋਚ-ਵਿਚਾਰ ਅਤੇ ਸੂਝ-ਸਿਆਣਪ ਤੋਂ ਕੰਮ ਲੈਂਦੇ ਸਨ, ਮੈਨੂੰ ਇਹ ਵੇਖਣ ਦਾ ਵੀ ਸੁਭਾਗ ਪ੍ਰਾਪਤ ਹੋਇਆ ਹੈ। ਮੈਂ ਇਹ ਨਹੀਂ ਦੱਸ ਸਕਦਾ ਕਿ ਪੰਡਿਤ ਮਦਨ ਮੋਹਨ ਮਾਲਵੀਆ ਨੇ ਕੇਂਦਰੀ ਜੇਲ੍ਹ ਅਤੇ ਲਾਲਾ ਹਰਕਿਸ਼ਨ ਲਾਲ ਦੇ ਘਰ ਦੇ ਕਿੰਨੇ ਚੱਕਰ ਲਾਏ ਅਤੇ ਇਸ ਕੰਮ ਉੱਤੇ ਕਿੰਨੇ ਘੰਟੇ ਖਰਚ ਕੀਤੇ। ਪੰਡਿਤ ਮਾਲਵੀਆ ਨੂੰ ਇਹ ਪਤਾ ਲਾਉਣ ਦੀ ਡਿਊਟੀ ਸੌਂਪੀ ਗਈ ਸੀ ਕਿ ਲਾਲਾ ਹਰਕਿਸ਼ਨ ਲਾਲ ਅਤੇ ਉਹਨਾਂ ਦੇ ਸਾਥੀ ਕਿਨ੍ਹਾਂ ਸ਼ਰਤਾਂ ਉੱਤੇ ਹੰਟਰ ਜਾਂਚ ਕਮੇਟੀ ਦੇ ਸਾਹਮਣੇ ਗਵਾਹਾਂ ਵਜੋਂ ਪੇਸ਼ ਹੋਣ ਲਈ ਸਹਿਮਤ ਹਨ। ਇਸੇ ਹੀ ਸਮੇਂ ਸ੍ਰੀ ਐਂਡਰਿਊਜ਼[40] ਲਾਲਾ ਹਰਕਿਸ਼ਨ ਲਾਲ ਦੇ ਘਰ ਅਤੇ ਸਰਕਾਰੀ ਭਵਨ ਵਿਚਕਾਰ ਚੱਕਰ ਲਾ ਰਹੇ ਸਨ। ਉਹ ਇਹ ਪਤਾ ਲਾ ਰਹੇ ਸਨ ਕਿ ਇਹ ਸ਼ਰਤਾਂ ਸਰਕਾਰ ਨੂੰ ਪ੍ਰਵਾਨ ਹਨ ਜਾਂ ਨਹੀਂ। ਇਸ ਗੱਲਬਾਤ ਦਾ ਟੁੱਟਣਾ ਸਰਕਾਰ ਨਾਲ ਨਾ-ਮਿਲਵਰਤਣ ਸ਼ੁਰੂ ਕਰਨ ਦਾ ਸੰਕੇਤ ਸੀ। ਅੰਤਿਮ ਫ਼ੈਸਲਾ ਲਾਲਾ ਹਰਕਿਸ਼ਨ ਲਾਲ ਦੇ ਘਰ ਦੇ ਪਿਛਵਾੜੇ ਮਲਿਕ ਗਿਰਧਾਰੀ ਲਾਲ ਦੇ ਘਰ ਵਿਚ ਕੁਝ ਗਿਣੇ-ਚੁਣੇ ਆਗੂਆਂ ਦੀਆਂ ਹੋਈਆਂ ਦੋ ਲੰਮੀਆਂ ਬੈਠਕਾਂ ਵਿਚ ਲਿਆ ਗਿਆ। ਇਕ ਬੈਠਕ ਕਰੀਬ-ਕਰੀਬ ਲਗਾਤਾਰ 9 ਘੰਟੇ ਚੱਲੀ। ਮੀਟਿੰਗ ਵਾਲੇ ਕਮਰੇ ਦੇ ਨਾਲ ਦੇ ਕਮਰੇ ਵਿਚ ਫਲ ਅਤੇ ਖਾਣ-ਪੀਣ ਦੀਆਂ ਕੁਝ ਹੋਰ ਵਸਤਾਂ ਰੱਖੀਆਂ ਹੋਈਆਂ ਸਨ। ਜਿਸ ਨੂੰ ਵੀ ਕੁਝ ਖਾਣ ਦੀ ਲੋੜ ਮਹਿਸੂਸ ਹੁੰਦੀ ਉਹ ਸਹਿਜੇ ਜਿਹੇ ਮੀਟਿੰਗ ਵਿਚੋਂ ਉਠਦਾ ਅਤੇ ਨਾਲ ਦੇ ਕਮਰੇ ਵਿਚ ਜਾ ਕੇ ਕੁਝ ਖਾ-ਪੀ ਕੇ ਪਰਤ ਆਉਂਦਾ। ਅਗਲੇ ਦਿਨ ਬੈਠਕ ਤਕਰੀਬਨ 8 ਘੰਟੇ ਚੱਲੀ। ਇਹਨਾਂ ਦੋਵਾਂ ਬੈਠਕਾਂ ਦੇ ਅੰਤ ਉੱਤੇ ਇਹ ਫ਼ੈਸਲਾ ਕੀਤਾ ਗਿਆ ਕਿ ਜੇ ਸਰਕਾਰ ਲਾਲਾ ਹਰਕਿਸ਼ਨ ਲਾਲ, ਲਾਲਾ ਦੁਨੀ ਚੰਦ ਅਤੇ ਪੰਡਿਤ ਰਾਮ ਭਾਈ ਦੱਤ ਅਤੇ ਇਕ-ਦੋ ਹੋਰ ਆਗੂਆਂ ਨੂੰ ਜਾਂਚ ਕਮਰੇ ਵਿਚ ਲਿਆਉਣ ਅਤੇ ਗਵਾਹਾਂ ਦੀ ਜਿਰ੍ਹਾ ਦੌਰਾਨ ਉਹਨਾਂ ਨੂੰ ਉੱਥੇ ਬੈਠੇ ਰਹਿਣ ਦੀ ਆਗਿਆ ਨਹੀਂ ਦਿੰਦੀ ਤਾਂ ਕਾਂਗਰਸ ਨੂੰ ਸਰਕਾਰੀ ਜਾਂਚ ਕਮੇਟੀ ਦਾ ਬਾਈਕਾਟ ਕਰਨਾ ਚਾਹੀਦਾ ਹੈ। ਇਹਨਾਂ ਬੈਠਕਾਂ ਵਿਚ ਇਹ ਗੱਲ ਮਹਿਸੂਸ ਕੀਤੀ ਗਈ ਕਿ ਉਦੋਂ ਤੱਕ ਕੋਈ ਵੀ ਤਸੱਲੀਬਖ਼ਸ਼ ਜਾਂਚ ਨਹੀਂ ਹੋ ਸਕਦੀ, ਜਦੋਂ ਤੱਕ ਗਵਾਹਾਂ ਦੀ ਜਿਰ੍ਹਾ ਮੁੱਖ ਮੁਲਜ਼ਮ ਦੀ ਹਾਜ਼ਰੀ ਵਿਚ ਨਹੀਂ ਕੀਤੀ ਜਾਂਦੀ। ਅਜਿਹਾ ਨਾ ਹੋਣ ਦੀ ਸੂਰਤ ਵਿਚ ਮੁਲਜ਼ਮ ਆਪਣੇ ਵਕੀਲ ਨੂੰ ਕੋਈ ਹਦਾਇਤਾਂ ਨਹੀਂ ਦੇ ਸਕਦਾ। ਇਹ ਵੀ ਕਿਹਾ

ਗਿਆ ਕਿ ਜਿਨ੍ਹਾਂ ਅਧਿਕਾਰੀਆਂ ਨੇ ਮੁਲਜ਼ਮਾਂ ਉੱਤੇ ਗੰਭੀਰ ਦੋਸ਼ ਲਾਏ ਹਨ ਉਹਨਾਂ ਨੂੰ ਸਾਰਾ ਸਮਾਂ ਜਾਂਚ ਕਮਰੇ ਵਿਚ ਹਾਜ਼ਰ ਰਹਿਣ ਦੀ ਆਗਿਆ ਦਿੱਤੀ ਜਾਵੇ। ਇਹ ਕੋਈ ਗੱਲ ਨਹੀਂ ਬਣਦੀ ਕਿ ਕਮੇਟੀ ਤਾਂ ਗਵਾਹਾਂ ਦੀ ਜਿਰ੍ਹਾ ਕਰ ਰਹੀ ਹੋਵੇ, ਜਦੋਂ ਕਿ ਮੁਲਜ਼ਮ ਦਾ ਵਕੀਲ ਉਹਦੀ ਰਾਇ ਲੈਣ ਲਈ ਜੇਲ੍ਹ ਵਿਚ ਤੁਰਿਆ ਫਿਰ ਰਿਹਾ ਹੋਵੇ। ਗਵਾਹ ਮੁਲਜ਼ਮਾਂ ਦੇ ਵਿਰੁੱਧ ਜੋ ਕੁਝ ਕਹਿ ਰਹੇ ਸਨ ਉਹਨੂੰ ਸੁਣਨ ਤੋਂ ਮੁਲਜ਼ਮਾਂ ਨੂੰ ਵਿਰਵਿਆਂ ਕੀਤਾ ਜਾ ਰਿਹਾ ਸੀ ਅਤੇ ਉਹਨਾਂ ਨੂੰ ਗਵਾਹਾਂ ਦੀ ਮੋੜਵੀਂ ਜਿਰ੍ਹਾ ਕਰਨ ਸਬੰਧੀ ਆਪਣੇ ਵਕੀਲ ਨੂੰ ਹਦਾਇਤ ਕਰਨ ਦੀ ਸੰਭਾਵਨਾ ਵੀ ਨਹੀਂ ਸੀ ਦਿੱਤੀ ਜਾ ਰਹੀ। ਇਹਨਾਂ ਹਾਲਤਾਂ ਵਿਚ ਇਹ ਜਾਂਚ ਐਵੇਂ ਅੱਖੀਂ ਘੱਟਾ ਪਾਉਣ ਵਾਲੀ ਗੱਲ ਬਣ ਕੇ ਰਹਿ ਗਈ ਸੀ ਅਤੇ ਮਹਾਤਮਾ ਗਾਂਧੀ[41], ਸੀ. ਆਰ. ਦਾਸ ਅਤੇ ਮੋਤੀਲਾਲ ਨਹਿਰੂ ਦੀ ਇਹ ਦ੍ਰਿੜ੍ਹ ਰਾਇ ਸੀ ਕਿ ਇਹਨਾਂ ਹਾਲਤਾਂ ਵਿਚ ਨਿਆਂਈਂ ਮੁਕੱਦਮਾ ਨਹੀਂ ਚਲਾਇਆ ਜਾ ਸਕਦਾ। ਅਗਲੇ ਦਿਨ ਆਖਰੀ ਦੋ ਘੰਟੇ ਬਿਨਾਂ ਸ਼ੱਕ ਬਹੁਤ ਚਿੰਤਾ ਭਰੇ ਸਨ। ਬਹੁਤ ਭਰੇ ਮਨ ਨਾਲ ਅੰਤਿਮ ਫੈਸਲਾ ਲਿਆ ਗਿਆ। ਕਿਸੇ ਨੂੰ ਵੀ ਨਹੀਂ ਸੀ ਪਤਾ ਕਿ ਹੁਣ ਕੀ ਹੋਵੇਗਾ। ਹਰੇਕ ਦੇ ਮਨ ਵਿਚ ਗੰਭੀਰ ਤੌਖ਼ਲੇ ਸਨ ਅਤੇ ਕੇਵਲ ਇਸ ਭਾਵਨਾ ਨੇ ਹੀ ਉਹਨਾਂ ਨੂੰ ਅੰਤਿਮ ਫ਼ੈਸਲਾ ਲੈਣ ਲਈ ਮਜਬੂਰ ਕੀਤਾ ਕਿ ਲੋਕਾਂ ਦੇ ਆਤਮ-ਸਨਮਾਣ ਨੂੰ ਬਰਕਰਾਰ ਰੱਖਣ ਲਈ ਹੋਰ ਕੋਈ ਵੀ ਰਸਤਾ ਨਹੀਂ ਅਪਣਾਇਆ ਜਾ ਸਕਦਾ। ਇਸ ਦੇ ਬਾਵਜੂਦ ਦੋ ਘੰਟੇ ਸਭਨਾਂ ਦੇ ਮਨਾਂ ਵਿਚ ਤਿੱਖਾ ਸੰਘਰਸ਼ ਚੱਲਦਾ ਰਿਹਾ। ਉਹ ਇਸ ਗੱਲੋਂ ਸੁਚੇਤ ਸਨ ਕਿ ਉਹ ਜਿਹੜਾ ਰਾਹ ਅਪਣਾ ਰਹੇ ਹਨ ਉਸ ਵਿਚ ਭਾਰੀ ਖ਼ਤਰੇ ਲੁਕੇ ਹੋਏ ਹਨ। ਉਹਨਾਂ ਇਹ ਫ਼ੈਸਲਾ ਉਸ ਵੇਲੇ ਕੀਤਾ ਜਦੋਂ ਉਹਨਾਂ ਸਾਹਮਣੇ ਕੋਈ ਰਾਹ ਹੀ ਨਹੀਂ ਸੀ ਬਚਿਆ। ਕੋਈ ਹੋਰ ਫ਼ੈਸਲਾ ਆਪਣੇ ਆਤਮ-ਸਨਮਾਣ ਨੂੰ ਅਤੇ ਲੋਕਾਂ ਦੇ ਗੌਰਵ ਨੂੰ ਗਹਿਣੇ ਪਾ ਕੇ ਹੀ ਕੀਤਾ ਜਾ ਸਕਦਾ ਸੀ ਜਿਸ ਲਈ ਉਹ ਤਿਆਰ ਨਹੀਂ ਸਨ। ਮੈਨੂੰ ਯਾਦ ਹੈ ਕਿ ਮੈਂ ਦੋ-ਤਿੰਨ ਮਹੀਨੇ ਉਹਨਾਂ ਗੱਲਾਂ ਬਾਰੇ ਸੋਚਦਾ ਰਿਹਾ ਸੀ ਜਿਹੜੀਆਂ ਉਹਨਾਂ ਦੋ ਘੰਟਿਆ ਦੌਰਾਨ ਆਗੂਆਂ ਨੇ ਗੰਭੀਰ ਚਿੰਤਾ ਨਾਲ ਬਾਰ-ਬਾਰ ਕਹੀਆਂ ਸਨ। ਮੈਂ ਮਹਿਸੂਸ ਕੀਤਾ ਸੀ ਕਿ ਜਿਹੜਾ ਫ਼ੈਸਲਾ ਲਿਆ ਗਿਆ ਸੀ ਉਹ ਦਲੇਰ ਪੁਰਸ਼ਾਂ ਦਾ ਫ਼ੈਸਲਾ ਸੀ ਜਿਹੜੇ, ਜੋ



ਮਹਾਤਮਾ ਗਾਂਧੀ

ਬਚਾਅ ਦਾ ਮਾੜਾ-ਮੋਟਾ ਵੀ ਰਾਹ ਲੱਭ ਜਾਂਦਾ ਤਾਂ ਏਨਾਂ ਕੁਝ ਦਾਅ ਉੱਤੇ ਨਹੀ ਸੀ ਲਾਉਣਾ ਚਾਹੁੰਦੇ। ਉਹਨਾਂ ਦੀ ਮੰਗ ਤਾਂ ਬਹੁਤ ਹੀ ਮਾਮੂਲੀ ਸੀ। ਉਹ ਬੱਸ ਇਹ ਮੰਗ ਕਰ ਰਹੇ ਸਨ ਕਿ ਜਦੋਂ ਆਗੂਆਂ ਉੱਤੇ ਲਾਏ ਗਏ ਦੋਸ਼ਾਂ ਉੱਤੇ ਚਰਚਾ ਕੀਤੀ ਜਾਵੇ ਉਸ ਵੇਲੇ ਉਹਨਾਂ ਨੂੰ, ਭਾਵੇਂ ਇਕੱਲਿਆਂ-ਇਕੱਲਿਆਂ ਨੂੰ ਹੀ, ਕਮੇਟੀ ਰੂਮ ਵਿਚ ਹਾਜ਼ਰ ਰਹਿਣ ਦੀ ਆਗਿਆ ਦਿੱਤੀ ਜਾਵੇ ਤਾਂ ਜੋ ਉਹ ਆਪਣੇ ਵਿਰੁੱਧ ਕਹੀਆਂ ਜਾ ਰਹੀਆਂ ਗੱਲਾਂ ਸੁਣ ਸਕਣ ਅਤੇ ਆਪਣੇ ਵਕੀਲ ਨੂੰ ਗਵਾਹਾਂ ਤੋਂ ਜ਼ਰੂਰੀ ਸਵਾਲ ਪੁੱਛਣ ਦੀ ਹਦਾਇਤ ਕਰ ਸਕਣ। ਉਹਨਾਂ ਕਿਹਾ ਕਿ ਜਦੋਂ ਤੱਕ ਇਹ ਘੱਟੋ-ਘੱਟ ਮੰਗ ਪ੍ਰਵਾਨ ਨਹੀਂ ਕੀਤੀ ਜਾਂਦੀ ਉਦੋਂ ਤੱਕ ਉਹ ਆਪਣੇ ਸਟੈਂਡ ਉੱਤੇ ਅੜੇ ਰਹਿਣਗੇ ਅਤੇ ਸਭ ਕੁਝ ਦਾਅ ਉੱਤੇ ਲਾਉਣ ਲਈ ਤਿਆਰ ਰਹਿਣਗੇ। ਉਹਨਾਂ ਇਹ ਵੀ ਕਿਹਾ ਕਿ ਜੇ ਸਰਕਾਰ ਨੇ ਇਹ ਗੱਲ ਨਾ ਮੰਨੀ ਤਾਂ ਉਹ ਆਪਣੀ ਆਜ਼ਾਦ ਜਾਂਚ ਕਰਨਗੇ ਅਤੇ ਆਪਣੀ ਵੱਖਰੀ ਰਿਪੋਰਟ ਪ੍ਰਕਾਸ਼ਿਤ ਕਰਨਗੇ। ਉਸੇ ਸ਼ਾਮ ਮੈਂ ਸਰ ਜੌਹਨ ਮੈਨੀਨੌਰਡ ਨੂੰ ਮਿਲਿਆ ਅਤੇ ਉਹਨਾਂ ਨੂੰ ਦੱਸਿਆ ਕਿ ਸਥਿਤੀ ਧਮਾਕਾ ਹੋਣ ਦੇ ਬਿੰਦੂ ਉੱਤੇ ਪਹੁੰਚ ਗਈ ਹੈ ਅਤੇ ਕਿ ਜੇ ਸਰਕਾਰ ਨੇ ਸਿਆਣਪ ਤੋਂ ਕੰਮ ਲੈਂਦਿਆਂ ਆਪਣੇ ਕਦਮ ਵਾਪਸ ਨਾ ਲਏ ਅਤੇ ਉਹ ਰਿਆਇਤ ਨਾ ਦਿੱਤੀ ਜਿਸ ਲਈ ਮਾਲਵੀਆ ਜੀ ਅਤੇ ਸੀ. ਐਫ਼ ਐਂਡਰੀਊਜ਼ ਕਈ ਦਿਨਾਂ ਤੋਂ ਯਤਨ ਕਰਦੇ ਆ ਰਹੇ ਹਨ ਤਾਂ ਅਗਲੇ ਦਿਨ ਅੰਤਿਮ ਫ਼ੈਸਲੇ ਦਾ ਐਲਾਨ ਕਰ ਦਿੱਤਾ ਜਾਵੇਗਾ ਅਤੇ ਉਸ ਸੂਰਤ ਵਿਚ ਸਰਕਾਰ ਦਾਅ ਹਾਰ ਚੁੱਕੀ ਹੋਵੇਗੀ, ਕਿਸੇ ਵੀ ਰਿਆਇਤ ਦੇ ਐਲਾਨ ਲਈ ਬਹੁਤ ਦੇਰ ਹੋ ਚੁੱਕੀ ਹੋਵੇਗੀ। ਸਰ ਜੌਹਨ ਮੈਨੀਨੌਰਡ ਇਹ ਖ਼ਬਰ ਸੁਣ ਕੇ ਬਹੁਤ ਪਰੇਸ਼ਾਨ ਹੋਏ ਅਤੇ ਉਹਨਾਂ ਮੇਰੇ ਤੋਂ ਇਹ ਜਾਣਨਾ ਚਾਹਿਆ ਕਿ ਜੇ ਇਸ ਪੜਾਅ ਉੱਤੇ ਇਹ ਘੱਟੋ-ਘੱਟ ਮੰਗ ਮੰਨ ਲਈ ਜਾਵੇ ਤਾਂ ਕੀ ਗੜਬੜ ਖ਼ਤਮ ਹੋ ਜਾਵੇਗੀ। ਮੈਂ ਉਹਨਾਂ ਨੂੰ ਦੱਸਿਆ ਕਿ ਮੈਂ ਜਿਹੜੀ ਖ਼ਬਰ ਦਿੱਤੀ ਹੈ ਉਹ ਪੱਕੀ ਸੂਚਨਾ ਦੇ ਆਧਾਰ ਉੱਤੇ ਦਿੱਤੀ ਹੈ, ਪਰ ਮੈਂ ਸਾਰੀ ਜ਼ਿੰਮੇਵਾਰੀ ਆਪਣੇ ਮੋਢਿਆਂ ਉੱਤੇ ਨਹੀਂ ਲੈ ਸਕਦਾ। ਮੈਂ ਉਹਨਾਂ ਨੂੰ ਕਿਹਾ ਕਿ ਜੇ ਉਹ ਇਸ ਸਬੰਧੀ ਗਵਰਨਰ ਤੱਕ ਪਹੁੰਚ ਕਰਨ ਲਈ ਲਿਖਤੀ ਤੌਰ ਉੱਤੇ ਸਹਿਮਤ ਹੋ ਜਾਣ ਅਤੇ ਇਸ ਮੁੱਦੇ ਨੂੰ ਆਪਣੀ ਹਮਾਇਤ ਦੇਣ ਦਾ ਵਾਅਦਾ ਕਰਨ ਤਾਂ ਮੈਂ ਕਾਂਗਰਸ ਦੀ



ਮਦਨ ਮੋਹਨ ਮਾਲਵੀਆ

ਇਹ ਘੱਟੋ-ਘੱਟ ਮੰਗ ਇਸ ਮੁੱਦੇ ਬਾਰੇ ਬੋਲਣ ਦਾ ਅਖ਼ਤਿਆਰ ਰੱਖਣ ਵਾਲੇ ਕਿਸੇ ਆਗੂ ਤੋਂ ਲਿਖਵਾ ਕੇ ਲੈ ਆਵਾਂਗਾ। ਉਹਨਾਂ ਮੈਨੂੰ ਇਕ ਚਿੱਠੀ ਦਿੱਤੀ ਜਿਸ ਵਿਚ ਉਹਨਾਂ ਇਸ ਘੱਟੋ-ਘੱਟ ਮੰਗ ਦੀ ਹਮਾਇਤ ਕੀਤੀ ਸੀ ਅਤੇ ਨਾਲ ਹੀ ਇਹ ਕਿਹਾ ਸੀ ਕਿ ਦੂਜੀ ਧਿਰ ਵੀ ਇਹ ਗੱਲ ਲਿਖਤੀ ਰੂਪ ਵਿਚ ਦੱਸੇ ਕਿ ਇਸ ਮੰਗ ਦੀ ਪੂਰਤੀ ਨਾਲ ਕਾਂਗਰਸ ਆਗੂਆਂ ਦੀ ਸੰਤੁਸ਼ਟੀ ਹੋ ਜਾਵੇਗੀ ਅਤੇ ਕਿ ਇਸ ਤੋਂ ਬਾਅਦ ਉਹ ਜਾਂਚ ਕਮੇਟੀ ਦੇ ਕੰਮ ਵਿਚ ਸਹਿਯੋਗ ਦੇਣ ਦਾ ਵਾਅਦਾ ਕਰਨਗੇ। ਮੈਂ ਸਰ ਜੌਹਨ ਮੈਨੀਨੌਂਰਡ ਦੀ ਚਿੱਠੀ ਪੰਡਿਤ ਮਦਨ ਮੋਹਨ ਮਾਲਵੀਆ ਕੋਲ ਲੈ ਗਿਆ। ਉਹਨਾਂ ਨੇ ਵੀ ਅਤੇ ਪੰਡਿਤ ਮੋਤੀ ਲਾਲ ਨਹਿਰੂ ਨੇ ਵੀ ਇਹ ਵੇਖਕੇ ਬਹੁਤ ਤਸੱਲੀ ਮਹਿਸੂਸ ਕੀਤੀ ਕਿ ਸਮਝੌਤੇ ਦੀ ਆਸ ਅਜੇ ਵੀ ਬਣੀ ਹੋਈ ਹੈ। ਪੰਡਿਤ ਮੋਤੀ ਲਾਲ ਨਹਿਰੂ ਨਾਲ ਸਲਾਹ ਮਸ਼ਵਰਾ ਕਰ ਕੇ ਮਾਲਵੀਆ ਜੀ ਨੇ ਇਕ ਚਿੱਠੀ ਲਿਖੀ ਜਿਹੜੀ ਮੈਂ ਉਸੇ ਹੀ ਸ਼ਾਮ ਸਰ ਜੌਹਨ ਮੈਨੀਨੌਂਰਡ ਕੋਲ ਲੈ ਗਿਆ। ਮੈਥੋਂ ਚਿੱਠੀ ਲੈ ਕੇ ਉਹ ਤੁਰੰਤ ਗਵਰਨਰ ਭਵਨ ਚਲੇ ਗਏ ਅਤੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਕਾਂਗਰਸ ਪਾਰਟੀ ਦੀ ਮੰਗ ਪ੍ਰਵਾਨ ਕਰ ਲਈ ਜਾਵੇ। ਮੰਦੇ ਭਾਗਾਂ ਨੂੰ ਸਰ ਐਡਵਰਡ ਮੈਕਲੇਗਨ ਉਸ ਵੇਲੇ ਸ੍ਰੀ (ਹੁਣ ਸਰ) ਜੌਹਨ ਥੌਮਸਨ ਦੇ ਪ੍ਰਭਾਵ ਹੇਠ ਸਨ ਜਿਹੜੇ ਕਾਂਗਰਸ ਪਾਰਟੀ ਨੂੰ ਕੋਈ ਵੀ ਰਿਆਇਤ ਦੇਣ ਦੀ ਗੱਲ ਸੁਣਨ ਲਈ ਤਿਆਰ ਨਹੀਂ ਸਨ। ਸਰ ਜੌਹਨ ਮੈਨੀਨੌਂਰਡ ਦੀ ਗੱਲਬਾਤ ਬਿਨਾਂ ਕੋਈ ਸਿੱਟਾ ਕੱਢਿਆਂ ਦਮ ਤੋੜ ਗਈ ਅਤੇ ਕਾਂਗਰਸ ਦੀ ਜਾਂਚ ਕਮੇਟੀ ਨੇ ਸਰ ਮਾਈਕਲ ਓਡਵਾਈਰ ਦੇ ਮਾਰਸ਼ਲ ਲਾਅ ਦੌਰਾਨ ਹੋਈਆਂ ਜ਼ਿਆਦਤੀਆਂ ਦੀ ਜਾਂਚ ਦਾ ਕੰਮ ਦੁਗੁਣੇ ਉਤਸ਼ਾਹ ਨਾਲ ਸ਼ੁਰੂ ਕਰ ਦਿੱਤਾ।

ਇਹਨਾਂ ਸਤਰਾਂ ਦਾ ਪਾਠਕ ਸ਼ਾਇਦ ਹੀ ਇਹ ਅਹਿਸਾਸ ਕਰ ਸਕੇ ਕਿ ਉਸ ਯਾਦਗਾਰੀ ਹਫ਼ਤੇ, ਜਿਸ ਨੂੰ ਹੁਣ ਕੌਮੀ ਹਫ਼ਤੇ ਦਾ ਗੌਰਵ ਪ੍ਰਾਪਤ ਹੈ, ਦੌਰਾਨ ਵਾਪਰੀਆਂ ਘਟਨਾਵਾਂ ਤੋਂ ਪੰਜਾਬ ਦੇ ਲੋਕ ਕਿਸ ਕਦਰ ਦਹਿਸ਼ਤਜ਼ਦਾ ਸਨ ਅਤੇ ਜਿਸ ਤੋਂ ਬਾਅਦ ਕਰੀਬ ਦੋ ਮਹੀਨਿਆਂ ਲਈ ਮਾਰਸ਼ਲ ਲਾਅ ਲਾਗੂ ਕਰ ਦਿੱਤਾ ਗਿਆ ਸੀ। ਉਸ ਵੇਲੇ ਲੋਕਾਂ ਨੂੰ ਕਿਸ ਵਿਚਾਰਗੀ ਵਾਲੀ ਹਾਲਤ ਵਿਚ ਸੁੱਟ ਦਿੱਤਾ ਗਿਆ ਸੀ, ਇਹ ਦੱਸਣ ਲਈ ਇਕ-ਦੋ ਘਟਨਾਵਾਂ ਦਾ ਜ਼ਿਕਰ ਹੀ ਕਾਫੀ ਹੈ। ਪੰਜਾਬ ਦੇ ਹਿੰਦੂਆਂ ਦੇ ਨਾਇਕ ਪੰਡਿਤ ਮਾਲਵੀਆ ਲੋਕਾਂ ਤੋਂ ਜ਼ਿਆਦਤੀਆਂ ਬਾਰੇ ਪੁੱਛਗਿੱਛ ਕਰਨ ਲਈ ਆਮ ਟਮਟਮ ਵਿਚ ਇਕ-ਦੋ ਵਾਰ ਅੰਮ੍ਰਿਤਸਰ ਗਏ। ਉਸ ਵੇਲੇ ਕੋਈ ਵੀ ਉਹਨਾਂ ਦੇ ਨੇੜੇ ਆਉਣ ਦਾ ਹੌਸਲਾ ਨਹੀਂ ਸੀ ਕਰਦਾ ਮਤੇ ਸਰਕਾਰੀ ਅਧਿਕਾਰੀ ਨਾਰਾਜ਼ ਹੋ ਜਾਣ। ਉੱਚ ਅਧਿਕਾਰੀਆਂ ਦੀ ਨਾਰਾਜ਼ਗੀ ਸਹੇੜਨ ਤੋਂ ਡਰਦਿਆਂ ਕੋਈ ਵੀ ਪਤਵੰਤਾ ਸ਼ਹਿਰੀ ਉਹਨਾਂ ਨੂੰ ਆਪਣੀ ਕਾਰ ਦੇਣ ਲਈ ਤਿਆਰ ਨਹੀਂ ਸੀ। ਟਾਂਗੇਵਾਲੇ ਵੀ ਪੰਡਿਤ ਮਦਨ ਮੋਹਨ ਮਾਲਵੀਆ ਵਰਗੇ ਵਿਅਕਤੀ ਨੂੰ ਆਪਣੇ ਟਾਂਗੇ ਵਿਚ ਬਿਠਾਉਣ ਤੋਂ

ਝਿਜਕਦੇ ਸਨ ਕਿਉਂਕਿ ਉਹਨਾ ਨੂੰ ਡਰ ਸੀ ਕਿ ਮਿਉਸੀਪੈਲਿਟੀ ਦੇ ਅਧਿਕਾਰੀ ਕਿਸੇ ਨਾ ਕਿਸੇ ਬਹਾਨੇ ਉਹਨਾਂ ਦੇ ਲਾਇਸੈਂਸ ਰੱਦ ਕਰ ਦੇਣਗੇ। ਫੇਰ ਇਕ ਹੋਰ ਮੌਕੇ ਉੱਤੇ ਪੰਡਿਤ ਮਾਲਵੀਆ ਕਾਂਗਰਸ ਜਾਂਚ ਕਮੇਟੀ ਦੇ ਸਬੰਧ ਵਿਚ ਗੁਜਰਾਂਵਾਲਾ ਜਾਣਾ ਅਤੇ ਉੱਥੇ ਦੋ ਦਿਨ ਬਿਤਾਉਣਾ ਚਾਹੁੰਦੇ ਸਨ। ਸ੍ਰੀ ਮੇਲਾ ਰਾਮ ਆਨੰਦ-- ਜੋ ਗੁਜਰਾਂਵਾਲਾ ਦੇ ਇਕ ਮੁਲਜ਼ਮ ਸਨ- ਨੇ ਉਹਨਾਂ ਨੂੰ ਇਹਨਾਂ ਦੋ ਦਿਨਾਂ ਦੌਰਾਨ ਉੱਥੇ ਆਪਣੇ ਘਰ ਵਿਚ ਠਹਿਰਣ ਦੀ ਆਗਿਆ ਦੇ ਦਿੱਤੀ। ਘਰ ਉਸ ਵੇਲੇ ਖ਼ਾਲੀ ਪਿਆ ਸੀ। ਪੰਡਿਤ ਮਾਲਵੀਆ ਨੂੰ ਆਪਣੇ ਖਾਣ-ਪੀਣ ਦਾ ਪ੍ਰਬੰਧ ਆਪ ਕਰਨਾ ਪੈਣਾ ਸੀ, ਪਰ ਇਸ ਦੇ ਬਾਵਜੂਦ ਕੁਝ ਹਫਤਿਆਂ ਬਾਅਦ ਜਦੋਂ ਸ੍ਰੀ ਮੇਲਾ ਰਾਮ ਆਨੰਦ (ਵਕੀਲ) ਗੁਜਰਾਂਵਾਲਾ ਪਰਤੇ ਤਾਂ ਉਹਨਾਂ ਨੂੰ ਇਕ ਉੱਚ ਅਧਿਕਾਰੀ ਨੇ ਬੁਲਾ ਭੇਜਿਆ ਅਤੇ ਗੁੱਸੇ ਨਾਲ ਪੁੱਛਿਆ ਕਿ ਉਹਨਾਂ ਪੰਡਿਤ ਮਦਨ ਮੋਹਨ ਮਾਲਵੀਆ ਨੂੰ ਆਪਣੇ ਘਰ ਵਿਚ ਠਹਿਰਨ ਦੀ ਆਗਿਆ ਕਿਉਂ ਦਿੱਤੀ। ਅਧਿਕਾਰੀ ਨੇ ਇਹ ਵੀ ਕਿਹਾ ਕਿ ਪੰਡਿਤ ਮਾਲਵੀਆ ਪੈਸੇ ਖਰਚ ਕੇ ਕਿਸੇ ਸਰਾਂ ਵਿਚ ਰਾਤ ਬਿਤਾ ਸਕਦੇ ਸਨ। ਸ੍ਰੀ ਮੇਲਾ ਰਾਮ ਨੇ ਬਹੁਤ ਬੇਇੱਜ਼ਤੀ ਮਹਿਸੂਸ ਕੀਤੀ, ਪਰ ਉਸ ਵੇਲੇ ਕੋਈ ਵੀ ਜਵਾਬ ਦੇਣ ਦੀ ਸਥਿਤੀ ਵਿਚ ਨਹੀਂ ਸਨ। ਸ੍ਰੀ ਸੀ. ਆਰ. ਦਾਸ ਅਤੇ ਪੰਡਿਤ ਮੋਤੀ ਲਾਲ ਨਹਿਰੂ ਅੰਮ੍ਰਿਤਸਰ ਆਪਣੀ ਕਾਰ ਵਿਚ ਹੀ ਜਾਇਆ ਕਰਦੇ ਸਨ। ਉਹ ਅਜਿਹਾ ਕੇਵਲ ਆਪਣੀ ਸਹੂਲਤ ਲਈ ਹੀ ਨਹੀਂ ਸਨ ਕਰਦੇ ਭਾਵੇਂ ਕਿ ਸਹੂਲਤ ਵਾਲੀ ਗੱਲ ਵੀ ਅਹਿਮ ਸੀ, ਸਗੋਂ ਇਸ ਲਈ ਕਰਦੇ ਸਨ ਕਿ ਜੇ ਉਹਨਾਂ ਅੰਮ੍ਰਿਤਸਰ ਜਾ ਕੇ ਕਿਸੇ ਦੀ ਕਾਰ ਆਦਿ ਵਰਤੀ ਤਾਂ ਉਹਨੂੰ ਅਧਿਕਾਰੀਆਂ ਦੀ ਗੰਭੀਰ ਨਾਰਾਜ਼ਗੀ ਦਾ ਸਾਹਮਣਾ ਕਰਨਾ ਪਵੇਗਾ। ਹੋਰ ਤਾਂ ਹੋਰ, ਉਹ ਆਪਣੇ ਖਾਣ-ਪੀਣ ਦਾ ਸਾਮਾਨ ਵੀ ਆਪਣੇ ਨਾਲ ਕਾਰ ਵਿਚ ਰਖ ਕੇ ਹੀ ਲਿਜਾਇਆ ਕਰਦੇ ਸਨ। ਇਹਦੇ ਨਾਲ ਹੀ ਉਹ ਲੋਕਾਂ ਨੂੰ ਬਿਆਨ ਦੇਣ ਲਈ ਬਹੁਤਾ ਕਹਿੰਦੇ ਵੀ ਨਹੀਂ ਸਨ ਹਾਲਾਂ ਕਿ ਉਹ ਬਹੁਤ ਦਲੇਰੀ ਨਾਲ ਅਤੇ ਨਿਝੱਕਤਾ ਨਾਲ ਲੋਕਾਂ ਤੱਕ ਪਹੁੰਚ ਕਰ ਸਕਦੇ ਸਨ। ਬਹੁਤ ਸਾਰੇ ਬਿਆਨਾਂ ਦੀ ਦੁਬਾਰਾ-ਦੁਬਾਰਾ ਪੜਤਾਲ ਕਰਨੀ ਪੈਂਦੀ ਸੀ ਕਿਉਂਕਿ ਸਾਨੂੰ ਖ਼ਦਸ਼ਾ ਸੀ ਕਿ ਗਵਾਹਾਂ ਉੱਤੇ ਸਰਕਾਰੀ ਦਬਾਅ ਪਾਇਆ ਜਾ ਰਿਹਾ ਹੈ ਅਤੇ ਇਸ ਦੇ ਨਤੀਜੇ ਵਜੋਂ ਕਾਂਗਰਸ



ਸੀ. ਆਰ. ਦਾਸ

ਜਾਂਚ ਕਮੇਟੀ ਸਾਹਮਣੇ ਦਰਜ ਕੀਤੇ ਗਏ ਅਤੇ ਗਵਾਹਾਂ ਦੇ ਦਸਤਖਤਾਂ ਵਾਲੇ ਬਿਆਨ ਵੀ ਸਰਕਾਰੀ ਦਬਾਅ ਹੇਠ ਵਾਪਸ ਲਏ ਜਾ ਸਕਦੇ ਹਨ। ਕੁਝ ਵਧੇਰੇ ਸਨਸਨੀਖੇਜ਼ ਬਿਆਨ, ਜਿਹੜੇ ਜਾਂਚ ਕਮੇਟੀ ਕੋਲ ਪੁੱਜੇ, ਰਿਕਾਰਡ ਨਾ ਕੀਤੇ ਗਏ ਕਿਉਂਕਿ ਉਹ ਬਿਆਨ ਏਨੇ ਸਨਸਨੀਖੇਜ਼ ਸਨ ਕਿ ਝੂਠੇ ਸਿੱਧ ਹੋ ਜਾਣ ਉੱਤੇ ਸਾਡੇ ਲਈ ਗੰਭੀਰ ਸਮੱਸਿਆਵਾਂ ਖੜ੍ਹੀਆਂ ਹੋ ਜਾਣੀਆਂ ਸਨ। ਜਦੋਂ ਤੱਕ ਸਾਨੂੰ ਇਹ ਵਿਸ਼ਵਾਸ ਨਹੀਂ ਸੀ ਹੋ ਜਾਂਦਾ ਕਿ ਬਿਆਨਕਾਰ ਕਿਸੇ ਵੀ ਤਰ੍ਹਾਂ ਦੇ ਗੰਭੀਰ ਸਰਕਾਰੀ ਦਬਾਅ ਹੇਠ ਨਹੀਂ ਝੁਕੇਗਾ ਉਦੋਂ ਤੱਕ ਅਸੀਂ ਉਹਦਾ ਅਜਿਹਾ ਬਿਆਨ ਦਰਜ ਨਹੀਂ ਸੀ ਕਰ ਸਕਦੇ।

ਮਹਾਤਮਾ ਗਾਂਧੀ ਆਪ ਅਜਿਹੇ ਬਿਆਨ ਦਰਜ ਕਰਨ ਦੇ ਸਖ਼ਤ ਵਿਰੋਧੀ ਸਨ ਕਿਉਂਕਿ ਅਜਿਹੇ ਬਿਆਨਾਂ ਕਾਰਨ ਗਵਾਹ ਗੰਭੀਰ ਖਤਰਿਆਂ ਵਿਚ ਫਸ ਸਕਦੇ ਸਨ। ਉਹਨਾਂ ਦਾ ਇਹ ਕਹਿਣਾ ਸੀ ਕਿ ਸਾਨੂੰ ਦੇਸ਼ਭਗਤੀ ਦੇ ਨਾਂ ਉੱਤੇ ਵੀ ਅਜਿਹਾ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਇਹ ਬੜਾ ਦਿਲਚਸਪ ਨਜ਼ਾਰਾ ਹੁੰਦਾ ਸੀ ਕਿ ਸ੍ਰੀ ਸੀ. ਆਰ ਦਾਸ ਅੰਮ੍ਰਿਤਸਰ ਵਿਚ ਕਿਸੇ ਗਲੀ ਦੇ ਵਿਚਕਾਰ ਬੈਠੇ ਹੁੰਦੇ, ਆਪਣੇ ਸੁੰਦਰ ਪਚਵਨ ਹੁੱਕੇ 'ਚੋਂ ਕਸ਼ ਲਾਈ ਜਾਂਦੇ ਅਤੇ ਨਾਲ ਦੀ ਨਾਲ ਆਪਣੇ ਦੁਆਲੇ ਜੁੜੇ ਪੁਰਸ਼ਾਂ ਅਤੇ ਇਸਤਰੀਆਂ ਦੇ ਬਿਆਨ ਦਰਜ ਕਰੀ ਜਾਂਦੇ। ਅਸੀਂ ਉਹਨਾਂ ਦੀ ਰੋਲਜ਼ ਰਾਇਸ ਕਾਰ ਵਿਚ ਸਵੇਰੇ ਨਿਕਲਦੇ ਅਤੇ ਰਾਤ ਪਈ ਉੱਤੇ ਮੁੜਦੇ। ਪੰਡਿਤ ਮੋਤੀਲਾਲ ਨਹਿਰੂ ਅਤੇ ਪੰਡਿਤ ਮਦਨ ਮੋਹਨ ਮਾਲਵੀਆ ਦੀ ਰੁਟੀਨ ਵੀ ਇਹੀ ਹੁੰਦੀ। ਲੋਕਾਂ ਨੂੰ ਸਬੂਤ ਪੇਸ਼ ਕਰਨ ਲਈ ਪ੍ਰੇਰਨਾ ਬਹੁਤ ਮੁਸ਼ਕਲ ਕਾਰਜ ਸੀ ਭਾਵੇਂ ਕਿ ਉਹਨਾਂ ਦੇ ਮਨਾਂ ਵਿਚ ਬਹੁਤ ਰੋਸ ਸੀ। ਜਦੋਂ ਪੁਰਸ਼ ਅਤੇ ਇਸਤਰੀਆਂ ਕਾਂਗਰਸ ਕਮੇਟੀ ਦੇ ਜੱਜਾਂ ਦੇ ਸਾਹਮਣੇ ਪੇਸ਼ ਹੁੰਦੀਆਂ ਤਾਂ ਉਹਨਾਂ ਦੇ ਚਿਹਰੇ ਉੱਤੇ ਲਟਕੇ ਹੋਏ ਭੈ ਨੂੰ ਸਾਫ਼ ਵੇਖਿਆ ਜਾ ਸਕਦਾ ਸੀ।

ਜਦੋਂ ਕਾਂਗਰਸ ਕਮੇਟੀ ਦੀ ਆਜ਼ਾਦ ਜਾਂਚ ਚੱਲ ਰਹੀ ਸੀ, ਐਨ ਉਸੇ ਸਮੇਂ ਸ੍ਰੀ ਸੀ. ਆਰ. ਦਾਸ ਨੇ ਅਜਿਹੇ ਪ੍ਰਬੰਧ ਕੀਤੇ ਹੋਏ ਸਨ ਕਿ ਹੰਟਰ ਜਾਂਚ ਕਮੇਟੀ ਦੀ ਨਿਤ ਦਿਨ ਦੀ ਕਾਰਵਾਈ ਦੀ ਅੱਖਰ-ਅੱਖਰ ਰਿਪੋਰਟ ਸਾਨੂੰ ਮਿਲ ਜਾਂਦੀ ਸੀ। ਕਮੇਟੀ ਆਪਣੀਆਂ ਬੈਠਕਾਂ ਟਾਊਨ ਹਾਲ ਵਿਚ ਕਰਦੀ ਸੀ। ਸ੍ਰੀ ਸੀ. ਆਰ. ਦਾਸ ਲਾਹੌਰ ਤੋਂ ਆਪਣੇ ਨਾਲ ਦੋ ਮਾਹਿਰ ਸਟੈਨੋਗਰਾਫਰ ਲੈ ਕੇ ਆਏ ਸਨ। ਉਹਨਾਂ ਦੋਵਾਂ ਦਾ ਮੁੱਖ ਕੰਮ ਹੰਟਰ ਕਮਿਸ਼ਨ ਸਾਹਮਣੇ ਪੇਸ਼ ਕੀਤੇ ਜਾਂਦੇ ਸਬੂਤਾਂ ਨੂੰ ਦਰਜ ਕਰਨਾ ਸੀ। ਵਧੇਰੇ ਅਹਿਮ ਸਬੂਤ ਨੂੰ ਅੱਖਰ-ਅੱਖਰ ਦਰਜ ਕਰ ਲਿਆ ਜਾਂਦਾ ਸੀ। ਹਰ ਸ਼ਾਮ ਸ੍ਰੀ ਸੀ. ਆਰ ਦਾਸ ਨੂੰ ਸਬੂਤਾਂ ਦੀ ਟਾਈਪ ਕੀਤੀ ਹੋਈ ਰਿਪੋਰਟ ਪੜ੍ਹ ਕੇ ਸੁਣਾਈ ਜਾਂਦੀ ਤਾਂ ਜੋ ਉਹਨਾਂ ਨੂੰ ਪਤਾ ਲੱਗ ਸਕੇ ਕਿ ਸਰਕਾਰੀ ਕਮੇਟੀ ਸਾਹਮਣੇ ਕੀ ਗਵਾਹੀਆ ਪੇਸ਼ ਕੀਤੀਆਂ ਗਈਆਂ ਸਨ ਅਤੇ ਉਹਨਾਂ ਨੂੰ ਇਸ ਗੱਲ ਦਾ ਪਤਾ ਗਵਰਨਰ ਨਾਲੋਂ ਕਈ ਘੰਟੇ ਪਹਿਲਾਂ ਲੱਗ

ਜਾਂਦਾ ਸੀ। ਮੈਨੂੰ ਇਕ ਦਿਨ ਦੀ ਘਟਨਾ ਅਜੇ ਵੀ ਚੰਗੀ ਤਰ੍ਹਾ ਯਾਦ ਹੈ ਜਦੋਂ ਇਕ ਸਟੈਨੋਗਰਾਫਰ ਨੇ ਜਨਰਲ ਡਾਇਰ ਦੀ ਗਵਾਹੀ ਪੜ੍ਹ ਕੇ ਸੁਣਾਈ ਤਾ ਸ੍ਰੀ ਦਾਸ ਦਾ ਚਿਹਰਾ ਇਕਦਮ ਖਿੜ ਗਿਆ। ਗਵਾਹੀ ਪੜ੍ਹੇ ਜਾਣ ਤੋਂ ਪੰਜਾਂ ਮਿੰਟਾ ਸ਼ਾਅਦ ਉਹਨਾਂ ਇਕ ਵਿਅਕਤੀ ਨੂੰ ਤਾਰ ਘਰ ਭੇਜਿਆ ਅਤੇ ਇਹ ਸਮੁੱਚੀ ਗਵਾਹੀ ਤਾਰ ਰਾਹੀਂ ਆਪਣੇ ਸੌਲਿਸਟਰ ਨੂੰ ਭੇਜਣ ਲਈ ਕਿਹਾ। ਮੈਨੂੰ ਸੌਲਿਸਟਰ ਦਾ ਨਾ ਭੁੱਲ ਗਿਆ ਹੈ ਭਾਵੇਂ ਕਿ ਅਸੀਂ ਲਾਹੌਰ ਵਿਚ ਉਹਨਾਂ ਨੂੰ ਮਿਲੇ ਸੀ ਜਦੋਂ ਉਹ ਕਾਗਰਸ ਜਾਂਚ ਕਮੇਟੀ ਦੇ ਸਬੰਧ ਵਿਚ ਆਏ ਸਨ। ਮੇਰਾ ਖ਼ਿਆਲ ਹੈ ਕਿ ਜਨਰਲ ਡਾਇਰ ਦੀ ਗਵਾਹੀ ਤਾਰ ਰਾਹੀਂ ਇੰਡਲੈਂਡ ਭੇਜਣ ਉੱਤੇ ਸ੍ਰੀ ਦਾਸ ਦੇ ਕਰੀਬ 1,500 ਰੁਪਏ ਖ਼ਰਚ ਹੋ ਗਏ ਸਨ। ਇਹ ਅੰਦਾਜ਼ਾ ਤਾਂ ਲਾਇਆ ਹੀ ਜਾ ਸਕਦਾ ਹੈ ਕਿ ਇੰਗਲੈਂਡ ਦੇ ਉਦਾਰਵਾਦੀ ਮਾਹੌਲ ਵਿਚ ਜਦੋਂ ਇਹ ਗਵਾਹੀ ਪੁੱਜੀ ਹੋਵੇਗੀ ਤਾਂ ਇਹਨੇ ਸਰਕਾਰੀ ਹਲਕਿਆਂ ਵਿਚ ਕਿਸ ਕਦਰ ਸਨਸਨੀ ਪੈਦਾ ਕਰ ਦਿੱਤੀ ਹੋਵੇਗੀ। ਇਹ ਗਵਾਹੀ ਜਨਤਕ ਰਾਇ ਦੇ ਸਬੰਧ ਵਿਚ ਤਾ ਇਕ ਵੱਡਾ ਮੋੜ ਸਿੱਧ ਹੋਈ ਸੀ, ਪਰ ਬਰਤਾਨਵੀ ਅਧਿਕਾਰੀ ਅਨੁਸ਼ਾਸਨ ਵਿਚ ਇਸ ਕਦਰ ਬੱਝੇ ਹੋਏ ਸਨ ਕਿ ਜਨਰਲ ਡਾਇਰ ਦੀ ਗਵਾਹੀ ਨਾਲ ਸਰਕਾਰੀ ਪੁਜ਼ੀਸ਼ਨ ਦਾ ਭਾਂਡਾ ਭੱਜ ਜਾਣ ਉੱਤੇ ਉਹਨਾਂ ਆਪਣੇ ਚਿਹਰੇ ਉੱਤੇ ਕੋਈ ਘਬਰਾਹਟ ਨਹੀਂ ਸੀ ਆਉਣ ਦਿੱਤੀ। ਉਹਨਾਂ ਸਮੁੱਚੀ ਸਥਿਤੀ ਦਾ ਬਹਾਦਰੀ ਨਾਲ ਟਾਕਰਾ ਕੀਤਾ ਅਤੇ ਇਸ ਗੱਲ ਉੱਤੇ ਅੜੇ ਰਹੇ ਕਿ ਜਨਰਲ ਡਾਇਰ ਵੱਲੋਂ ਸਮੇਂ ਸਿਰ ਕੀਤੀ ਕਾਰਵਾਈ ਸਦਕਾ ਇਕ ਵੱਡੀ ਬਗ਼ਾਵਤ ਟਲ ਗਈ ਹੈ। ਉਹ ਇੰਜ ਕਰ ਕੇ ਆਪਣੇ ਪੱਖ ਤੋਂ ਤਾਂ ਮੌਕਾ ਸਾਂਭ ਗਏ, ਪਰ ਉਹਨਾਂ ਦੇ ਇਸ ਰਵੱਈਏ ਨੇ ਬਰਤਾਨਵੀ ਸਰਕਾਰ ਦੇ ਚੰਗੇ ਇਰਾਦਿਆਂ ਬਾਰੇ ਭਾਰਤੀ ਲੋਕਾਂ ਦੇ ਵਿਸ਼ਵਾਸ ਨੂੰ ਭਾਰੀ ਧੱਕਾ ਲਾਇਆ। ਜਿਵੇਂ ਅਸੀਂ ਸਭ ਜਾਣਦੇ ਹੀ ਹਾਂ, ਉਪਰਲੇ ਸਦਨ ਨੇ ਇਕ ਮਤਾ ਪਾਸ ਕਰ ਕੇ ਜਨਰਲ ਡਾਇਰ ਦੀ ਪ੍ਰਸ਼ੰਸਾ ਕੀਤੀ ਸੀ।

ਮੈਂ ਇੱਥੇ ਇਕ ਗੱਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਦਾ ਆਮ ਲੋਕਾਂ ਨੂੰ ਸ਼ਾਇਦ ਪਤਾ ਨਹੀਂ ਹੈ, ਉਹ ਇਹ ਹੈ ਕਿ ਹੰਟਰ ਕਮੇਟੀ ਦੇ ਭਾਰਤੀ ਮੈਂਬਰਾਂ ਨੇ ਗਵਾਹਾਂ ਤੋਂ ਜਿਹੜੇ ਸਵਾਲ ਪੁੱਛੇ ਸਨ ਉਹ ਅਸੀਂ ਤਿਆਰ ਕੀਤੇ ਸਨ। ਅਸੀਂ ਪੰਡਿਤ ਜਗਨ ਨਾਰਾਇਣ, ਨਵਾਬ ਸੁਲਤਾਨ ਅਹਿਮਦ ਅਤੇ ਸ੍ਰੀ ਚਿਮਨਲਾਲ ਸੇਤਲਵੜ[42] ਵੱਲੋਂ ਪੁੱਛੇ ਜਾਣ ਵਾਲੇ ਸਵਾਲਾਂ ਨੂੰ ਤਿਆਰ ਕਰਨ ਲਈ ਪੰਡਿਤ ਮੋਤੀਲਾਲ ਨਹਿਰੂ ਦੀ ਅਗਵਾਈ ਹੇਠ ਇਕ ਛੋਟੀ ਜਿਹੀ ਕਮੇਟੀ ਕਾਇਮ ਕਰ ਲਈ ਗਈ ਜਿਸ ਦੇ ਤਿੰਨ ਜਾਂ ਚਾਰ ਮੈਂਬਰ ਸਨ। ਸਾਨੂੰ ਪਤਾ ਸੀ ਕਿ ਹੰਟਰ ਕਮੇਟੀ ਨੇ ਕਿਹੜੇ ਗਵਾਹਾਂ ਤੋਂ ਪੁੱਛ-ਪੜਤਾਲ ਕਰਨੀ ਹੈ। ਅਸੀਂ ਆਪਣੇ ਆਗੂਆਂ ਦੇ ਕਹੇ ਅਨੁਸਾਰ ਹਰੇਕ ਜਾਣਕਾਰੀ ਪੂਰੀ ਤਨਦੇਹੀ ਨਾਲ ਇਕੱਠੀ ਕਰਦੇ ਸੀ ਅਤੇ ਹਰੇਕ ਗਵਾਹ ਨੂੰ ਪੁੱਛੇ ਜਾਣ ਵਾਲੇ ਸਵਾਲ ਤਿਆਰ ਕਰਦੇ

ਸੀ। ਇਹਨਾਂ ਸਵਾਲਾ ਦੀਆਂ ਟਾਈਪ ਕਾਪੀਆਂ ਹਰੇਕ ਭਾਰਤੀ ਮੈਂਬਰ ਨੂੰ ਮੀਟਿੰਗ ਤੋਂ ਇਕ ਦਿਨ ਪਹਿਲਾਂ, ਦੇਰ ਤੋਂ ਦੇਰ ਰਾਤ ਤੱਕ ਪੁਚਾ ਦਿੱਤੀਆਂ ਜਾਂਦੀਆਂ ਸਨ। ਦੋ ਮੈਂਬਰਾਂ ਪੰਡਿਤ ਜਗਨ ਨਾਰਾਇਣ ਅਤੇ ਸੁਲਤਾਨ ਅਹਿਮਦ ਤੱਕ ਇਹ ਕਾਪੀਆਂ ਪੁਚਾਉਣ ਦੀ ਜ਼ਿੰਮੇਵਾਰੀ ਆਮ ਤੌਰ ਉੱਤੇ ਮੈਨੂੰ ਸੌਂਪੀ ਜਾਂਦੀ। ਮੈਨੂੰ ਇਹ ਨਹੀਂ ਪਤਾ ਕਿ ਸ੍ਰੀ ਸੇਤਲਵੜ ਤੱਕ ਉਹ ਕਾਪੀਆਂ ਕੌਣ ਪੁਚਾਉਂਦਾ ਸੀ। ਇਸ ਸਮੁੱਚੇ ਮਾਮਲੇ ਨੂੰ ਬਹੁਤ ਹੀ ਗੁਪਤ ਰਖਿਆ ਜਾਂਦਾ ਸੀ ਅਤੇ ਇਸ ਲਈ ਸਵਾਲਾਂ ਦੀਆਂ ਟਾਈਪ ਕੀਤੀਆਂ ਹੋਈਆਂ ਕਾਪੀਆਂ ਅਜਿਹੇ ਭਰੋਸੇ ਵਾਲੇ ਬੰਦਿਆਂ ਨੂੰ ਦੇ ਕੇ ਭੇਜੀਆਂ ਜਾਂਦੀਆਂ ਸਨ ਜਿਹੜੇ ਭਾਰਤੀ ਮੈਂਬਰਾਂ ਨੂੰ ਕਾਪੀਆਂ ਸੌਂਪ ਹੀ ਨਹੀਂ ਸਨ ਸਕਦੇ, ਸਗੋਂ ਉਹਨਾਂ ਸਵਾਲਾਂ ਦੀ ਵਿਆਖਿਆ ਵੀ ਕਰ ਸਕਦੇ ਸਨ ਅਤੇ ਮੰਗੇ ਜਾਣ ਉੱਤੇ ਮੈਂਬਰਾਂ ਨੂੰ ਕੋਈ ਹੋਰ ਜਾਣਕਾਰੀ ਵੀ ਦੇ ਸਕਦੇ ਸਨ। ਪੰਡਿਤ ਜਗਨ ਨਾਰਾਇਣ ਇਸ ਗੱਲੋਂ ਪ੍ਰਸਿੱਧ ਹੋ ਗਏ ਸਨ ਕਿ ਉਹਨਾਂ ਬਹੁਤ ਸਾਰੇ ਘੋਖਵੇਂ ਸਵਾਲ ਪੁੱਛੇ ਸਨ। ਉਹ ਅਜਿਹੇ ਸਵਾਲ ਇਸ ਕਰਕੇ ਨਹੀਂ ਸਨ ਪੁੱਛਦੇ ਕਿ ਉਹ ਦੂਜੇ ਦੋ ਭਾਰਤੀ ਮੈਂਬਰਾਂ ਨਾਲੋਂ ਚੰਗੇਰੀ ਪੁਜ਼ੀਸ਼ਨ ਵਿਚ ਸਨ, ਸਗੋਂ ਇਸ ਕਰਕੇ ਪੁੱਛਦੇ ਸਨ ਕਿ ਉਹ ਜਾਂਚ ਕਮੇਟੀ ਵਿਚ ਸ਼ਾਮਲ ਸਨ ਅਤੇ ਜਿਸ ਸਦਕਾ ਉਹਨਾਂ ਨੂੰ ਸਵਾਲ ਪੁੱਛਣ ਦਾ ਪਹਿਲੀ ਵਾਰ ਮੌਕਾ ਮਿਲਿਆ ਸੀ। ਨਵਾਬ ਸੁਲਤਾਨ ਅਹਿਮਦ ਕਮੇਟੀ ਦੇ ਤੀਜੇ ਅਤੇ ਆਖਰੀ ਭਾਰਤੀ ਮੈਂਬਰ ਸਨ, ਇਸ ਲਈ ਉਹਨਾਂ ਦੇ ਸਵਾਲ ਬਹੁਤ ਥੋੜ੍ਹੇ ਹੁੰਦੇ ਸਨ। ਬਹੁਤੇ ਸਵਾਲ ਤਾਂ ਉਹਨਾਂ ਦੀ ਵਾਰੀ ਆਉਣ ਤੋਂ ਪਹਿਲਾਂ ਪੰਡਿਤ ਜਗਨ ਨਾਰਾਇਣ ਅਤੇ ਸ੍ਰੀ ਸੇਤਲਵੜ ਪੁੱਛ ਚੁੱਕੇ ਹੁੰਦੇ ਸਨ। ਇਸ ਦੇ ਬਾਵਜੂਦ ਉਹ ਕੁਝ ਬਹੁਤ ਹੀ ਟੇਢੇ ਕਿਸਮ ਦੇ ਸਵਾਲ ਪੁੱਛਦੇ ਸਨ ਅਤੇ ਗਵਾਹਾਂ ਦੀ ਜਿਰ੍ਹਾ ਕਰਨ ਲਈ ਉਹ ਕਾਫੀ ਪ੍ਰਸਿੱਧ ਹੋ ਗਏ ਸਨ। ਸਰਕਾਰ ਨੂੰ ਜ਼ਰੂਰ ਪਤਾ ਲੱਗ ਗਿਆ ਹੋਵੇਗਾ ਕਿ ਤਿੰਨ ਭਾਰਤੀ ਮੈਂਬਰਾਂ ਨੂੰ ਉਹਨਾਂ ਲੋਕਾਂ ਵੱਲੋਂ ਜਾਣਕਾਰੀ ਦਿੱਤੀ ਜਾ ਰਹੀ ਹੈ ਜਿਨ੍ਹਾਂ ਨੇ ਸਰਕਾਰੀ ਜਾਂਚ ਕਮੇਟੀ ਦਾ ਖੁੱਲ੍ਹੇਆਮ ਬਾਈਕਾਟ ਕੀਤਾ ਹੈ, ਪਰ ਜਿੱਥੋਂ ਤੱਕ ਆਮ ਲੋਕਾਂ ਦਾ ਸਬੰਧ ਸੀ, ਮੈਨੂੰ ਯਕੀਨ ਹੈ ਕਿ ਉਹ ਸਾਡੀਆਂ ਸਰਗਰਮੀਆਂ ਬਾਰੇ ਹਨੇਰੇ ਵਿਚ ਸਨ। ਇੱਥੇ ਮੈਂ ਇਹ ਗੱਲ ਵੀ ਦੱਸਣੀ ਜ਼ਰੂਰੀ ਸਮਝਦਾ ਹਾਂ ਕਿ ਮਹਾਤਮਾ ਗਾਂਧੀ ਨੂੰ ਇਸ ਕਾਰਜ-ਵਿਧੀ ਬਾਰੇ ਕੁਝ ਨਹੀਂ ਸੀ ਦੱਸਿਆ ਗਿਆ। ਸਾਨੂੰ ਪਤਾ ਸੀ ਕਿ ਉਹਨਾਂ ਇਸ ਕੰਮ ਨੂੰ ਟੇਢੀ ਨਜ਼ਰ ਨਾਲ ਵੇਖਣਾ ਸੀ ਜੋ ਖੁੱਲ੍ਹੇਆਮ ਅਤੇ ਨੰਗੇ-ਚਿੱਟੇ ਰੂਪ ਵਿਚ ਨਹੀਂ ਸੀ ਕੀਤਾ ਜਾ ਰਿਹਾ। ਦੂਜੇ ਮੈਂਬਰ ਇਸ ਵਿਚਾਰ ਦੇ ਨਹੀਂ ਸਨ ਅਤੇ ਬਿਨਾਂ ਸ਼ੱਕ ਕਈ ਮਾਮਲਿਆਂ 'ਚ ਉਹਨਾਂ ਹੀ ਹਥਿਆਰਾਂ ਦੀ ਵਰਤੋਂ ਕੀਤੀ ਜਾ ਰਹੀ ਸੀ ਜਿਨ੍ਹਾਂ ਦੀ ਅਜਿਹੀ ਸਥਿਤੀ ਵਿਚ ਸਰਕਾਰ ਨੇ ਵੀ ਵਰਤੋਂ ਕਰਨੀ ਸੀ ਅਤੇ ਆਪਣੇ ਭਾਰੀ ਸਾਧਨਾਂ ਕਾਰਨ ਉਹ ਅਜਿਹੇ ਹਥਿਆਰਾਂ ਦੀ ਵਰਤੋਂ ਕਰ ਵੀ ਰਹੀ ਸੀ। ਮੈਂ ਇੱਥੇ ਇਕ ਘਟਨਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ

ਜਿਸ ਤੋਂ ਉਸ ਦੂਰੀ ਦਾ ਪਤਾ ਲੱਗਦਾ ਹੈ ਜਿਹੜੀ ਮਹਾਤਮਾ ਗਾਂਧੀ ਅਤੇ ਕਾਂਗਰਸ ਲਹਿਰ ਦੇ ਦੂਜੇ ਮਹਾਨ ਆਗੂਆਂ ਵਿਚਕਾਰ ਬਣੀ ਹੋਈ ਸੀ। ਇਕ ਵਾਰ ਇਕ ਸੱਜਣ, ਜਿਸ ਦਾ ਸਾਡੀ ਲਹਿਰ ਨਾਲ ਸਿੱਧਾ ਸਬੰਧ ਸੀ, ਸਾਡੇ ਕੋਲ ਇਕ ਸਰਕਾਰੀ ਦਸਤਾਵੇਜ ਲੈ ਕੇ ਆਏ ਜੋ ਸਾਡੀ ਆਪਣੀ ਜਾਂਚ ਲਈ ਅਤਿਅੰਤ ਮਹੱਤਵ ਰਖਦੀ ਸੀ। ਇਹ ਦਸਤਾਵੇਜ਼ ਉਹਨਾਂ ਜਿਸ ਢੰਗ ਨਾਲ ਪ੍ਰਾਪਤ ਕੀਤੀ ਸੀ ਉਹ ਬਹੁਤਾ ਵਾਜਬ ਨਹੀਂ ਸੀ। ਇਹ ਇਕ ਗੁਪਤ ਦਸਤਾਵੇਜ਼ ਸੀ ਜੋ ਇਕ ਸਰਕਾਰੀ ਵਿਭਾਗ ਦੇ ਰਿਕਾਰਡ ਨਾਲ ਸਬੰਧਿਤ ਸੀ। ਮੈਂ ਉਸ ਸੱਜਣ ਨੂੰ ਕਿਹਾ ਕਿ ਉਹ ਇਹ ਦਸਤਾਵੇਜ਼ ਸਿੱਧੀ ਪੰਡਿਤ ਮੋਤੀਲਾਲ ਨਹਿਰੂ ਕੋਲ ਲੈ ਕੇ ਜਾਣ। ਉਹ ਪੰਡਿਤ ਮੋਤੀਲਾਲ ਨਹਿਰੂ ਅਤੇ ਪੰਡਿਤ ਮਦਨ ਮੋਹਨ ਮਾਲਵੀਆ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ। ਇਹ ਦਸਤਾਵੇਜ਼ ਦੋਵਾਂ ਆਗੂਆਂ ਨੂੰ ਵਿਖਾਈ ਗਈ ਤਾਂ ਉਹਨਾਂ ਉਹਦੀ ਸੁਘੜਤਾ ਅਤੇ ਸਿਆਣਪ ਦੀ ਪ੍ਰਸੰਸਾ ਕੀਤੀ ਜਿਸ ਸਦਕਾ ਉਹ ਅਜਿਹੀ ਅਹਿਮ ਦਸਤਾਵੇਜ਼ ਦੀ ਕਾਪੀ ਲੈ ਆਇਆ ਸੀ। ਉਹ ਸੱਜਣ ਇਹ ਦਸਤਾਵੇਜ਼ ਮਹਾਤਮਾ ਗਾਂਧੀ ਨੂੰ ਵੀ ਵਿਖਾਉਣਾ ਚਾਹੁੰਦੇ ਸਨ। ਮੈਂ ਉਹਨਾਂ ਨੂੰ ਕਿਹਾ ਕਿ ਮਹਾਤਮਾ ਗਾਂਧੀ ਨੂੰ ਇਹ ਦਸਤਾਵੇਜ਼ ਨਾ ਹੀ ਵਿਖਾਈ ਜਾਵੇ ਤਾਂ ਚੰਗਾ ਹੈ, ਪਰ ਉਹ ਆਪਣੀ ਸੁਘੜਤਾ ਉੱਤੇ ਫੁੱਲੇ ਨਹੀਂ ਸੀ ਸਮਾ ਰਹੇ ਅਤੇ ਗਾਂਧੀ ਜੀ ਦੇ ਮੂੰਹੋਂ ਵੀ ਉਹੋ ਹੀ ਪ੍ਰਸੰਸਾ-ਭਰੇ ਸ਼ਬਦ ਸੁਣਨੇ ਚਾਹੁੰਦੇ ਸਨ ਜਿਹੜੇ ਦੂਜੇ ਦੋ ਮਹਾਨ ਆਗੂਆਂ ਦੇ ਮੂੰਹੋਂ ਸੁਣੇ ਸਨ। ਖੈਰ ਉਹ ਸੱਜਣ ਇਹ ਦਸਤਾਵੇਜ਼ ਮਹਾਤਮਾ ਗਾਂਧੀ ਕੋਲ ਵੀ ਲੈ ਗਏ। ਮੈਂ ਨਾਲ ਨਹੀਂ ਸੀ ਗਿਆ, ਪਰ ਮੇਰੇ ਮਿੱਤਰਾਂ ਨੇ ਬਾਅਦ ਵਿਚ ਦੱਸਿਆ ਕਿ ਉੱਥੇ ਕੀ ਵਾਪਰਿਆ ਸੀ। ਮਹਾਤਮਾ ਗਾਂਧੀ ਨੇ ਇਕ ਮਿੰਟ ਲਈ ਦਸਤਾਵੇਜ਼ ਵੱਲ ਵੇਖਿਆ ਅਤੇ ਫੇਰ ਇਕ ਦਮ ਉਸ ਸੱਜਣ ਨੂੰ ਪੁੱਛਿਆ ਕਿ ਉਹਨੇ ਇਹ ਦਸਤਾਵੇਜ਼ ਕਿਵੇਂ ਪ੍ਰਾਪਤ ਕੀਤੀ ਹੈ। ਤੇ ਜਦੋਂ ਉਹਨਾਂ ਸਾਰੀ ਗੱਲ ਮਹਾਤਮਾ ਗਾਂਧੀ ਨੂੰ ਦੱਸੀ ਤਾਂ ਮਹਾਤਮਾ ਗਾਂਧੀ ਨੇ ਇਸ ਗੰਦੇ ਚਿੱਥੜੇ ਨੂੰ ਘੋਖਣ ਤੋਂ ਇਨਕਾਰ ਕਰ ਦਿੱਤਾ। ਉਹਨਾਂ ਇਕ ਅਧਿਕਾਰੀ ਨੂੰ ਪਸ਼ੇਮਾਨੀ ਵਾਲੀ ਹਾਲਤ 'ਚ ਪਾ ਦੇਣ ਲਈ ਉਸ ਸੱਜਣ ਦੀ ਚੰਗੀ ਝਾੜ-ਝੰਭ ਕੀਤੀ ਅਤੇ ਕਿਹਾ ਕਿ ਸਾਡਾ ਕੰਮ ਬਹੁਤ ਸਾਫ਼-ਸੁਥਰਾ ਹੈ ਅਤੇ ਕੇਵਲ ਇਹੀ ਨਹੀਂ ਹੈ ਕਿ ਸਾਨੂੰ ਅਜਿਹੇ ਢੰਗ-ਤਰੀਕਿਆਂ ਨੂੰ ਸ਼ਹਿ ਨਹੀਂ ਦੇਣੀ ਚਾਹੀਦੀ, ਸਗੋਂ ਅਜਿਹੇ ਢੰਗ-ਤਰੀਕੇ ਨੂੰ ਅਪਨਾਉਣ ਵਾਲਿਆਂ ਨੂੰ ਹੋੜਨਾ ਵੀ ਚਾਹੀਦਾ ਹੈ। ਉਹਨਾਂ ਕਿਹਾ ਕਿ ਇਸ ਦਸਤਾਵੇਜ਼ ਵਿਚ ਸ਼ਾਮਲ ਜਾਣਕਾਰੀ ਉਹਨਾਂ ਦੀ ਜਾਂਚ 'ਚ ਵਰਤੀ ਨਹੀਂ ਜਾਵੇਗੀ ਅਤੇ ਕਿ ਉਹਨਾਂ ਲਈ ਇਸ ਦਸਤਾਵੇਜ਼ ਦੀ ਕੋਈ ਹੋਂਦ ਹੀ ਨਹੀਂ ਹੈ। ਮੈਂ ਇਹ ਗੱਲ ਪੰਡਿਤ ਮਦਨ ਮੋਹਨ ਮਾਲਵੀਆ ਅਤੇ ਪੰਡਿਤ ਮੋਤੀਲਾਲ ਨਹਿਰੂ ਨੂੰ ਦੱਸੀ ਤਾਂ ਉਹਨਾਂ ਕਿਹਾ ਕਿ ਉਹਨਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਮਹਾਤਮਾ ਜੀ ਇਸ ਸਬੰਧੀ ਕੀ ਕਹਿਣਗੇ। ਮੈਂ ਇੱਥੇ ਇਹ ਗੱਲ ਦੱਸ ਦੇਵਾਂ ਕਿ ਉਸ ਸਮੇਂ ਗਾਂਧੀ

ਜੀ ਮਹਾਤਮਾ ਵਜੋਂ ਪ੍ਰਸਿੱਧ ਨਹੀਂ ਸਨ ਭਾਵੇ ਕਿ ਕਦੇ ਕਦੇ ਕੋਈ-ਕੋਈ ਉਹਨਾ ਨੂੰ ਮਹਾਤਮਾ ਜੀ ਕਹਿ ਲਿਆ ਕਰਦਾ ਸੀ। ਜਦੋਂ 1921 ਵਿਚ ਨਾ-ਮਿਲਵਰਤਣ ਲਹਿਰ ਸ਼ੁਰੂ ਹੋਈ ਕੇਵਲ ਉਦੋਂ ਹੀ ਦੇਸ਼ ਭਰ ਵਿਚ ਆਮ ਲੋਕਾਂ ਨੇ ਗਾਂਧੀ ਜੀ ਨੂੰ ਮਹਾਤਮਾ ਦਾ ਨਾਂ ਦਿੱਤਾ।

ਪੰਜਾਬ ਵਿਚ ਹੋਈ ਗੜਬੜ ਦੀ ਜਾਚ ਦੇ ਦਿਨਾਂ ਦੌਰਾਨ ਗਾਂਧੀ ਜੀ ਪੰਡਿਤ ਰਾਮ ਭਾਈ ਦੱਤ ਦੇ ਘਰ ਰਿਹਾ ਕਰਦੇ ਸਨ। ਇਸਤਰੀਆ ਵਹੀਰਾਂ ਘੱਤ ਕੇ ਉਹਨਾਂ ਨੂੰ ਮਿਲਣ ਆਉਂਦੀਆਂ। ਮੈਂ ਕਈ ਵਾਰ ਹੈਰਾਨ ਹੁੰਦਾ ਕਿ ਉਹਨਾਂ ਵਿਚ ਅਜਿਹੀ ਕਿਹੜੀ ਗੱਲ ਹੈ ਜਿਸ ਕਾਰਨ ਏਨੀਆਂ ਇਸਤਰੀਆਂ ਉਹਨਾਂ ਵੱਲ ਖਿੱਚੀਆਂ ਤੁਰੀਆਂ ਆਉਂਦੀਆਂ ਹਨ। ਗਾਂਧੀ ਜੀ ਉਹਨਾਂ ਨੂੰ ਬਸ ਦੋ-ਹਰਫ਼ੀ ਪ੍ਰਵਚਨ ਦਿੰਦੇ : "ਸੂਤ ਕੱਤੋ ਅਤੇ ਨਿਰਭੈ ਖਣੋ।" ਕਈ ਵਾਰ ਉਹਨਾਂ ਦਾ ਪ੍ਰਵਚਨ ਪੰਜ ਮਿੰਟ ਤੋਂ ਵੱਧ ਨਾ ਚਲਦਾ, ਪਰ ਇਸ ਦੇ ਬਾਵਜੂਦ ਇਸਤਰੀਆਂ ਬਹੁਤ ਖੁਸ਼ ਹੁੰਦੀਆਂ ਅਤੇ ਸੋਚਦੀਆਂ ਕਿ ਉਹ ਬੜੀਆਂ ਭਾਗਸ਼ਾਲੀ ਹਨ ਕਿ ਉਹਨਾਂ ਨੂੰ ਗਾਂਧੀ ਜੀ ਨੂੰ ਮਿਲਣ ਅਤੇ ਉਹਨਾਂ ਤੋਂ ਇਹ ਸ਼ਬਦ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਮੈਂ ਸੋਚਦਾ ਕਿ ਗਾਂਧੀ ਜੀ ਇਸਤਰੀਆਂ ਨੂੰ ਜੋ ਸਲਾਹ ਦਿੰਦੇ ਹਨ ਉਹਦਾ ਅਸਲ ਅਰਥ ਕੀ ਹੈ ਅਤੇ ਉਹਦਾ ਮਹੱਤਵ ਕੀ ਹੈ। ਮੈਂ ਉਹਦੇ ਬਾਰੇ ਸੋਚ ਕੇ ਬਹੁਤ ਹੈਰਾਨ ਵੀ ਹੁੰਦਾ। ਪਰ ਬਾਅਦ ਦੇ ਸਾਲਾਂ ਵਿਚ ਮੈਂ "ਸੂਤ ਕੱਤੋ ਅਤੇ ਨਿਰਭੈ ਬਣੋ" ਦੇ ਅਸਲ ਮਹੱਤਵ ਅਤੇ ਅਹਿਮੀਅਤ ਨੂੰ ਸਮਝ ਗਿਆ, ਪਰ ਮੈਂ ਸੋਚਦਾ ਕਿ ਕੀ ਇਸਤਰੀਆਂ ਉਹਨਾਂ ਦੇ ਇਹਨਾਂ ਸ਼ਬਦਾਂ ਦੇ ਡੂੰਘੇ ਅਤੇ ਅਸਲ ਅਰਥਾਂ ਨੂੰ ਸਮਝਦੀਆਂ ਸਨ। ਉਹਨਾਂ ਨੂੰ ਖੁਸ਼ ਕਰਨ ਖਾਤਰ, ਸ਼ਾਇਦ ਕਿਸੇ ਉੱਚੇ ਮਨੋਰਥ ਖਾਤਰ ਨਹੀਂ, ਇਸਤਰੀਆਂ ਸੂਤ ਕੱਤਦੀਆਂ ਅਤੇ ਸੂਤ ਦੇ ਲੱਛੇ ਉਹਨਾਂ ਨੂੰ ਤੁਹਫੇ ਵਜੋਂ ਪੇਸ਼ ਕਰਦੀਆਂ ਕਿਉਂਕਿ ਗਾਂਧੀ ਜੀ ਨੂੰ ਕੋਈ ਹੋਰ ਤੁਹਫਾ ਪ੍ਰਵਾਨ ਹੀ ਨਹੀਂ ਸੀ। ਮੈਨੂੰ ਇਸ ਗੱਲ ਦਾ ਠੀਕ-ਠੀਕ ਪਤਾ ਨਹੀਂ ਹੈ ਕਿ ਉਹ ਏਨੇਂ ਸੂਤ ਦਾ ਕੀ ਕਰਦੇ ਸਨ। ਉਹਨਾਂ ਨੂੰ ਹਾਰ ਵਾਂਗ ਪਹਿਨਣ ਦਾ ਰਿਵਾਜ਼ ਅਜੇ ਪ੍ਰਚਲਿਤ ਨਹੀਂ ਸੀ ਹੋਇਆ। ਮੈਨੂੰ ਲੱਗਦਾ ਹੈ ਕਿ ਇਹ ਸਾਰਾ ਸੂਤ ਸਰਲਾ ਦੇਵੀ ਚੌਧਰਾਣੀ ਦੇ ਕੋਲ ਪਿਆ ਰਹਿੰਦਾ ਸੀ ਜੋ ਗਾਂਧੀ ਜੀ ਦੀ ਵੱਡੀ ਪ੍ਰਸੰਸਕ ਬਣ ਗਈ ਸੀ। ਕਾਂਗਰਸ ਜਾਂਚ ਕਮੇਟੀ ਦੀ ਰਿਪੋਰਟ ਨੂੰ ਅਸਲ ਰੂਪ ਵਿਚ ਤਿਆਰ ਕਰਨ ਨਾਲ ਮੇਰਾ ਕੋਈ ਸਬੰਧ ਨਹੀਂ ਸੀ। ਮੈਂ ਮੁੱਖ ਤੌਰ ਉੱਤੇ ਸਬੂਤ ਇਕੱਠੇ ਕਰਨ ਅਤੇ ਉਹਨਾਂ ਨੂੰ ਦਰਜ ਕਰਨ ਨਾਲ ਹੀ ਜੁੜਿਆ ਹੋਇਆ ਸੀ। ਇਹ ਕੰਮ ਲਾਲਾ ਹਰਕਿਸ਼ਨ ਲਾਲ ਦੇ ਘਰ ਵਿਚ ਕੀਤਾ ਜਾਂਦਾ ਸੀ। ਜਿਨ੍ਹਾਂ ਸੱਜਣਾਂ ਨੂੰ ਗਵਾਹੀਆਂ ਰਿਕਾਰਡ ਕਰਨ ਦਾ ਕੰਮ ਸੌਂਪਿਆ ਗਿਆ ਸੀ ਉਹਨਾਂ ਵਿਚ ਸ੍ਰੀ ਸੀ. ਆਰ. ਦਾਸ, ਪੰਡਿਤ ਮੋਤੀਲਾਲ ਨਹਿਰੂ, ਸ੍ਰੀ ਅੱਬਾਸ ਤਾਇਬਜੀ, ਫ਼ਜ਼ਲ-ਉਲ-ਹੱਕ ਅਤੇ ਸ੍ਰੀ ਅਭਿਆਂਕਰ ਸ਼ਾਮਲ ਸਨ। ਮੈਨੂੰ ਯਾਦ ਆਉਂਦਾ ਹੈ ਕਿ ਸ੍ਰੀ

ਐਮ ਆਰ ਜਯਕਾਰ ਵੀ ਆਇਆ ਕਰਦ ਸਨ, ਪਰ ਉਹ ਬਹੁਤਾ ਸਮਾਂ ਨਹੀਂ ਸੀ ਠਹਿਰਿਆ ਕਰਦੇ। ਰਿਪੋਰਟ ਖੁਦ ਗਾਂਧੀ ਜੀ ਨੇ ਲਿਖੀ ਸੀ।

## ਖਿਲਾਫ਼ਤ ਦੇ ਮਾਮਲੇ ਬਾਰੇ

ਪਹਿਲੀ ਸੰਸਾਰ ਜੰਗ ਦੌਰਾਨ ਇਸਲਾਮ ਦੇ ਪਵਿੱਤਰ ਸਥਾਨਾਂ, ਜਿਨ੍ਹਾਂ ਵਿਚੋਂ ਮੱਕਾ ਪ੍ਰਮੁੱਖ ਸੀ, ਦੀ ਰਾਖੀ ਅਤੇ ਸੰਭਾਲ ਲਈ ਇਕ ਸੋਸਾਇਟੀ ਕਾਇਮ ਕੀਤੀ ਗਈ ਜਿਸ ਦਾ ਨਾ ਸੀ "ਖੁਦਾ-ਇ-ਕਾਬ੍ਹਾ।" ਇਸ ਸੋਸਾਇਟੀ ਨੂੰ ਬਣਾਉਣ ਵਾਲਿਆਂ ਨੇ ਇਸਲਾਮ ਪ੍ਰਤੀ ਆਪਣੇ ਪਿਆਰ ਲਈ ਬਹੁਤ ਦੁੱਖ ਝੱਲੇ। ਇਹ ਅਫ਼ਸੋਸ ਦੀ ਗੱਲ ਹੈ ਕਿ ਇਸ ਪਿਆਰ ਨੇ ਕੋਈ ਉਸਾਰੂ ਰੂਪ ਨਾ ਧਾਰਿਆ, ਸਗੋਂ ਬਹੁਤਾ ਕਰਕੇ ਭਾਵਨਾ ਦੇ ਪੱਧਰ ਉੱਤੇ ਹੀ ਰਿਹਾ। ਮੈਨੂੰ ਨਹੀਂ ਪਤਾ ਕਿ ਖੁਦਾ-ਇ-ਕਾਬ੍ਹਾ ਕੋਈ ਵੱਡੀ ਜਾਂ ਪ੍ਰਭਾਵਸ਼ਾਲੀ ਸੰਸਥਾ ਸੀ। ਇਸ ਸੰਸਥਾ ਦੇ ਮੈਂਬਰ ਬੱਸ ਖੁਦ ਅਲੀ ਭਰਾ ਹੀ ਸੁਣੀਂਦੇ ਸਨ, ਹੋਰ ਕਿਸੇ ਮੈਂਬਰ ਬਾਰੇ ਕਦੇ ਕਿਸੇ ਨੇ ਕੁਝ ਨਹੀਂ ਸੀ ਸੁਣਿਆ। ਪਰ ਬਾਅਦ ਵਿੱਚ ਅਲੀ ਭਰਾਵਾਂ ਨੇ ਬਹੁਤ ਸਾਰੇ ਮੁਸਲਮਾਨਾਂ ਨੂੰ ਆਪਣੇ ਨਾਲ ਜੋੜ ਕੇ ਇਸ ਨੂੰ ਪ੍ਰਭਾਵਸ਼ਾਲੀ ਸੰਸਥਾ ਬਣਾ ਲਿਆ ਸੀ। ਇਸ ਸੰਸਥਾ ਵਿਚ ਸ਼ਾਮਲ ਮੁਸਲਮਾਨ ਮੁੱਖ ਤੌਰ ਉੱਤੇ ਮੌਲਵੀ ਅਤੇ ਧਰਮ-ਸਾਸਤਰੀ ਸਨ ਜਿਹੜੇ ਤੁਰਕੀ ਦੀ ਅਖੰਡਤਾ ਅਤੇ ਸੁਤੰਤਰਤਾ ਦੇ ਸਮਰਥਕ ਸਨ ਅਤੇ ਉਹਨਾਂ ਵਾਅਦਿਆਂ ਅਤੇ ਪ੍ਰਣਾਂ ਦੀ ਉਲੰਘਣਾ ਦੀ ਘੋਰ ਨਿਖੇਧੀ ਕਰਦੇ ਸਨ ਜਿਹੜੇ ਲਾਇਡ ਜਾਰਜ ਨੇ ਭਾਰਤੀ ਮੁਸਲਮਾਨਾਂ ਨਾਲ ਕੀਤੇ ਸਨ। ਇਸ ਤਰ੍ਹਾਂ ਕੁਝ ਸਮੇਂ ਲਈ ਮੁਸਲਮਾਨਾਂ ਦੀਆਂ ਭਾਵਨਾਵਾਂ ਬਹੁਤ ਭੜਕ ਪਈਆਂ ਸਨ। ਗਾਂਧੀ ਜੀ ਨੇ ਸਿਆਸਤਦਾਨ ਵਾਲੀ ਸੱਚੀ ਦ੍ਰਿਸ਼ਟੀ ਦੀ ਵਰਤੋਂ ਕਰਦਿਆਂ ਮੁਸਲਿਮ ਮਨੋਰਥ ਨੂੰ ਆਪਣਾ ਮਨੋਰਥ ਬਣਾ ਲਿਆ ਸੀ ਅਤੇ ਪੰਜਾਬ ਵਿਚ ਹੋਈਆਂ ਵਧੀਕੀਆਂ ਅਤੇ ਤੁਰਕੀ 'ਚ ਹੋਈਆਂ ਵਧੀਕੀਆਂ ਦਾ ਮਾਮਲਾ ਉਠਾਉਂਦਿਆਂ ਉਹਨਾਂ ਬਰਤਾਨਵੀ ਸਰਕਾਰ ਵਿਰੁੱਧ ਇਕ ਬਗ਼ਾਵਤ ਖੜ੍ਹੀ ਕਰ ਦਿੱਤੀ ਸੀ। ਆਪਣੇ ਟੀਚੇ ਦੀ ਪ੍ਰਾਪਤੀ ਲਈ ਉਹਨਾਂ ਨਾ-ਮਿਲਵਰਤਣ ਦੇ ਹਥਿਆਰ ਨੂੰ ਵਰਤਿਆ। ਅਲੀ ਭਰਾਵਾਂ[43] ਨੇ ਖਿਲਾਫ਼ਤ ਲਹਿਰ[44] ਸ਼ੁਰੂ ਕਰ ਦਿੱਤੀ ਜੋ ਨਾ-ਮਿਲਵਰਤਣ ਲਹਿਰ ਦੇ ਸਮਾਂਤਰ ਲਹਿਰ ਬਣ ਗਈ। ਅਗਸਤ 1920 ਵਿਚ ਗਾਂਧੀ ਜੀ ਅਤੇ ਅਲੀ ਭਰਾਵਾਂ ਨੇ ਇਕੱਠਿਆਂ ਹੀ ਲਾਹੌਰ ਦਾ ਦੌਰਾ ਕੀਤਾ। ਗਾਂਧੀ ਜੀ ਕਰੀਬ ਦੋ ਕੁ ਸੌ ਬੰਦਿਆਂ ਨੂੰ ਮਿਲੇ ਜਿਨ੍ਹਾਂ ਨੂੰ ਲਾਲਾ ਹਰਕਿਸ਼ਨ ਲਾਲ ਦੇ ਘਰ ਵਿਸ਼ੇਸ਼ ਤੌਰ ਉੱਤੇ ਬੁਲਾਇਆ ਗਿਆ ਸੀ। ਇੱਥੇ ਹੀ ਉਹਨਾਂ ਆਪਣੀ ਯੋਜਨਾ ਬਾਰੇ ਖੁੱਲ੍ਹ ਕੇ ਦੱਸਿਆ ਅਤੇ ਮਿਲਣ ਆਏ ਲੋਕਾਂ ਨੂੰ ਨਾ-ਮਿਲਵਰਤਣ ਅਤੇ ਖਿਲਾਫ਼ਤ ਲਹਿਰ ਵਿਚ ਸ਼ਾਮਲ ਹੋਣ ਦੀ ਅਪੀਲ ਕੀਤੀ। ਅਲੀ ਭਰਾਵਾਂ ਨੇ ਵੀ ਆਪਣੇ ਵਿਚਾਰ ਰੱਖੇ ਅਤੇ ਸ਼ੌਕਤ ਨੇ ਵਿਸੇਸ਼ ਤੌਰ ਉੱਤੇ ਹਿੰਦੂਆਂ ਨੂੰ ਜਜ਼ਬੇ-ਗੁੱਧੀ ਅਪੀਲ ਕੀਤੀ ਕਿ ਉਹ ਘੱਟੋ-ਘੱਟ ਤੁਰਕੀ ਵਿਚ ਵਾਪਰ ਰਹੀਆਂ

ਘਟਨਾਵਾਂ ਦੀ ਖਾਤਰ ਹੀ ਨਾ-ਮਿਲਵਰਤਣ ਲਹਿਰ ਦੀ ਹਮਾਇਤ ਕਰਨ। ਉਹਨਾਂ ਵੱਲੋ ਕਹੇ ਗਏ ਕੁਝ ਸਬਦ ਅਜੇ ਵੀ ਮੇਰੇ ਕੰਨਾਂ ਵਿੱਚ ਗੂੰਜ ਰਹੇ ਹਨ। ਪਰ ਬਾਅਦ ਵਿਚ ਜੋ ਕੁਝ ਵਾਪਰਿਆ ਉਹਦੀ ਰੌਸਨੀ ਵਿੱਚ ਮੈਂ ਬਿਨਾਂ ਕਿਸੇ ਝਿਜਕ ਦੇ ਕਹਿ ਸਕਦਾ ਹਾਂ ਕਿ ਉਹ ਖੋਖਲੇ ਅਤੇ ਦੰਭੀ ਸ਼ਬਦ ਸਨ। ਉਹਨਾਂ ਕਿਹਾ ਸੀ ਕਿ ਹਿੰਦੂ ਅਤੇ ਮੁਸਲਮਾਨ ਭਰਾ-ਭਰਾ ਹਨ ਅਤੇ ਕਿ ਜਦੋ ਤੱਕ ਸ਼ਬਦ "ਅਹਿਸਾਨ" ਦੇਸ਼ ਦੀ ਸ਼ਬਦਾਵਲੀ ਵਿਚ ਸ਼ਾਮਲ ਰਹੇਗਾ ਉਦੋ ਤੱਕ ਮੁਸਲਮਾਨ ਹਿੰਦੂਆਂ ਦੇ ਕੀਤੇ ਨੂੰ ਕਦੇ ਵੀ ਨਹੀਂ ਭੁਲਣਗੇ। ਤੁਰਕੀ ਨੂੰ ਤਬਾਹੀ, ਜਿਸ ਵੱਲ ਬਰਤਾਨਵੀ ਸਰਕਾਰ ਦੀ ਹਾਬੜ ਅਤੇ ਭੁੱਖ ਤੁਰਕੀ ਨੂੰ ਧੱਕ ਰਹੀਆਂ ਹਨ, ਤੇ ਬਚਾਉਣ ਲਈ ਹਿੰਦੂ ਜੋ ਵੀ ਮਦਦ ਕਰਨਗੇ ਮੁਸਲਮਾਨ ਉਹਨੂੰ ਕਦੇ ਨਹੀਂ ਭੁੱਲਣਗੇ, ਹਿੰਦੂਆਂ ਦੇ ਅਹਿਸਾਨਮੰਦ ਰਹਿਣਗੇ। ਬਿਨਾਂ ਸ਼ੱਕ ਇਹ ਸਭ ਤੋਂ ਵੱਧ ਪ੍ਰਭਾਵਸਾਲੀ ਭਾਸ਼ਨ ਸੀ। ਮੈਨੂੰ ਨਿੱਜੀ ਤੌਰ ਉੱਤੇ ਸੰਬੋਧਨ ਕਰਦਿਆਂ ਉਹਨਾਂ ਕਿਹਾ ਕਿ ਮੈਂ ਉਹ ਖ਼ਿਤਾਬ ਮੋੜ ਦੇਵਾਂ ਜਿਹੜਾ 11 ਕੁ ਸਾਲ ਤੋਂ ਮੈਨੂੰ ਪ੍ਰਾਪਤ ਸੀ। ਮੈਨੂੰ ਕਿਉਂਕਿ ਖਿਤਾਬ ਨਾਲ ਕੋਈ ਲਗਾਵ ਨਹੀਂ ਸੀ ਇਸ ਲਈ ਮੈਂ ਕਿਹਾ ਕਿ ਜੇ ਇਹਦੇ ਨਾਲ ਮੁਸਲਮਾਨਾਂ ਦਾ ਕੁਝ ਸੌਰਦਾ ਹੋਵੇ ਤਾਂ ਮੈਂ ਇਹ ਖਿਤਾਬ ਛੱਡਣ ਲਈ ਤਿਆਰ ਹਾਂ। ਉਹ ਮੇਰੀ ਗੱਲ ਸੁਣ ਕੇ ਬਹੁਤ ਖੁਸ਼ ਹੋਏ ਅਤੇ ਮੀਟਿੰਗ ਬਾਅਦ ਮੈਂ ਜਦੋਂ ਚਲਿਆ ਗਿਆ ਤਾਂ ਉਹਨਾਂ ਮੈਨੂੰ ਸੁਨੇਹਾ ਭਿਜਵਾਇਆ ਕਿ ਮੈਂ ਮੀਟਿੰਗ ਵਿਚ ਜਿਹੜਾ ਵਾਅਦਾ ਕੀਤਾ ਸੀ ਉਹਨੂੰ ਪੂਰਾ ਕਰਾਂ। ਉਹਨਾਂ ਕਿਹਾ ਕਿ ਮੈ ਅਗਲੇ ਦਿਨ ਹੀ ਇਸ ਸਬੰਧੀ ਐਲਾਨ ਕਰਾਂ ਜਿਹੜਾ ਮੈਂ ਕਰ ਦਿੱਤਾ। ਉਹਨਾਂ ਮੈਨੂੰ ਖਿਲਾਫ਼ਤ ਦੇ ਮਨੋਰਥ ਦੀ ਹਮਾਇਤ ਕਰਨ ਲਈ ਮੁਸਲਮਾਨਾਂ ਵੱਲੋਂ ਇਕ ਧੰਨਵਾਦ-ਪੱਤਰ ਲਿਖਿਆ। ਮੈਨੂੰ ਨਹੀ ਪਤਾ ਕਿ ਖਿਤਾਬ ਛੱਡ ਕੇ ਮੈ ਖ਼ਿਲਾਫਤ ਦੇ ਮਨੋਰਥ ਦੀ ਜਾਂ ਨਾ-ਮਿਲਵਰਤਣ ਦੇ ਮਨੋਰਥ ਦੀ ਕਿਵੇਂ ਹਮਾਇਤ ਕੀਤੀ, ਪਰ ਮੈਂ ਇੱਥੇ ਇਹ ਗੱਲ ਦੱਸਣੀ ਜ਼ਰੂਰੀ ਸਮਝਦਾ ਹਾਂ ਕਿ ਆਪਣਾ ਖਿਤਾਬ ਤਿਆਗਣ ਵੇਲੇ ਮੈਂ ਇਹ ਗੱਲ ਸਪੱਸ਼ਟ ਕਰ ਦਿੱਤੀ ਸੀ ਕਿ ਮੈਂ ਨਾ-ਮਿਲਵਰਤਣੀਆ ਨਹੀਂ ਹਾਂ ਅਤੇ ਕਿ ਮੈਂ ਆਪਣਾ ਖਿਤਾਬ ਆਪਣੇ ਮੁਸਲਮਾਨ ਦੋਸਤਾਂ ਨੂੰ ਖ਼ੁਸ਼ ਕਰਨ ਲਈ ਵਾਪਸ ਕਰ ਰਿਹਾ ਹਾਂ ਜੋ ਜੰਗ ਤੋਂ ਮਗਰੋਂ ਬਰਤਾਨਵੀ ਸਰਕਾਰ ਵੱਲੋਂ ਤੁਰਕੀ ਨਾਲ ਕੀਤੇ ਗਏ ਵਿਹਾਰ ਤੋਂ ਬਹੁਤ ਹੇਠੀ ਮਹਿਸੂਸ ਕਰ ਰਹੇ ਹਨ।

ਇਹ ਨਹੀਂ ਕਿਹਾ ਜਾ ਸਕਦਾ ਕਿ ਮਹਾਤਮਾ ਗਾਂਧੀ ਨੇ ਪੰਜਾਬ ਵਿਚ ਨਾ-ਮਿਲਵਰਤਣ ਲਹਿਰ ਦਾ ਐਲਾਨ ਕਰ ਕੇ ਕੋਈ ਬਹੁਤ ਵੱਡਾ ਪ੍ਰਭਾਵ ਪਾਇਆ ਸੀ। 20 ਸਤੰਬਰ 1920 ਨੂੰ ਕਲਕੱਤਾ ਵਿਚ ਕਾਂਗਰਸ ਦਾ ਇਕ ਵਿਸ਼ੇਸ਼ ਸਮਾਗਮ ਬੁਲਾਇਆ ਗਿਆ ਸੀ। ਲਾਲਾ ਲਾਜਪਤ ਰਾਇ[45] ਕਾਂਗਰਸ ਦੇ ਚੁਣੇ ਹੋਏ ਪ੍ਰਧਾਨ ਸਨ। ਮੇਰੇ ਸਮੇਤ ਬਹੁਤ ਵੱਡੀ ਗਿਣਤੀ ਵਿਚ ਪੰਜਾਬੀ ਡੈਲੀਗੇਟ ਲਾਲਾ ਲਾਜਪਤ ਰਾਇ ਨਾਲ ਕਲਕੱਤਾ ਗਏ ਸਨ। ਮੇਰਾ ਵੱਡਾ ਪੁੱਤਰ ਡਾ: ਬੀ. ਜੇ ਸਾਹਨੀ ਵੀ ਸਾਡੇ ਨਾਲ

ਗਿਆ ਸੀ। ਕਲਕੱਤਾ ਵਿਚ ਬੁਲਾਏ ਗਏ ਕਾਂਗਰਸ ਦੇ ਵਿਸ਼ੇਸ਼ ਸਮਾਗਮ ਦਾ ਮੁੱਖ ਕੰਮ ਸਬਜੈਕਟਸ ਕਮੇਟੀ ਦੀ ਮੀਟਿੰਗ ਵਿਚ ਕੀਤਾ ਗਿਆ ਸੀ ਜਿਸ ਨੂੰ ਆਲ ਇੰਡੀਆ ਕਾਂਗਰਸ ਕਮੇਟੀ ਕਿਹਾ ਜਾਂਦਾ ਹੈ। ਕਮੇਟੀ ਦੀ ਵਿਸ਼ੇਸ਼ ਮੀਟਿੰਗ ਇੰਡੀਅਨ ਐਸੋਸੀਏਸ਼ਨ ਆਫ਼ ਕਲਕੱਤਾ ਦੇ ਹਾਲ ਵਿਚ ਹੋਈ। ਇਹ ਇਕ ਯਾਦਗਾਰੀ ਮੀਟਿੰਗ ਸੀ। ਜਿਸ ਵਿਸ਼ੇ ਨੇ ਡੈਲੀਗੇਟਾਂ ਦਾ ਧਿਆਨ ਸਾਰਾ ਦਿਨ ਮੱਲੀ ਰੱਖਿਆ ਉਹ ਨਾ-ਮਿਲਵਰਤਣ ਦਾ ਮਤਾ ਸੀ। ਸ੍ਰੀ ਸੀ ਆਰ. ਦਾਸ ਮਤੇ ਦੇ ਵਿਰੁੱਧ ਸਨ ਅਤੇ ਉਹਨਾਂ ਦੇ ਨਾਇਬ ਸ੍ਰੀ ਬਿਪਿਨ ਚੰਦਰ ਪਾਲ[46] ਨੇ ਉਹਨਾਂ ਦੀ ਹਮਾਇਤ ਕੀਤੀ ਸੀ। ਨਾ-ਮਿਲਵਰਤਣ ਲਹਿਰ ਦੇ ਹੱਕ ਵਿਚ ਮੁੱਖ ਤੌਰ ਉੱਤੇ ਗਾਂਧੀ ਜੀ ਬੋਲਦੇ ਸਨ, ਭਾਵੇਂ ਕਿ ਐਮ. ਮੁਹੰਮਦ ਅਲੀ ਵੀ ਵਿਚ-ਵਿਚ ਵਿਚਾਰ-ਚਰਚਾ ਵਿਚ ਹਿੱਸਾ ਲੈਂਦੇ ਸਨ। ਗਾਂਧੀ ਜੀ ਖ਼ੁਦ ਮੇਜ਼ਬਾਨ ਸਨ। ਮੈਂ ਉਹਨਾਂ ਤਿੱਖੀਆਂ ਝੜਪਾਂ ਨੂੰ ਕਦੇ ਵੀ ਨਹੀਂ ਭੁੱਲ ਸਕਿਆ ਜਿਹੜੀਆਂ ਇਕ ਪਾਸੇ ਸ੍ਰੀ ਦਾਸ ਅਤੇ ਸ੍ਰੀ ਬਿਪਿਨ ਚੰਦਰ ਪਾਲ ਅਤੇ ਦੂਜੇ ਪਾਸੇ ਗਾਂਧੀ ਜੀ ਅਤੇ ਮੁਹੰਮਦ ਅਲੀ ਵਿਚਕਾਰ ਹੋਈਆਂ ਸਨ। ਮੈਂ ਇਸ ਨਜ਼ਾਰੇ ਨੂੰ ਬੜੀ ਦਿਲਚਸਪੀ ਨਾਲ ਵੇਖਦਾ ਕਿ ਸ੍ਰੀ ਸੀ ਆਰ. ਦਾਸ ਅਤੇ ਗਾਂਧੀ ਜੀ ਆਪਸ ਵਿਚ ਉਲਝੇ ਹੋਏ ਹਨ ਅਤੇ ਪੂਰੇ ਜ਼ੋਰ ਨਾਲ ਦਲੀਲਾਂ ਦੇ ਹਥਿਆਰ ਵਰਤ ਰਹੇ ਹਨ। ਮੈਨੂੰ ਲੱਗਦਾ ਜਿਵੇਂ ਦੋ ਵੱਡੀਆਂ ਫੌਜਾਂ ਜੰਗ ਦੇ ਅਖਾੜੇ ਵਿਚ ਨਿਤਰੀਆਂ ਹੋਈਆਂ ਹਨ। ਇਕ ਫ਼ੌਜ ਦੇ ਸੈਨਾਪਤੀ ਸ੍ਰੀ ਸੀ. ਆਰ ਦਾਸ ਸਨ ਜਿਹੜੇ ਕਦੇ ਇੱਥੇ ਫੌਜੀ ਟੁੱਕੜੀ ਭੇਜ ਰਹੇ ਸਨ, ਕਦੇ ਉੱਥੇ ਹੋਰ ਫ਼ੌਜ ਝੋਕ ਰਹੇ ਸਨ ਜਿੱਥੇ ਦੁਸ਼ਮਣ ਰਤਾ ਕਮਜ਼ੋਰ ਨਜ਼ਰ ਆਉਂਦਾ ਸੀ। ਦੂਜੀ ਫ਼ੌਜ ਦੇ ਮੁਖੀ ਮਹਾਤਮਾ ਗਾਂਧੀ ਸਨ ਜੋ ਆਪਣੀ ਕਮਾਨ ਹੇਠਲੇ ਜੰਗੀ ਸਾਧਨਾਂ ਦੀ ਹੁਨਰਮੰਦ ਵਰਤੋਂ ਕਰਨ 'ਚ ਕਿਸੇ ਨਾਲੋਂ ਵੀ ਘੱਟ ਨਹੀਂ ਸਨ। ਇਹ ਬਿਨਾਂ ਸ਼ੱਕ ਇਕ ਦਿਲਚਸਪ ਲੜਾਈ ਸੀ ਅਤੇ ਇਸ ਲੜਾਈ ਨੇ ਮੇਰੇ ਉੱਤੇ ਜਿਹੜਾ ਡੂੰਘਾ ਪ੍ਰਭਾਵ ਪਾਇਆ ਉਹਨੂੰ ਮੈਂ ਕਦੇ ਵੀ ਨਹੀਂ ਭੁੱਲ ਸਕਦਾ, ਭਾਵੇਂ ਕਿ ਇਸ ਸਭ ਕਾਸੇ ਨੂੰ ਬਿਆਨ ਕਰਦਿਆਂ ਮੈਨੂੰ ਆਪਣੇ ਸ਼ਬਦ ਬਹੁਤ ਊਣੇ ਲੱਗ ਰਹੇ ਹਨ। ਦੋ ਮਹਾਨ ਬੁੱਧੀਮਾਨਾਂ ਵਿਚਕਾਰ ਹੋਈ ਮਹਾਨ ਲੜਾਈ ਦੇ ਅਨੂਠੇ ਦ੍ਰਿਸ਼ ਨੂੰ ਹੂਬਹੂ ਪੇਸ਼ ਕਰਨ ਲਈ ਮੇਰੇ ਵਾਕ ਮੇਰਾ ਸਾਥ ਨਹੀਂ ਦੇ ਰਹੇ।

ਆਖਰ ਵਿਚ ਸਬਜੈਕਟ ਕਮੇਟੀ ਵਿਚ ਪਾਈਆਂ ਵੋਟਾਂ ਵਿਚ ਮਹਾਤਮਾ ਗਾਂਧੀ ਜਿੱਤ ਗਏ, ਭਾਵੇਂ ਬਹੁਤ ਹੀ ਮਾਮੂਲੀ ਬਹੁਗਿਣਤੀ ਨਾਲ ਹੀ ਜਿੱਤੇ। ਏਨੀਂ ਮਾਮੂਲੀ ਬਹੁਗਿਣਤੀ ਨਾਲ ਜਿੱਤੇ ਕਿ ਵੋਟਾਂ ਦੀ ਗਿਣਤੀ ਦੁਬਾਰਾ ਕਰਨੀ ਪਈ ਸੀ, ਪਰ ਨਤੀਜਾ ਪਹਿਲਾਂ ਵਾਲਾ ਹੀ ਨਿਕਲਿਆ, ਭਾਵ ਮਹਾਤਮਾ ਗਾਂਧੀ ਬਹੁਤ ਥੋੜ੍ਹੀ ਗਿਣਤੀ ਨਾਲ ਜਿੱਤਦੇ ਸਨ। ਮੈਨੂੰ ਵੋਟਾਂ ਦੀ ਠੀਕ ਗਿਣਤੀ ਦਾ ਤਾਂ ਪਤਾ ਨਹੀਂ, ਪਰ ਮੇਰਾ ਖ਼ਿਆਲ ਹੈ ਕਿ ਇਹ ਵੋਟਾਂ 10 ਤੋਂ ਵੱਧ ਨਹੀਂ ਸਨ। ਕਾਂਗਰਸ ਦਾ ਖੁੱਲ੍ਹਾ ਸਮਾਗਮ ਇਕ

ਤਰ੍ਹਾ ਨਾਲ ਬਹੁਤ ਦਿਲਚਸਪ ਸੀ, ਪਰ ਹਰੇਕ ਨੂੰ ਸ਼ੁਰੂ ਤੋਂ ਹੀ ਪਤਾ ਸੀ ਕਿ ਅੰਤਿਮ ਵੋਟਿੰਗ ਮਹਾਤਮਾ ਗਾਂਧੀ ਦੇ ਪੱਖ ਵਿਚ ਹੀ ਜਾਵੇਗੀ। ਵੋਟਾਂ ਪੈਣ ਤੋਂ ਬੜਾ ਸਮਾ ਪਹਿਲਾਂ ਦੋਵਾਂ ਧਿਰਾਂ ਵੱਲੋਂ ਬੜੇ ਜ਼ੋਰ-ਸ਼ੋਰ ਨਾਲ ਵੋਟਰਾਂ ਤੱਕ ਪਹੁੰਚ ਕੀਤੀ ਜਾ ਰਹੀ ਸੀ, ਪਰ ਵੋਟਾਂ ਪੈਣ ਉੱਤੇ ਮਹਾਤਮਾ ਗਾਂਧੀ ਵੱਡੀ ਬਹੁਗਿਣਤੀ ਨਾਲ ਜਿੱਤ ਗਏ। ਕਾਂਗਰਸ ਦੇ ਖੁੱਲ੍ਹੇ ਸਮਾਗਮ ਬਾਰੇ ਮੈਨੂੰ ਹੋਰ ਕੁਝ ਕਹਿਣ ਦੀ ਲੋੜ ਨਹੀ ਲੱਗਦੀ। ਸ੍ਰੀ ਸੀ ਆਰ ਦਾਸ ਹੋਏ ਫ਼ੈਸਲੇ ਬਾਰੇ ਕਾਇਲ ਨਾ ਹੋਏ ਅਤੇ ਆਪਣੇ ਸਟੈਂਡ ਉੱਤੇ ਅੜੇ ਰਹੇ। ਇਹੀ ਗੱਲ ਲਾਲਾ ਲਾਜਪਤ ਰਾਇ ਦੇ ਬਾਰੇ ਵੀ ਸੱਚ ਸੀ। ਦਸੰਬਰ 1920 ਵਿਚ ਨਾਗਪੁਰ 'ਚ ਹੋਏ ਕਾਂਗਰਸ ਦੇ ਸਮਾਗਮ ਵਿਚ ਦੋਵੇਂ ਮਹਾਤਮਾ ਗਾਂਧੀ ਦੇ ਸਮਰਥਕ ਬਣ ਗਏ ਸਨ। ਮੈਂ ਕਲਕੱਤਾ ਕਾਂਗਰਸ ਵਿਚ ਨਾ-ਮਿਲਵਰਤਣ ਬਾਰੇ ਪ੍ਰਗਟਾਏ ਗਏ ਵਿਚਾਰਾਂ ਤੋਂ ਪੂਰੀ ਤਰ੍ਹਾਂ ਕਾਇਲ ਨਹੀ ਸੀ, ਪਰ ਮਹਾਤਮਾ ਗਾਂਧੀ ਅਤੇ ਦੂਜੇ ਆਗੂਆਂ ਦੇ ਭਾਸ਼ਣਾਂ ਨੇ ਮੇਰ ਉੱਤੇ ਡੂੰਘਾ ਅਸਰ ਪਾਇਆ, ਇਸ ਕਦਰ ਅਸਰ ਪਾਇਆ ਕਿ ਮੈਂ ਭਾਵੇਂ ਨਾ-ਮਿਲਵਰਤਣ ਦੇ ਪੂਰੀ ਤਰ੍ਹਾਂ ਹੱਕ ਵਿਚ ਨਹੀਂ ਸੀ, ਪਰ ਮੈਂ ਕੌਂਸਲ ਦੀਆ ਚੋਣਾਂ ਲੜਨ ਤੋਂ ਲਾਂਭੇ ਹਟਣ ਦਾ ਫ਼ੈਸਲਾ ਕਰ ਲਿਆ, ਜਿਨ੍ਹਾਂ ਲਈ ਮੈਂ ਜ਼ੋਰ-ਸ਼ੋਰ ਨਾਲ ਕੰਮ ਕਰ ਰਿਹਾ ਸੀ। ਨਾਗਪੁਰ ਸਮਾਗਮ ਤੋਂ ਬਾਅਦ ਮੈਂ ਦ੍ਰਿੜ ਨਾ-ਮਿਲਵਰਤਣੀਆ ਬਣ ਗਿਆ, ਭਾਵੇ ਕੁਝ ਮਾਮਲਿਆਂ ਬਾਰੇ ਮੇਰੇ ਆਪਣੇ ਇਤਰਾਜ਼ ਸਨ। ਇਹ ਮਾਨਸਿਕ ਇਤਰਾਜ਼ ਅੰਤ ਤੱਕ ਕਾਇਮ ਰਹੇ, ਭਾਵੇਂ ਦੂਜੇ ਸਾਰੇ ਮਾਮਲਿਆਂ ਦੇ ਸਬੰਧ ਵਿਚ ਨਾ-ਮਿਲਵਰਤਣ ਲਹਿਰ ਵਿਚ ਮੇਰਾ ਵਿਸ਼ਵਾਸ ਸਮੇਂ ਦੇ ਲੰਘਣ ਨਾਲ ਮਜ਼ਬੂਤ ਅਤੇ ਡੂੰਘਾ ਹੁੰਦਾ ਗਿਆ। ਇਸ ਵਿਸ਼ੇ ਬਾਰੇ ਗੱਲ ਖ਼ਤਮ ਕਰਨ ਤੋਂ ਪਹਿਲਾਂ ਮੈ ਇਹ ਗੱਲ ਦੱਸਣੀ ਚਾਹੁੰਦਾ ਹਾਂ ਕਿ ਕਾਂਗਰਸ ਦਾ ਨਾਗਪੁਰ ਸਮਾਗਮ ਇਸ ਤੋਂ ਪਹਿਲਾਂ ਹੋਏ ਸਮਾਗਮਾਂ ਤੋਂ ਨਿਵੇਕਲਾ ਸੀ। ਮੈਂ ਕਾਂਗਰਸ ਦੇ ਸਾਲਾਨਾ ਸਮਾਗਮਾਂ ਵਿਚ ਇਕ ਤਰ੍ਹਾਂ ਨਾਲ ਬਾਕਾਇਦਾ ਤੌਰ ਉੱਤੇ ਜਾਇਆ ਕਰਦਾ ਸੀ, ਪਰ ਮੈਂ ਹੋਰ ਕਿਸੇ ਵੀ ਸਮਾਗਮ 'ਚ ਉਹਦੇ ਨਾਲੋਂ ਦਸਵਾਂ ਹਿੱਸਾ ਵੀ ਉਤਸ਼ਾਹ ਨਹੀਂ ਸੀ ਵੇਖਿਆ ਜਿਹੜਾ ਦਸੰਬਰ 1920 ਵਿਚ ਕਾਂਗਰਸ ਦੇ ਨਾਗਪੁਰ ਸਮਾਗਮ ਵਿਚ ਵੇਖਣ ਨੂੰ ਮਿਲਿਆ ਸੀ। ਹੋਰ ਪ੍ਰੋਗਰਾਮ ਜਿਹੜੇ ਉੱਥੇ ਹੋਏ ਸਨ, ਉਹ ਤਾਂ ਹੋਏ ਹੀ ਸਨ, ਪਰ ਚਰਖੇ ਦੀ ਸਫਲਤਾ, ਹਿੰਦੂ-ਮੁਸਲਿਮ ਏਕਤਾ ਅਤੇ ਪੰਜਾਬ ਅਤੇ ਖਿਲਾਫ਼ਤ ਵਧੀਕੀਆਂ ਬਾਰੇ ਵੱਖ-ਵੱਖ ਪ੍ਰਾਂਤਾਂ ਤੋਂ ਆਏ ਪੁਰਸ਼ਾਂ ਅਤੇ ਇਸਤਰੀਆਂ ਨੇ ਵੱਖ-ਵੱਖ ਭਾਸ਼ਾਵਾਂ ਵਿਚ ਜਿਹੜੇ ਗੀਤ ਗਾਏ ਸਨ, ਉਹ ਅਦੁੱਤੀ ਨਜ਼ਾਰਾ ਪੇਸ਼ ਕਰਦੇ ਸਨ। ਮੈਂ ਗਾਏ ਜਾ ਰਹੇ ਇਹਨਾਂ ਗੀਤਾਂ ਵਿਚੋਂ ਕਈ ਗੀਤ ਨੋਟ ਕਰ ਲਏ ਸਨ।

ਦੱਖਣ ਦੇ ਬਜ਼ੁਰਗ ਆਗੂ ਸਲੇਮ ਵਿਜੇ ਰਾਘਵ ਆਚਾਰੀਆ[47] ਕਾਂਗਰਸ ਦੇ ਪ੍ਰਧਾਨ ਸਨ। ਉਹ ਮਹਾਤਮਾ ਗਾਂਧੀ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸਨ। ਇਸ ਲਈ

ਉਹਨਾਂ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਨਾ-ਮਿਲਵਰਤਣ ਲਹਿਰ ਲਈ ਅਣਮੰਨੇ ਜਿਹੇ ਮਨ ਨਾਲ ਅਪੀਲ ਕੀਤੀ ਸੀ। ਮੇਰੇ ਖ਼ਿਆਲ ਅਨੁਸਾਰ ਇਸ ਸਮਾਗਮ ਵਿਚ ਕੀਤੀਆਂ ਗਈਆਂ ਗ਼ਲਤੀਆਂ ਵਿਚੋਂ ਇਕ ਗਲਤੀ ਉਹ ਫੈਸਲਾ ਸੀ ਜਿਸ ਤਹਿਤ ਇੰਗਲੈਂਡ ਵਿਚ ਕਾਂਗਰਸ ਦੇ ਬੁਲਾਰੇ "ਇੰਡੀਆ" ਦੇ ਪ੍ਰਕਾਸ਼ਨ ਨੂੰ ਬੰਦ ਕਰ ਦਿੱਤਾ ਗਿਆ ਸੀ। "ਇੰਡੀਆ" ਨੇ ਤਕਰੀਬਨ ਇਕ ਚੁਥਾਈ ਸਦੀ ਤੱਕ ਦੇਸ ਦੇ ਮਨੋਰਥ ਦੀ ਭਾਰੀ ਸੇਵਾ ਕੀਤੀ ਸੀ। ਸਾਨੂੰ ਇਸ ਗੱਲ ਉੱਤੇ ਬਹੁਤ ਅਫਸੋਸ ਹੋਇਆ ਕਿ ਮਹਾਤਮਾ ਗਾਂਧੀ ਨੇ ਜ਼ਰਾ ਬਹੁਤੇ ਹੀ ਉਤਸਾਹ ਵਿਚ ਆ ਕੇ "ਇੰਡੀਆ" ਨੂੰ ਬੰਦ ਕਰਨ ਦਾ ਫ਼ੈਸਲਾ ਲੈ ਲਿਆ ਸੀ ਕਿਉਂਕਿ ਇਹ ਇੰਗਲੈਂਡ ਤੋਂ ਛਪਦਾ ਸੀ ਅਤੇ ਇਸ ਗੱਲ ਦਾ ਧਿਆਨ ਹੀ ਨਹੀਂ ਸੀ ਰਖਿਆ ਕਿ ਇਹ ਆਜ਼ਾਦੀ ਦੇ ਮਨੋਰਥ ਦੀ ਕਿਸ ਕਦਰ ਸੇਵਾ ਕਰ ਰਿਹਾ ਹੈ। ਪੰਡਾਲ ਦੇ ਬਾਹਰ ਇਕ ਵੱਡੇ ਸਾਰੇ ਅਹਾਤੇ ਵਿਚ ਦੇਸ਼ ਦੇ ਵੱਖ-ਵੱਖ ਭਾਗਾਂ ਵਿਚੋਂ ਆਏ ਕਾਂਗਰਸ ਲਹਿਰ ਦੇ ਕੁਝ ਮੋਹਰੀ ਪ੍ਰਤੀਨਿਧ "ਇੰਡੀਆ" ਨੂੰ ਜਾਰੀ ਰਖਣ ਦੇ ਸਵਾਲ ਬਾਰੇ ਬਹਿਸ ਕਰ ਰਹੇ ਸਨ। ਭਾਰਤ ਦੇ ਤਿੰਨ ਯੂਰਪੀ ਮਿੱਤਰਾਂ ਨੇ ਵੀ ਇਸ ਵਿਚਾਰ-ਵਟਾਂਦਰੇ ਵਿਚ ਹਿੱਸਾ ਲਿਆ। ਉਹਨਾਂ "ਇੰਡੀਆ" ਨੂੰ ਜਾਰੀ ਰੱਖਣ ਦੇ ਵਿਚਾਰ ਦੀ ਬੜੇ ਜ਼ੋਰਦਾਰ ਢੰਗ ਨਾਲ ਹਮਾਇਤ ਕੀਤੀ। ਉਹਨਾਂ ਕਿਹਾ ਕਿ ਕਾਂਗਰਸ ਦਾ ਇਹ ਬੁਲਾਰਾ ਦੇਸ਼ ਦੇ ਮਨੋਰਥ ਦੀ ਸ਼ਾਨਦਾਰ ਸੇਵਾ ਕਰ ਰਿਹਾ ਹੈ ਅਤੇ ਇਸ ਨਿਰਣਾਇਕ ਸਮੇਂ ਵਿਚ ਇਹਦਾ ਜਾਰੀ ਰਹਿਣਾ ਬਹੁਤ ਜ਼ਰੂਰੀ ਹੈ। ਇਹਨਾਂ ਵਿਚੋਂ ਇਕ ਸੱਜਣ ਸ੍ਰੀ ਹੈਲਫ਼ੋਰਡ ਲਾਈਟ ਸਨ ਜੋ ਆਪਣੇ ਵਿਚਾਰ ਬਹੁਤ ਜੋਸ਼ ਨਾਲ ਪ੍ਰਗਟ ਕਰ ਰਹੇ ਸਨ। ਮੈਨੂੰ ਦੂਜੇ ਯੂਰਪੀ ਸੱਜਣਾਂ ਦੇ ਨਾਂ ਠੀਕ ਠੀਕ ਤਾਂ ਯਾਦ ਨਹੀਂ; ਪਰ ਮੈਨੂੰ ਲੱਗਦਾ ਹੈ ਕਿ ਉਹਨਾਂ ਵਿਚੋਂ ਇਕ ਦਾ ਨਾਂ ਡਾ: ਰੂਦਰਫ਼ੋਰਡ ਸੀ ਅਤੇ ਦੂਜੇ ਦਾ ਸ੍ਰੀ ਰੈਮਸੇ ਮੈਕਡੋਨਾਲਡ ਸੀ। ਭਾਰਤ ਦੇ ਤਿੰਨ ਯੂਰਪੀ ਮਿੱਤਰਾਂ ਅਤੇ ਅਨੇਕ ਭਾਰਤੀ ਸੱਜਣਾਂ ਦੇ ਕਹਿਣ ਦੇ ਬਾਵਜੂਦ "ਇੰਡੀਆ" ਨੂੰ ਬੰਦ ਕਰਨ ਦਾ ਫ਼ੈਸਲਾ ਲੈ ਲਿਆ ਗਿਆ। ਇਹਦਾ ਮੁੱਖ ਕਾਰਨ ਇਹ ਸੀ ਕਿ ਮਹਾਤਮਾ ਗਾਂਧੀ "ਇੰਡੀਆ" ਨੂੰ ਪੂਰੀ ਤਰ੍ਹਾਂ ਬੰਦ ਕਰਨ ਦੇ ਪੱਖ ਵਿਚ ਸਨ। ਜਿਵੇਂ ਮੈਂ ਪਹਿਲਾਂ ਕਿਹਾ ਹੈ, ਇਹ ਇਕ ਅਫਸੋਸਜਨਕ ਗ਼ਲਤੀ ਸੀ। ਅਸੀਂ ਜਦੋਂ ਤੋਂ ਆਪਣੇ ਬੁਲਾਰੇ ਤੋਂ ਵਿਰਵੇ ਹੋਏ ਹਾਂ ਉਦੋਂ ਤੋਂ ਸਾਡੇ ਦੁਸ਼ਮਣਾਂ ਨੇ ਪ੍ਰਚਾਰ ਦੀ ਜਿਹੜੀ ਹਨੇਰੀ ਝੁਲਾਈ ਹੋਈ ਹੈ ਉਸ ਦਾ ਲੇਖਾ ਕਰਨਾ ਹੀ ਔਖਾ ਹੈ। ਮੈਨੂੰ ਆਸ ਹੈ ਕਿ ਇੰਗਲੈਂਡ ਵਿਚ ਸਾਡਾ ਆਪਣਾ ਅਖ਼ਬਾਰ ਜਾਂ ਰਸਾਲਾ ਸ਼ੁਰੂ ਕਰਨ ਲਈ ਛੇਤੀ ਹੀ ਕਦਮ ਚੁੱਕੇ ਜਾਣਗੇ।

## ਬ੍ਰਹਮੋ ਸਮਾਜ[48] ਨਾਲ ਮੇਰਾ ਨਾਤਾ

ਅਜੇ ਤੱਕ ਮੈਂ ਆਪਣੇ ਜੀਵਨ ਦੇ ਇਕ ਅਹਿਮ ਪੱਖ ਬਾਰੇ ਕੁਝ ਨਹੀਂ ਕਿਹਾ। ਅਕਤੂਬਰ 1879 ਵਿਚ ਲਾਹੌਰ ਆਉਣ ਤੋਂ ਪਹਿਲਾਂ ਮੈਂ ਕਿਸੇ ਸੁਧਾਰ ਲਹਿਰ ਬਾਰੇ ਨਹੀਂ

ਸੀ ਸੁਣਿਆ। ਆਪਣੇ ਪਿਤਾ ਜੀ ਦੇ ਧਾਰਮਿਕ ਅਕੀਦੇ ਨੂੰ ਐਨ ਠੀਕ-ਠਾਕ ਬਿਆਨ ਕਰਨਾ ਮੈਨੂੰ ਮੁਸ਼ਕਲ ਲੱਗ ਰਿਹਾ ਹੈ, ਇਕ ਤਰ੍ਹਾ ਨਾਲ ਮੈਨੂੰ ਹਾਣ ਦੇ ਸ਼ਬਦ ਨਹੀ ਲੱਭ ਰਹੇ। ਉਹ ਸੱਚੇ ਸ਼ਰਧਾਲੂ ਵਜੋਂ ਰੋਜ ਮੂਰਤੀ ਪੂਜਾ ਕਰਦੇ ਸਨ। ਹੋਰ ਤਾਂ ਹੋਰ, ਉਹ ਜਦੋਂ ਬਿਮਾਰ ਹੋ ਜਾਂਦੇ ਤਾ ਮੈਨੂੰ ਸਵੇਰੇ ਮੂਰਤੀਆਂ ਨੂੰ ਇਸ਼ਨਾਨ ਕਰਾਉਣ, ਉਹਨਾਂ ਨੂੰ ਪੁਸ਼ਾਕਾਂ ਪਹਿਨਾਉਣ, ਫੁੱਲ, ਮਿਠਾਈ ਭੇਟ ਕਰਨ ਲਈ ਅਤੇ ਅਤਰ-ਫੁਲੇਲ ਛਿੜਕਣ ਲਈ ਕਹਿੰਦੇ। ਅਜਿਹੇ ਵੇਲੇ ਪਿਤਾ ਜੀ ਦਾ ਮੰਜਾ ਮੂਰਤੀਆਂ ਦੇ ਨੇੜੇ ਕਰ ਦਿੱਤਾ ਜਾਂਦਾ ਅਤੇ ਉਹ ਵੱਖ-ਵੱਖ ਮੌਕਿਆਂ ਲਈ ਨਿਰਧਾਰਤ ਸ਼ਲੋਕ ਆਪ ਉਚਾਰਦੇ। ਮੇਰੇ ਪਿਤਾ ਜੀ ਮੈਨੂੰ ਜੋ ਵੀ ਕਰਨ ਲਈ ਕਹਿੰਦੇ ਮੈਂ ਚੁੱਪ ਕਰ ਕੇ ਕਰੀ ਜਾਂਦਾ, ਉਹਦੇ ਠੀਕ ਜਾਂ ਗਲਤ ਹੋਣ ਬਾਰੇ ਕਦੇ ਸਵਾਲ ਨਾ ਕਰਦਾ। ਮੇਰੇ ਲਈ ਏਨਾਂ ਹੀ ਕਾਫੀ ਸੀ ਕਿ ਮੈਂ ਆਪਣੇ ਪਿਤਾ ਜੀ ਦੀ ਇੱਛਾ ਅਨੁਸਾਰ ਕੰਮ ਕਰ ਰਿਹਾ ਹਾਂ। ਉਹਨਾਂ ਦੀ ਸ਼ਰਧਾ ਅਤੇ ਨਿਤਨੇਮ ਨੂੰ ਵੇਖ ਕੇ ਮੈਂ ਇਸ ਨਤੀਜੇ ਉੱਤੇ ਪੁੱਜਿਆ ਸੀ ਕਿ ਮੇਰੇ ਪਿਤਾ ਜੀ ਸ਼ਰਧਾਵਾਨ ਮੂਰਤੀ-ਪੂਜਕ ਹਨ। ਹੁਣ ਇਕੋ-ਇਕ ਗੱਲ ਮੇਰੇ ਮਨ ਵਿਚ ਸਵਾਲ ਅਤੇ ਕੁਝ-ਕੁਝ ਸ਼ੰਕੇ ਉਪਜਾਉਂਦੀ ਹੈ ਕਿ ਉਹ ਏਨੀਂ ਹੀ ਸ਼ਰਧਾ ਅਤੇ ਨੇਮ ਨਾਲ ਸਵੇਰ ਵੇਲੇ "ਸੁਖਮਨੀ ਸਾਹਿਬ" ਦਾ ਅਤੇ ਰਾਤ ਵੇਲੇ "ਰਹਿਰਾਸ ਸਾਹਿਬ" ਦਾ ਪਾਠ ਕਰਿਆ ਕਰਦੇ ਸਨ। ਉਹ ਗੁਰਬਾਣੀ ਦੇ ਪਾਠ ਅਤੇ ਮੂਰਤੀ ਪੂਜਾ ਵਿਚਕਾਰ ਕਿਵੇਂ ਤਾਲਮੇਲ ਬਿਠਾਉਂਦੇ ਸਨ, ਇਹ ਗੱਲ ਮੇਰੀ ਸਮਝ ਤੋਂ ਬਾਹਰ ਹੈ। ਸ਼ਾਇਦ ਹੋਰ ਹਜ਼ਾਰਾਂ ਲੋਕਾਂ ਵਾਂਗ ਹੀ ਉਹਨਾਂ ਨੇ ਵੀ ਕਦੇ ਅਜਿਹੇ ਸਵਾਲਾਂ ਦੇ ਖਲਜਗਣ ਵਿਚ ਪੈਣ ਦਾ ਯਤਨ ਨਾ ਕੀਤਾ ਹੋਵੇ। ਉਹਨਾਂ ਲਈ ਏਨਾ ਹੀ ਕਾਫੀ ਸੀ ਕਿ ਉਹਨਾ ਨੂੰ ਜਿੰਨਾ ਸਕੂਨ ਪੂਜਾ ਤੋਂ ਮਿਲਦਾ ਸੀ ਓਨਾਂ ਹੀ ਆਨੰਦ "ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥" ਗਾ ਕੇ ਮਿਲਦਾ ਸੀ। ਜਿੱਥੋਂ ਤੱਕ ਮੇਰਾ ਸਬੰਧ ਹੈ, ਮੂਰਤੀ ਪੂਜਾ ਨੇ ਮੇਰੇ ਅੰਦਰ ਸ਼ਰਧਾ ਅਤੇ ਆਦਰ ਸਤਿਕਾਰ ਦੀਆਂ ਕਦੇ ਵੀ ਤਰੰਗਾਂ ਨਹੀਂ ਸਨ ਛੇੜੀਆਂ, ਪਰ ਮੈਂ ਪੂਜਾ ਨੂੰ ਕਦੇ ਗ਼ਲਤ ਵੀ ਨਹੀਂ ਸੀ ਸਮਝਿਆ। ਸੌ ਵਿਚੋਂ ਨੜ੍ਹਿੰਨਵੇਂ ਵਿਅਕਤੀ ਧਰਮ ਦੇ ਮਾਮਲਿਆਂ ਵਿਚ ਕਿਵੇਂ ਅਤੇ ਕਿਉਂ ਬਾਰੇ ਕਦੇ ਵੀ ਨਹੀਂ ਸੋਚਦੇ। ਉਹ ਜੋ ਕੁਝ ਆਪਣੇ ਤੋਂ ਵੱਡਿਆਂ ਨੂੰ ਕਰਦਿਆਂ ਵੇਖਦੇ ਹਨ ਉਹੋ ਕੁਝ ਕਰੀ ਜਾਂਦੇ ਹਨ ਅਤੇ ਉਸੇ ਨੂੰ ਹੀ ਠੀਕ ਸਮਝਦੇ ਹਨ ਕਿਉਂਕਿ ਉਹਨਾਂ ਦੇ ਮਾਪਿਆਂ ਨੇ ਵੀ ਕਦੇ ਇਸ ਸਬੰਧੀ ਕੋਈ ਕਿੰਤੂ ਨਹੀਂ ਕੀਤਾ ਹੁੰਦਾ।

ਪਰ ਜਦੋਂ ਮੈਂ ਲਾਹੌਰ ਆਇਆ ਤਾਂ ਸਮੁੱਚਾ ਦ੍ਰਿਸ਼ ਹੀ ਬਦਲਿਆ ਹੋਇਆ ਸੀ। ਮੇਰੇ ਪਿਤਾ ਜੀ ਸਵਰਗਵਾਸ ਹੋ ਚੁੱਕੇ ਸਨ। ਮੇਰੀਆਂ ਪੈਦਲ ਯਾਤਰਾਵਾਂ ਨੇ ਇਕ ਨਵੇਂ ਸੰਸਾਰ ਨਾਲ ਮੇਰੀ ਸਾਂਝ ਪੁਆ ਦਿੱਤੀ ਸੀ। ਇਹਨਾਂ ਯਾਤਰਾਵਾਂ ਨੇ ਮੇਰੇ ਮਨ ਦੇ ਦਿਸਹੱਦਿਆਂ ਨੂੰ ਵਿਸ਼ਾਲ ਕਰ ਦਿੱਤਾ ਸੀ ਅਤੇ ਕਈ ਪੱਖਾਂ ਤੋਂ ਮੇਰੇ ਵਿਚਾਰਾਂ ਨੂੰ ਉਦਾਰ

ਬਣਾ ਦਿੱਤਾ ਸੀ। ਗੁਰਬਾਣੀ ਵਿਚ ਮੇਰੀ ਦਿਲਚਸਪੀ ਸੀ। ਡੇਰਾ ਇਸਮਾਈਲ ਖ਼ਾਨ ਵਿਖੇ ਧਰਮ ਪ੍ਰਕਾਸ਼ ਸਕੂਲ ਵਿਚ ਮੈਂ ਗੁਰਮੁਖੀ ਸਿੱਖੀ ਸੀ ਅਤੇ ਇਕ ਵਾਰ ਸਹਿਰ ਦੇ ਇਕ ਪਤਵੰਤੇ ਸੱਜਣ ਲਾਲਾ ਹੁਕਮ ਚੰਦ ਗਾਂਧੀ ਸਕੂਲ ਵਿਚ ਆਏ ਸਨ ਅਤੇ ਉਹਨਾਂ ਮੈਨੂੰ "ਜਪੁਜੀ" ਦਾ ਪਾਠ ਕਰਨ ਲਈ ਪੰਜ ਗ੍ਰੰਥੀ ਇਨਾਮ ਵਜੋਂ ਦਿੱਤੀ ਸੀ। ਆਪਣੇ ਪਿਤਾ ਜੀ ਵਾਂਗ ਹੀ ਮੇਰੇ ਧਾਰਮਿਕ ਅਕੀਦੇ ਵੀ ਕੱਟੜ ਨਹੀਂ ਸਨ,ਪਰ ਮੇਰੀ ਸੂਰਤ ਵਿਚ ਘੱਟੋ-ਘੱਟ ਸਿੱਖ ਧਰਮ ਦੀਆਂ ਸਿੱਖਿਆਵਾਂ ਪ੍ਰਤੀ ਮੇਰਾ ਝੁਕਾਅ ਉਘੜਵਾਂ ਸੀ। ਇਹ ਨਹੀਂ ਹੈ ਕਿ ਮੈਂ ਸਨਾਤਨੀ ਹਿੰਦੂ ਧਰਮ ਅਤੇ ਸਿੱਖ ਧਰਮ ਵਿਚੋਂ ਇਕ ਨੂੰ ਵਿਲੱਖਣ ਸਮਝਦਾ ਸੀ।

ਇਸ ਕਿਸਮ ਦੀ ਮੇਰੀ ਮੁੱਢਲੀ ਧਾਰਮਿਕ ਸਿਖਲਾਈ ਇਕ ਸ਼ਾਨਦਾਰ ਵਿਅਕਤੀ ਨਾਲ ਮੇਰੇ ਸਾਥ ਦਾ ਵਧੀਆ ਆਧਾਰ ਬਣੀ ਜੋ ਮੈਨੂੰ ਬ੍ਰਹਮੋ ਸਮਾਜ ਦੀਆਂ ਸਫਾਂ ਵਿਚ ਲੈ ਕੇ ਆਏ। ਇਹ ਵਿਅਕਤੀ ਸਨ ਪੰਡਿਤ ਸ਼ਿਵ ਨਾਰਾਇਣ ਅਗਨੀਹੋਤਰੀ। ਉਹ ਲਾਹੌਰ ਵਿਖੇ ਸਰਕਾਰੀ ਸਕੂਲ ਵਿਚ ਸਾਡੇ ਡਰਾਇੰਗ ਅਤੇ ਪੈਮਾਇਸ਼ ਦੇ ਅਧਿਆਪਕ ਸਨ। ਉਹ ਪੱਕੇ ਬ੍ਰਹਮੋ, ਉਤਸ਼ਾਹੀ ਸਮਾਜ ਸੁਧਾਰਕ ਅਤੇ ਉਰਦੂ ਦੇ ਵਧੀਆ ਬੁਲਾਰੇ ਸਨ। ਲਾਹੌਰ ਵਿਚ ਜਨਤਕ ਭਾਸ਼ਨ ਮੇਰੇ ਲਈ ਨਵੀਂ ਗੱਲ ਸੀ। ਡੇਰਾ ਇਸਮਾਈਲ ਖਾਨ ਵਿਖੇ ਪਾਦਰੀ ਕਦੇ-ਕਦੇ ਬਾਜ਼ਾਰ ਵਿਚ ਖੜ੍ਹੋ ਕੇ ਟੁੱਟੀ-ਫੁੱਟੀ ਉਰਦੂ ਵਿਚ ਈਸਾਈ ਧਰਮ ਬਾਰੇ ਭਾਸ਼ਨ ਦਿਆ ਕਰਦਾ ਸੀ। ਇਸ ਤੋਂ ਇਲਾਵਾ ਮੈਂ ਕਦੇ ਜਨਤਕ ਲੈਕਚਰ ਨਹੀਂ ਸੀ ਸੁਣਿਆ। ਲਾਹੌਰ ਵਿਚ ਮੈਂ ਬ੍ਰਹਮੋ ਮੰਦਿਰ ਵਿਚ ਹਰ ਹਫ਼ਤੇ ਹੁੰਦੇ ਸਤਿਸੰਗ ਵਿਚ ਬਾਕਾਇਦਾ ਜਾਇਆ ਕਰਦਾ ਸੀ। ਇਹ ਸਤਿਸੰਗ ਆਮ ਤੌਰ ਉੱਤੇ ਪੰਡਿਤ ਨਵੀਨ ਚੰਦਰ ਰਾਇ ਜਾਂ ਪੰਡਿਤ ਅਗਨੀਹੋਤਰੀ ਵੱਲੋਂ ਕੀਤਾ ਜਾਂਦਾ ਸੀ। ਨਵੀਨ ਚੰਦਰ ਰਾਇ ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ। ਉਹ ਕੋਈ ਵਧੀਆ ਬੁਲਾਰੇ ਨਹੀਂ ਸਨ, ਪਰ ਉਹਨਾਂ ਦੇ ਪ੍ਰਵਚਨ ਚਿੰਤਨ-ਭਰਪੂਰ ਅਤੇ ਪ੍ਰਭਾਵਸ਼ਾਲੀ ਹੋਇਆ ਕਰਦੇ ਸਨ ਕਿਉਂਕਿ ਉਹ ਆਪਣੇ ਨੁਕਤਿਆਂ ਦੀ ਵਿਆਖਿਆ ਲਈ ਹਿੰਦੂ ਗ੍ਰੰਥਾਂ ਵਿਚ ਦਰਜ ਸ਼ਲੋਕਾਂ ਅਤੇ ਕਹਾਣੀਆਂ ਦੇ ਹਵਾਲੇ ਦਿਆ ਕਰਦੇ ਸਨ। ਸ੍ਰੀ ਅਗਨੀਹੋਤਰੀ ਵਿਦਵਤਾ ਵਾਲੀ ਆਪਣੀ ਘਾਟ ਸੰਜੀਦਗੀ ਅਤੇ ਖ਼ੂਬਸੂਰਤ ਭਾਸ਼ਨ-ਕਲਾ ਨਾਲ ਪੂਰੀ ਕਰ ਲਿਆ ਕਰਦੇ ਸਨ। ਇੰਜ ਲੱਗਦਾ ਸੀ ਕਿ ਉਹ ਪ੍ਰਵਚਨ ਅਤੇ ਜਨਤਕ ਲੈਕਚਰ, ਵਿਸ਼ੇਸ਼ ਕਰਕੇ ਸਮਾਜਿਕ ਅਤੇ ਧਾਰਮਿਕ ਵਿਸ਼ਿਆਂ ਬਾਰੇ ਪ੍ਰਵਚਨ ਅਤੇ ਲੈਕਚਰ ਵਾਹਵਾ ਮਿਹਨਤ ਨਾਲ ਤਿਆਰ ਕਰਦੇ ਸਨ। ਇੰਡੀਅਨ ਐਸੋਸੀਏਸ਼ਨ ਆਫ਼ ਕਲਕੱਤਾ[49] - ਜੋ ਦਸੰਬਰ 1885 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਕਾਇਮ ਹੋਣ ਤੋਂ ਪਹਿਲਾਂ ਇਕੋ-ਇਕ ਸਰਬ-ਭਾਰਤੀ ਸਿਆਸੀ ਜਥੇਬੰਦੀ ਸੀ- ਦੀ ਇਕ ਸ਼ਾਖ਼ ਲਾਹੌਰ ਵਿਚ ਵੀ ਸੀ ਅਤੇ ਸ੍ਰੀ ਅਗਨੀਹੋਤਰੀ ਇਹਦੇ ਇਕ ਪ੍ਰਮੁੱਖ

ਮੈਂਬਰ ਅਤੇ ਸਭ ਤੋ ਪ੍ਰਭਾਵਸ਼ਾਲੀ ਭਾਸ਼ਨਕਾਰ ਸਨ। ਰੰਗ ਮਹੱਲ ਮਿਸ਼ਨ ਸਕੂਲ ਵਿਚ ਸ਼ਾਮ ਨੂੰ ਹੁੰਦ ਲੈਕਚਰਾ ਨੂੰ ਸੁਣਨ ਲਈ ਅਤੇ ਆਰੀਆ ਸਮਾਜ[50] ਵਿਖੇ ਹੁੰਦੇ ਸਵੇਰ ਦ ਸਤਿਸੰਗਾ ਵਿਚ ਸਾਮਲ ਹੋਣ ਲਈ ਮੈਂ ਵੀ ਅਕਸਰ ਹੀ ਚਲੇ ਜਾਇਆ ਕਰਦਾ ਸੀ। ਸਾਲ 1882 ਵਿਚ ਕਿਸੇ ਸਮੇਂ ਸ੍ਰੀ ਅਗਨੀਹੋਤਰੀ ਨੇ ਸਿਖਿਆ ਵਿਭਾਗ ਦੀ ਨੌਕਰੀ ਛੱਡ ਦਿੱਤੀ ਅਤੇ ਸਨਿਆਸੀ ਬਣ ਕੇ ਆਪਣਾ ਸਾਰਾ ਜੀਵਨ ਬ੍ਰਹਮ ਸਮਾਜ ਦੇ ਮਿਸ਼ਨ ਨੂੰ ਸਮਰਪਿਤ ਕਰ ਦਿੱਤਾ। ਮੈਨੂੰ ਬ੍ਰਹਮੋ ਮੰਦਿਰ ਵਿਚਲਾ ਉਹ ਦ੍ਰਿਸ਼ ਅਜੇ ਵੀ ਚੰਗੀ ਤਰ੍ਹਾਂ ਯਾਦ ਹੈ ਜਦੋ ਸ੍ਰੀ ਅਗਨੀਹੋਤਰੀ ਨੇ ਜਨਤਕ ਤੌਰ ਉੱਤੇ ਸਨਿਆਸ ਧਾਰਿਆ ਸੀ। ਪੰਡਿਤ ਨਵੀਨ ਚੰਦਰ ਰਾਇ ਨੇ ਪੁਜਾਰੀ ਦੀ ਭੂਮਿਕਾ ਨਿਭਾਈ ਸੀ ਅਤੇ ਉਹਨਾਂ ਨੂੰ ਸਵਾਮੀ ਸਤਿਆਨੰਦ ਅਗਨੀਹੋਤਰੀ ਦੇ ਨਵੇਂ ਨਾਂ ਨਾਲ ਵਰੋਸਾਇਆ ਸੀ- ਉਸ ਦਿਨ ਤੋਂ ਲੈ ਕੇ ਆਪਣੇ ਜੀਵਨ ਦੇ ਅੰਤਲੇ ਸਵਾਸਾਂ ਤੱਕ ਉਹਨਾਂ ਇਹੀ ਨਾਂ ਧਾਰਨ ਕਰੀ ਰਖਿਆ ਸੀ। ਜਿੱਥੋ ਤੱਕ ਮੈਨੂੰ ਪਤਾ ਹੈ, ਇਹ ਪਹਿਲਾ ਮੌਕਾ ਸੀ ਜਦੋਂ ਅੰਗਰੇਜ਼ੀ ਪੜ੍ਹੇ ਲਿਖੇ ਇਕ ਵਿਅਕਤੀ ਨੇ ਆਪਣਾ ਜੀਵਨ ਜਨਤਕ ਪ੍ਰਚਾਰ ਦੇ ਲੇਖੇ ਲਾਉਣ ਲਈ ਵਧੀਆ ਤਨਖਾਹ ਵਾਲੀ ਨੌਕਰੀ* ਛੱਡ ਦਿੱਤੀ ਸੀ। ਜਿਸ ਹਾਲ ਵਿਚ ਉਹਨਾਂ ਨੂੰ ਸਨਿਆਸ ਧਾਰਨ ਕਰਾਇਆ ਗਿਆ ਸੀ ਉਹ ਏਨਾਂ ਛੋਟਾ ਸੀ ਕਿ ਉਸ ਵਿਚ ਸਾਰੀ ਸੰਗਤ ਨਹੀ ਸੀ ਸਮਾ ਸਕਦੀ। ਇਸ ਲਈ ਬਹੁਤ ਸਾਰੇ ਲੋਕਾਂ ਨੂੰ ਬਾਹਰ ਬਰਾਮਦੇ ਵਿਚ ਅਤੇ ਵਿਹੜੇ ਵਿਚ ਖੜ੍ਹੇ ਹੋਣਾ ਪਿਆ ਸੀ। ਸਾਨੂੰ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਉਹਨਾਂ ਦਿਨਾਂ ਵਿਚ ਦੋ ਸੌ ਵਿਅਕਤੀਆਂ ਦੀ ਮੀਟਿੰਗ ਨੂੰ ਬਹੁਤ ਵੱਡੀ ਮੀਟਿੰਗ ਸਮਝਿਆ ਜਾਂਦਾ ਸੀ। ਲੰਮੇ ਪਤਲੇ ਅਤੇ ਖ਼ੂਬਸੂਰਤ ਸ੍ਰੀ ਅਗਨੀਹੋਤਰੀ ਖੁੱਲ੍ਹਾ ਸਨਿਆਸੀਆਂ ਵਾਲਾ ਚੋਗਾ ਪਾ ਕੇ ਵਿਸ਼ਾਲ ਸੰਗਤ ਸਾਹਮਣੇ ਖੜ੍ਹੇ ਸਨ ਅਤੇ ਸੰਗਤ ਉਹਨਾਂ ਵੱਲ ਸ਼ਰਧਾ ਅਤੇ ਸਤਿਕਾਰ ਨਾਲ ਤੱਕ ਰਹੀ ਸੀ। ਉਹਨਾਂ ਜਦੋਂ ਆਪਣੇ ਵਿਚਾਰ ਪ੍ਰਗਟ ਕੀਤੇ ਤਾਂ ਸੰਗਤ ਨੇ ਉਹ ਏਨੇ ਧਿਆਨ ਨਾਲ ਸੁਣੇ ਕਿ ਹਾਲ ਵਿਚ ਸੂਈ ਡਿੱਗੇ ਤੋਂ ਵੀ ਆਵਾਜ਼ ਆਉਂਦੀ ਸੀ, ਪਰ ਜਦੋਂ ਨਵੀਨ ਚੰਦਰ ਨੇ ਸ੍ਰੀ ਅਗਨੀਹੋਤਰੀ ਨੂੰ ਧਾਰਮਿਕ ਗੁਰੂ ਵਜੋਂ ਉਹਨਾਂ ਦੇ ਭਵਿੱਖੀ ਜੀਵਨ, ਉਹਨਾਂ ਦੇ ਨਵੇਂ ਫਰਜ਼ਾਂ ਅਤੇ ਜ਼ਿੰਮੇਵਾਰੀਆਂ ਬਾਰੇ ਦੱਸਿਆ ਤਾਂ ਉਦੋਂ ਜ਼ਰੂਰ ਥੋੜ੍ਹਾ ਜਿਹਾ ਸ਼ੋਰ ਹੋਇਆ ਸੀ। ਲੋਕਾਂ ਦਾ ਇਕ ਤਬਕਾ ਬ੍ਰਹਮੋ ਸਮਾਜ ਨੂੰ ਬਿਲਕੁਲ ਹੀ ਪਸੰਦ ਨਹੀਂ ਸੀ ਕਰਦਾ ਅਤੇ ਮਹਿਸੂਸ ਕੀਤਾ ਗਿਆ ਕਿ ਇਸ ਤਬਕੇ ਨਾਲ ਸਬੰਧਿਤ ਕੁਝ ਲੋਕ ਸਭਾ ਵਿਚ ਗੜਬੜ ਕਰਨ ਬਾਰੇ ਸੋਚ ਰਹੇ ਹਨ। ਇਸ ਗੱਲ ਨੂੰ ਭਾਂਪਦਿਆਂ ਸ੍ਰੀ ਅਗਨੀਹੋਤਰੀ ਇਕਦਮ ਖੜ੍ਹੇ ਹੋ ਗਏ ਅਤੇ ਆਪਣੇ ਚੋਗੇ ਦੀ ਕਿਨਾਰੀ ਨੂੰ ਫੜ ਕੇ ਉੱਚਾ ਚੁਕਦਿਆਂ ਕਹਿਣਾ ਸ਼ੁਰੂ

---

* ਉਹ ਸਨਿਆਸੀ ਬਣਨ ਵੇਲੇ 150 ਤੋਂ ਲੈ ਕੇ 300 ਰੁਪਏ ਦੇ ਵਿਚਕਾਰ ਤਨਖ਼ਾਹ ਲੈ ਰਹੇ ਸਨ।

ਕੀਤਾ "ਭਾਰਤ ਉਹ ਸਭ ਕੁਝ ਗੁਆ ਚੁੱਕਾ ਹੈ ਜਿਸ ਨੇ ਇਹਨੂੰ ਕਦੇ ਮਹਾਨ ਦੇਸ ਬਣਾਇਆ ਸੀ, ਪਰ ਆਪਣੀ ਗ਼ਰੀਬੀ, ਅਧੀਨਗੀ ਅਤੇ ਅਗਿਆਨਤਾ ਦੇ ਦੌਰ ਵਿਚ ਵੀ ਇਹਨੇ ਇਕ ਚੀਜ਼ ਨਹੀਂ ਗੁਆਈ -- ਅਤੇ ਇਹ ਚੀਜ਼ ਹੈ ਭਗਵੇਂ ਕੱਪੜਿਆਂ ਪ੍ਰਤੀ ਸਤਿਕਾਰ। ਇਹ ਸਤਿਕਾਰ-ਭਾਵਨਾ ਅਜੇ ਵੀ ਇਹਦੀ ਗੌਰਵਮਈ ਮਲਕੀਅਤ ਬਣੀ ਹੋਈ ਹੈ।" ਉਹਨਾਂ ਦੇ ਇਹ ਸ਼ਬਦ ਰੰਗ ਲਿਆਏ ਅਤੇ ਗੜਬੜ ਕਰਨ ਵਾਲਿਆਂ ਦਾ ਕੁਝ ਕਰਨ ਲਈ ਹੌਸਲਾ ਹੀ ਨਾ ਪਿਆ।

ਇਸ ਘਟਨਾ ਦਾ ਭਾਰੀ ਪ੍ਰਭਾਵ ਪਿਆ। ਅਨੇਕ ਉਤਸ਼ਾਹੀ ਨੌਜਵਾਨ ਸਮਾਜ ਵੱਲ ਖਿੱਚੇ ਤੁਰੇ ਆਏ। ਉਹਨਾਂ ਵਿਚੋਂ ਕੁਝ ਤਾਂ ਸ੍ਰੀ ਅਗਨੀਹੋਤਰੀ ਵਾਂਗ ਆਪਣੇ ਜੀਵਨ ਦੀਆਂ ਭਵਿੱਖੀ ਸੰਭਾਵਨਾਵਾਂ ਦਾ ਤਿਆਗ ਕਰਨ ਅਤੇ ਆਪਣਾ ਸਮੁੱਚਾ ਜੀਵਨ ਲੋਕਾਂ ਦੇ ਲੇਖੇ ਲਾਉਣ ਲਈ ਦ੍ਰਿੜ ਸਨ। ਅਜਿਹੇ ਨੌਜਵਾਨਾਂ ਵਿਚੋਂ ਪ੍ਰਮੁੱਖ ਸਨ: ਦੇਵੀ ਚੰਦ ਗੁਪਤਾ (ਜੋ ਆਪਣੇ ਸਨਿਆਸੀ ਨਾ ਸ਼ਰਧੇ ਪ੍ਰਕਾਸ਼ ਦੇਵ ਨਾਲ ਬਹੁਤੇ ਪ੍ਰਸਿੱਧ ਸਨ), ਭਾਈ ਸੁੰਦਰ ਸਿੰਘ, ਭਾਈ ਹਰਭਗਵਾਨ, ਭਾਈ ਚਤਰ ਸਿੰਘ ਅਤੇ ਪੰਡਿਤ ਗਿਰਧਰ ਰਾਇ ਬਿਸਵਾਸੀ। ਇਹਨਾਂ ਵਿਚੋ ਪਹਿਲੇ ਦੋ ਤਾਂ ਬ੍ਰਹਮੋ ਸਮਾਜ ਦੇ ਕੁਲ-ਵਕਤੀ ਮਿਸ਼ਨਰੀ ਬਣ ਗਏ ਸਨ। ਭਾਈ ਸੁੰਦਰ ਸਿੰਘ (ਜੋ ਸਾਧੂ ਸੇਵਾ ਸਿੰਘ ਦੇ ਨਾਂ ਨਾਲ ਜ਼ਿਆਦਾ ਪ੍ਰਸਿੱਧ ਸਨ) ਬਹੁਤਾ ਲੰਮਾ ਸਮਾਂ ਨਹੀਂ ਸਨ ਜੀਵੇ। ਉਹ ਨਿਮਰਤਾ ਦੇ ਪੁੰਜ ਸਨ ਅਤੇ ਸਾਧੂ ਵਾਲੀ ਅਸਲ ਭਾਵਨਾ ਨਾਲ ਵਰੋਸਾਏ ਹੋਏ ਸਨ। ਉਹ ਮੰਦਿਰ ਹਾਲ ਦੇ ਪਿੱਛੇ ਆਸ਼ਰਮ ਵਿਚ ਆਪਣੀ ਪਤਨੀ ਅਤੇ ਬੱਚਿਆਂ ਨਾਲ ਰਹਿੰਦੇ ਸਨ। ਮੈਂ ਉਹਨਾਂ ਨੂੰ ਮੰਦਿਰ 'ਚ ਬਹੁਕਰ ਫੇਰਦਿਆਂ ਕਈ ਵਾਰ ਵੇਖਿਆ ਸੀ। ਮੇਰਾ ਖ਼ਿਆਲ ਹੈ ਕਿ ਉਹਨਾਂ ਦੀ ਛੇਤੀ ਮੌਤ ਹੋ ਜਾਣ ਦਾ ਅਸਲ ਕਾਰਨ ਸਖ਼ਤ ਮਿਹਨਤ ਅਤੇ ਸਿਰੇ ਦਾ ਆਤਮ-ਤਿਆਗ ਸੀ। ਉਹ ਵਧੀਆ ਗਵੱਈਏ ਸਨ। ਅਕਸਰ ਹੀ ਉਹ ਇਕਤਾਰਾ ਲੈ ਕੇ ਲਾਹੌਰ ਦੀਆਂ ਗਲੀਆਂ ਵਿਚ ਨਿਕਲ ਤੁਰਦੇ ਸਨ ਅਤੇ ਹਰੀ ਰਾਮ ਭਜੋ ਅਤੇ ਹੋਰ ਧਾਰਮਿਕ ਗੀਤ ਗਾਉਂਦੇ ਤੁਰੇ ਜਾਂਦੇ ਸਨ। ਉਹ ਸ਼ਰਧੇ ਪ੍ਰਕਾਸ਼ ਦੇਵ ਦੇ ਸਾਥੀ ਅਤੇ ਸਹਾਇਕ ਸਨ ਜਿਨ੍ਹਾਂ ਨੂੰ ਉਹ ਆਪਣਾ ਪਥ-ਪ੍ਰਦਰਸ਼ਕ ਅਤੇ ਵੱਡਾ ਭਰਾ ਸਮਝਦੇ ਸਨ। ਇਸ ਪੁਸਤਕ ਵਿਚ ਇਹਨਾਂ ਦੋ ਸੱਜਣ ਪੁਰਸ਼ਾਂ, ਜਿਨ੍ਹਾਂ ਦੀ ਸੇਵਾ ਲਈ ਉੱਤਰੀ ਭਾਰਤ ਦਾ ਬ੍ਰਹਮੋ ਸਮਾਜ ਰਿਣੀ ਹੈ, ਦੀ ਜੀਵਨ ਕਹਾਣੀ ਦਰਜ ਕਰਨ ਦਾ ਮੇਰਾ ਕੋਈ ਮਨਸ਼ਾ ਨਹੀਂ ਹੈ। ਮੈਂ ਬੱਸ ਇਹ ਦੱਸਣਾ ਚਾਹੁੰਦਾ ਹਾਂ ਕਿ ਉਹ ਸੱਚੇ ਸ਼ਰਧਾਲੂਆਂ ਦੀ ਸਭ ਤੋਂ ਵਧੀਆ ਮਿਸਾਲ ਸਨ ਜੋ ਪੰਜਾਬ ਦੇ ਜਾਏ ਸਨ। ਸ੍ਰੀ ਸ਼ਰਧਾ ਪ੍ਰਕਾਸ਼ ਦੇਵ ਅਨੇਕ ਧਾਰਮਿਕ ਪੁਤਸਕਾਂ ਦੇ ਰੂਪ ਵਿਚ ਭਵਿੱਖੀ ਪੀੜ੍ਹੀਆਂ ਲਈ ਬਹੁਮੁੱਲੀ ਵਿਰਾਸਤ ਛੱਡ ਗਏ ਹਨ ਜਿਨ੍ਹਾਂ ਵਿਚੋਂ ਕੁਝ ਪੁਸਤਕਾਂ ਦਾ ਜ਼ਿਕਰ ਮੈਂ ਅੱਗੇ ਚੱਲ ਕੇ ਕਰਾਂਗਾ।

ਪੰਡਿਤ ਗਿਰਧਰ ਰਾਇ ਬਿਸਵਾਸੀ ਇਕ ਹੋਰ ਸੱਜਣ ਪੁਰਸ ਸਨ ਜੋ ਸ੍ਰੀ

ਅਗਨੀਹੋਤਰੀ ਵੱਲ ਸੰਨਿਆਸ ਧਾਰਨ ਵੇਲੇ ਬ੍ਰਹਮੋ ਸਮਾਜ ਵੱਲ ਖਿੱਚੇ ਗਏ ਸਨ। ਉਹਨਾ ਨੇ ਅਤੇ ਹੋਰਨਾ ਨੇ, ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਬਹੁਤ ਵੱਡੀਆਂ ਸਵੈ-ਕੁਰਬਾਨੀਆਂ ਦਿੱਤੀਆਂ। ਇਕ ਸਮੇਂ ਤਾਂ ਉਹਨਾਂ ਆਪਣੀ ਹਰੇਕ ਚੀਜ਼ ਸਮਾਜ ਦੇ ਲੇਖੇ ਲਾ ਦਿੱਤੀ ਸੀ ਅਤੇ ਜੇ ਸ੍ਰੀ ਅਗਨੀਹੋਤਰੀ ਵਿਚ ਤਬਦੀਲੀ ਨਾ ਆਉਂਦੀ, ਜਿਸ ਬਾਰੇ ਮੈਂ ਬਾਅਦ ਵਿਚ ਜਿਕਰ ਕਰਾਂਗਾ, ਤਾਂ ਉਹਨਾਂ ਵੀ ਸ਼ਰਧੇ ਪ੍ਰਕਾਸ਼ ਦੇਵ ਅਤੇ ਸਾਧੂ ਸੇਵਾ ਸਿੰਘ ਵਾਂਗ ਆਪਣਾ ਸਮੁੱਚਾ ਜੀਵਨ ਸਮਾਜ ਨੂੰ ਅਰਪਿਤ ਕਰ ਦੇਣਾ ਸੀ। ਕਵੀ ਅਤੇ ਗਵੱਈਏ ਵਜੋਂ ਪੰਡਿਤ ਗਿਰਧਰ ਰਾਇ ਦੀਆਂ ਸਮਾਜ ਅਤੇ ਆਸਤਿਕਤਾ ਦੇ ਮਨੋਰਥ ਪ੍ਰਤੀ ਸੇਵਾਵਾਂ ਨੂੰ ਉਹ ਲੋਕ ਤਾਂ ਕਦੇ ਵੀ ਨਹੀਂ ਭੁਲਾ ਸਕਣਗੇ ਜਿਨ੍ਹਾਂ ਨੂੰ ਉਹਨਾਂ ਦੇ ਮਿੱਠੇ ਗੀਤ ਉਹਨਾਂ ਦੇ ਆਪਣੇ ਮੂੰਹੋਂ ਜਾਂ ਹੋਰਨਾਂ ਦੇ ਮੂੰਹੋਂ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਦੇਰ ਰਾਤ ਤੱਕ ਉਹ ਮੰਦਿਰ ਵਿਚ ਹਾਜ਼ਰ ਰਹਿੰਦੇ ਅਤੇ ਅਜਿਹੇ ਮੌਕਿਆਂ ਉੱਤੇ ਉਹ ਆਪਣੇ ਗੀਤ ਜਾਂ ਹੋਰਨਾਂ ਦੇ ਭਜਨ ਗਾਉਣ ਵਿਚ ਸਭ ਤੋਂ ਮੋਹਰੀ ਹੁੰਦੇ। ਉਹਨਾਂ ਦੇ ਗੀਤਾਂ ਦੇ ਸੰਗ੍ਰਹਿ "ਬਿਸਵਾਸੀ ਬਿਨੈ" ਨੂੰ ਕੇਵਲ ਬ੍ਰਹਮੋ ਪਰਿਵਾਰਾਂ ਨੇ ਹੀ ਨਹੀਂ, ਸਗੋਂ ਅਨੇਕ ਪੰਜਾਬੀ ਪਰਿਵਾਰਾਂ ਨੇ ਸ਼ਰਧਾ ਅਤੇ ਪਿਆਰ ਨਾਲ ਪੜ੍ਹਿਆ।

ਮੈਨੂੰ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਭਾਈ ਚਤਰ ਸਿੰਘ ਨੂੰ ਬ੍ਰਹਮੋ ਸਮਾਜ ਦੇ ਹਲਕਿਆਂ ਵਿਚ ਵੀ ਬਹੁਤਾ ਨਹੀਂ ਜਾਣਿਆ ਜਾਂਦਾ। ਉਹ ਸਾਧੂ ਸੇਵਾ ਸਿੰਘ ਵਾਂਗ ਜਵਾਨੀ ਵਿਚ ਹੀ ਅਕਾਲ ਚਲਾਣਾ ਕਰ ਗਏ ਸਨ। ਬ੍ਰਹਮੋ ਸਮਾਜ ਦੀ ਸੇਵਾ ਦਾ ਜਜ਼ਬਾ ਉਹਨਾਂ ਦੇ ਮਨ ਵਿਚ ਵੀ ਸਾਧੂ ਸੇਵਾ ਸਿੰਘ ਵਾਂਗ ਲਟ-ਲਟ ਬਲਦਾ ਸੀ। ਬ੍ਰਹਮੋ ਸਮਾਜ ਦਾ ਕੋਈ ਵੀ ਕੰਮ ਕਰਨ ਵਾਲਾ ਹੁੰਦਾ ਭਾਈ ਚਤਰ ਸਿੰਘ ਉਹ ਕੰਮ ਕਰਨ ਲਈ ਸਭ ਤੋਂ ਪਹਿਲਾਂ ਨਿਤਰਦੇ। ਉਹ ਇਕ ਗਰੀਬ ਪੁਰਸ਼ ਸਨ। ਮੇਰਾ ਖ਼ਿਆਲ ਹੈ ਕਿ ਉਹ ਰੇਲਵੇ ਦਫ਼ਤਰ ਵਿਚ 20 ਰੁਪਏ ਮਹੀਨੇ ਉੱਤੇ ਕਲਰਕ ਸਨ। ਹੋਰ ਵੀ ਮਾੜੀ ਗੱਲ ਇਹ ਕਿ ਉਹਨਾਂ ਦਾ ਪਰਿਵਾਰਕ ਜੀਵਨ ਸੁਖੀ ਨਹੀਂ ਸੀ। ਪਰ ਫੇਰ ਵੀ ਬ੍ਰਹਮੋ ਸਮਾਜ ਦਾ ਕੰਮ ਕਰਦਿਆਂ ਉਹਨਾਂ ਦੇ ਚਿਹਰੇ ਉੱਤੇ ਅਸਲ ਖੇੜਾ ਆ ਜਾਂਦਾ ਸੀ ਅਤੇ ਉਹਨਾਂ ਦਾ ਅੰਤਾਂ ਦਾ ਉਤਸ਼ਾਹ ਆਲਸੀ ਤੋਂ ਆਲਸੀ ਬੰਦੇ ਵਿਚ ਵੀ ਪ੍ਰੇਰਨਾ ਦੀ ਜੋਤੀ ਜਗਾ ਸਕਦਾ ਸੀ। ਭਾਈ ਚਤਰ ਸਿੰਘ ਸੱਚੇ ਅਰਥਾਂ ਵਿਚ ਧਾਰਮਿਕ ਸੱਜਣ ਸਨ। ਉਹ ਜਦੋਂ ਸਵਰਗਵਾਸ ਹੋਏ ਮੈਂ ਉਹਨਾਂ ਦੇ ਕੋਲ ਸੀ। ਇਹ ਗੱਲ 1894 ਜਾਂ 1895 ਦੀ ਹੈ। ਆਖਰੀ ਸਵਾਸ ਲੈਣ ਤੋਂ ਦੋ ਕੁ ਘੰਟੇ ਪਹਿਲਾਂ ਮੈਂ ਵੇਖਿਆ ਕਿ ਉਹ ਆਪਣਾ ਇਕ ਹੱਥ ਮੰਜੇ ਉੱਤੇ ਉਹਨਾਂ ਦੇ ਨੇੜੇ ਪਏ ਇਕ ਸਿਰਹਾਣੇ ਉੱਤੇ ਫੇਰ ਰਹੇ ਸਨ। ਮੈਂ ਸਮਝ ਨਾ ਸਕਿਆ ਕਿ ਉਹ ਕੀ ਚਾਹੁੰਦੇ ਹਨ। ਉਹ ਵਾਰ ਵਾਰ ਆਪਣਾ ਹੱਥ ਸਿਰਹਾਣੇ ਉੱਤੇ ਫੇਰ ਰਹੇ ਸਨ। ਮੈਂ ਜਦੋਂ ਧਿਆਨ ਨਾਲ ਵੇਖਿਆ ਅਤੇ ਉਹਨਾਂ ਦੀਆਂ ਉਂਗਲਾਂ ਦੀਆਂ ਹਰਕਤਾਂ ਨੂੰ ਵਾਚਿਆ ਤਾਂ ਮੈਨੂੰ ਮੋਟੀ ਜਿਹੀ ਸਮਝ ਆਈ ਕਿ ਉਹ ਸ਼ਬਦ "ਪਾਠ" ਲਿਖ

ਰਹੇ ਹਨ। ਮੈਂ ਉੱਥੇ ਹੀ ਖੜ੍ਹੇ ਕਿਸੇ ਨੂੰ ਭਜਨ ਗਾਉਣ ਲਈ ਅਤੇ ਕਿਸੇ ਧਾਰਮਿਕ ਗ੍ਰੰਥ ਦਾ ਪਾਠ ਕਰਨ ਲਈ ਕਿਹਾ। ਕੁਝ ਘੰਟਿਆ ਬਾਅਦ ਉਹ ਬੜੀ ਹੀ ਸਾਂਤੀ ਨਾਲ ਅਨੰਤ ਸ਼ਾਂਤੀ ਵਿਚ ਸਮਾ ਗਏ। ਆਪਣੇ ਦੁਖੀ ਪਰਿਵਾਰਕ ਜੀਵਨ ਅਤੇ ਆਪਣੇ ਅਕੀਦੇ ਦੀਆਂ ਪਾਕਿ-ਪਵਿੱਤਰ ਜ਼ਿੰਮੇਵਾਰੀਆ ਨੂੰ ਸਿਰੇ ਚਾੜ੍ਹਨ ਦੇ ਵਿਚਕਾਰ ਭਾਈ ਚਤਰ ਸਿੰਘ ਜਿਵੇਂ ਸਾਰੀ ਉਮਰ ਘੁਲਦੇ ਰਹੇ ਉਸ ਨ ਮੇਰੇ ਉੱਤੇ ਡੂੰਘਾ ਪ੍ਰਭਾਵ ਪਾਇਆ।

ਮੈਂ ਇਹਨਾਂ ਵੇਰਵਿਆਂ ਨੂੰ ਸਾਇਦ ਜਿਆਦਾ ਹੀ ਥਾਂ ਦੇ ਦਿੱਤੀ ਹੈ। ਮੈਂ ਇਹ ਸਭ ਕੁਝ ਇਸ ਲਈ ਲਿਖਿਆ ਹੈ ਕਿਉਕਿ ਮੈ ਬਸ ਇਹ ਦੱਸਣਾ ਚਾਹੁੰਦਾ ਹਾਂ ਕਿ ਲਾਹੌਰ ਵਿਚ ਬ੍ਰਹਮੋ ਸਮਾਜ ਨਾਲ ਆਪਣੇ ਸਬੰਧਾ ਦੇ ਮੁੱਢਲੇ ਸਾਲਾਂ ਵਿਚ ਮੈਂ ਕਿਸ ਕਿਸਮ ਦੇ ਸੱਜਣ-ਪੁਰਸ਼ਾਂ ਨਾਲ ਨੇੜਵੇ ਸੰਪਰਕ ਵਿਚ ਆਇਆ ਸੀ। ਮੈਂ ਅਜੇ ਉਹਨਾਂ ਚਾਰ ਵਿਅਕਤੀਆਂ ਬਾਰੇ ਇਕ ਵੀ ਸ਼ਬਦ ਨਹੀ ਕਿਹਾ ਜਿਨ੍ਹਾਂ ਨੂੰ ਨਵੀਨ ਚੰਦਰ ਰਾਇ ਦੇ ਨਾਲ-ਨਾਲ ਬ੍ਰਹਮੋ ਸਮਾਜ ਦੇ ਮੋਢੀ ਮੰਨਿਆ ਜਾਂਦਾ ਹੈ। ਆਪਣੇ-ਆਪਣੇ ਢੰਗ ਨਾਲ ਉਹ ਸਾਰੇ ਹੀ ਜ਼ਿਕਰਯੋਗ ਵਿਅਕਤੀ ਸਨ। ਉਹ ਆਮ ਲੋਕਾਂ ਨਾਲੋਂ ਵਧੇਰੇ ਚੰਗੇ, ਈਮਾਨਦਾਰ, ਅਤੇ ਵਧੇਰੇ ਦਲੇਰ ਸਨ। ਪਾਠਕਾਂ ਲਈ ਇਹ ਅਹਿਸਾਸ ਕਰਨਾ ਅਤਿਅੰਤ ਮੁਸ਼ਕਲ ਹੋਵੇਗਾ ਕਿ 1880ਵਿਆਂ ਦੇ ਸ਼ੁਰੂ ਵਿਚ, ਜਿਨ੍ਹਾਂ ਬਾਰੇ ਮੈਂ ਨਿੱਜੀ ਜਾਣਕਾਰੀ ਅਤੇ ਕੌੜੇ-ਮਿੱਠੇ ਤਜਰਬਿਆਂ ਦੇ ਆਧਾਰ ਉੱਤੇ ਗੱਲ ਕਰ ਸਕਦਾ ਹਾਂ, "ਮਨੁੱਖੀ ਭਾਈਚਾਰੇ" ਦੀ ਗੱਲ ਕਰਨ ਲਈ ਅਤੇ ਖੁੱਲ੍ਹੇਆਮ ਇਹ ਗੱਲ ਮੰਨਣ ਲਈ ਕਿੰਨੇ ਹੌਸਲੇ ਦੀ ਲੋੜ ਸੀ ਕਿ ਮੁਹੰਮਦ, ਈਸਾ ਅਤੇ ਮਨੁੱਖਤਾ ਨੂੰ ਨੇਕੀ ਦਾ ਸਬਕ ਪੜ੍ਹਾਉਣ ਵਾਲੇ ਹੋਰ ਸਾਰੇ ਮਹਾਨ ਗੁਰੂ ਰਾਮ, ਕ੍ਰਿਸ਼ਨ ਅਤੇ ਹੋਰ ਰਿਸ਼ੀਆਂ ਮੁਨੀਆਂ ਵਾਂਗ ਹੀ ਸ਼ਰਧਾ ਅਤੇ ਸਤਿਕਾਰ ਦੇ ਪਾਤਰ ਹਨ। ਹੁਣ ਕੋਈ ਪਾਠਕ ਇਹ ਨਾ ਕਹੇ ਕਿ ਜਿਹੜੀਆਂ ਗੱਲਾਂ ਬ੍ਰਹਮੋ ਸਮਾਜ ਦੇ ਅਨੁਆਈ ਕਹਿੰਦੇ ਹਨ ਉਹ ਤਾਂ ਹਿੰਦੂ ਗ੍ਰੰਥਾਂ ਅਤੇ ਮਹਾਨ ਹਿੰਦੂ ਸੁਧਾਰਕਾਂ ਦੇ ਗੀਤਾਂ ਅਤੇ ਭਜਨਾਂ ਵਿਚ ਪਹਿਲਾਂ ਹੀ ਕਹੀਆਂ ਹੋਈਆਂ ਹਨ। ਉਹਨਾਂ ਸਮਿਆਂ ਵਿਚ ਅਜਿਹੀਆਂ ਦਲੀਲਾਂ ਕੋਈ ਨਹੀਂ ਸੀ ਸੁਣਦਾ। ਆਪਣੇ-ਆਪ ਨੂੰ ਸੁਧਾਰਕ ਕਹਾਉਂਦੇ ਪੜ੍ਹੇ-ਲਿਖੇ ਵਿਅਕਤੀਆਂ ਨੇ ਮੈਨੂੰ ਅਜਿਹੇ ਵਿਸ਼ਿਆਂ ਬਾਰੇ ਜਨਤਕ ਬਹਿਸ ਕਰਾਉਣ ਦੀ ਕਈ ਵਾਰ ਚੁਣੌਤੀ ਦਿੱਤੀ ਸੀ। ਮੈਂ ਇਹ ਗੱਲ ਵਿਸ਼ੇਸ਼ ਤੌਰ ਉੱਤੇ ਦੱਸਣੀ ਚਾਹੁੰਦਾ ਹਾਂ ਕਿ ਮੈਂ ਦਰਜਨਾਂ ਵਾਰ ਵੇਖਿਆ ਕਿ ਮੁਹੰਮਦ ਜਾਂ ਈਸਾ ਦਾ ਸਤਿਕਾਰ ਨਾਲ ਮਾਮੂਲੀ ਜ਼ਿਕਰ ਕਰਨ ਉੱਤੇ ਹੀ ਹਾਲ ਇਕ ਦਮ ਖ਼ਾਲੀ ਹੋ ਜਾਂਦਾ ਸੀ, ਕੇਵਲ ਕੁਝ ਕੁ ਬ੍ਰਹਮੋ ਹੀ ਬੈਠੇ ਰਹਿ ਜਾਂਦੇ ਸਨ। ਲੋਕ ਕਾਹਲੀ-ਕਾਹਲੀ ਬਾਹਰ ਨਿਕਲ ਰਹੇ ਹੁੰਦੇ ਅਤੇ ਨਾਲ ਹੀ ਰੋਹ-ਭਰੀ ਆਵਾਜ਼ ਵਿਚ ਸਾਨੂੰ ਇਹ ਖ਼ਿਤਾਬ ਦੇ ਰਹੇ ਹੁੰਦੇ: "ਛੱਡੋ ਜੀ, ਇਹ ਤਾਂ ਈਸਾਈ ਹਨ", "ਇਹ ਤਾਂ ਮੁਹੰਮਦ ਦੇ ਭਗਤ ਹਨ", "ਇਹਨਾਂ ਦਾ ਆਪਣਾ ਕੋਈ ਧਰਮ ਹੀ ਨਹੀ ਹੈ", "ਇਹ

ਦੇਸ਼ ਅਤੇ ਧਰਮ ਨਾਲੋਂ ਟੁੱਟੇ ਹੋਏ ਲੋਕ ਹਨ'', ਆਦਿ ਆਦਿ। ਹੋਰ ਕਈ ਪੜ੍ਹੇ-ਲਿਖੇ ਅਤੇ ਅਤਿਅੰਤ ਪ੍ਰਭਾਵਸ਼ਾਲੀ ਲੋਕਾ ਵਾਗ ਹੀ ਮੇਰੇ ਮਿੱਤਰ ਭਾਈ ਕਾਸ਼ੀ ਰਾਮ ਨੂੰ ਵੀ ਉਹਦੇ ਭਾਈਚਾਰੇ ਨੇ ਛੇਕਿਆ ਹੋਇਆ ਸੀ ਕਿਉਂਕਿ ਉਹ ਇਕ ਈਸਾਈ ਮਿਸ਼ਨਰੀ ਦੇ ਘਰ ਗਿਆ ਸੀ ਅਤੇ ਉੱਥੇ ਚਾਹ ਦਾ ਕੱਪ ਪੀਤਾ ਸੀ। ਮੈਨੂੰ ਆਪ ਵੀ ਬ੍ਰਹਮੋ ਹੋਣ ਕਰਕੇ ਅਤੇ ਲਾਲਾ ਹਰਕਿਸਨ ਲਾਲ ਵਰਗੇ ਛੇਕੇ ਹੋਏ ਵਿਅਕਤੀ ਨਾਲ ਖਾਣ-ਪੀਣ ਕਰਕੇ ਪੜ੍ਹੇ-ਲਿਖੇ ਵਿਅਕਤੀਆਂ ਤੋਂ ਗਾਲ੍ਹਾਂ ਲੈਣੀਆਂ ਪਈਆਂ ਹਨ। ਮੈਨੂੰ ਆਪ ਨੂੰ ਦੋ ਵਾਰ ਜਿੱਚ ਹੋਣਾ ਪਿਆ ਸੀ, ਇਕ ਵਾਰ 1882 ਵਿਚ ਇਕ ਈਸਾਈ ਬਣੇ ਵਿਅਕਤੀ ਨੂੰ ਮੁੜ ਹਿੰਦੂ ਧਰਮ ਦੀਆਂ ਸਫਾਂ ਵਿਚ ਸ਼ਾਮਲ ਕਰਨ ਕਰ ਕੇ ਅਤੇ ਦੂਜੀ ਵਾਰ ਅਪ੍ਰੈਲ 1884 ਵਿਚ ਉਸ ਨੌਜਵਾਨ ਨਾਲ ਭੋਜਨ ਕਰਨ ਕਰਕੇ ਜੋ ਜਨਮ ਤੋਂ ਭਾਵੇਂ ਹਿੰਦੂ ਸੀ, ਪਰ ਕੁਝ ਸਾਲ ਪਹਿਲਾ ਮੁਸਲਮਾਨ ਬਣ ਗਿਆ ਸੀ ਅਤੇ ਹੁਣ ਫਰ ਹਿੰਦੂ ਸਫਾਂ ਵਿਚ ਪਰਤਣ ਲਈ ਤਤਪਰ ਸੀ। ਉਹ ਮੁੜ ਹਿੰਦੂ ਬਣਨਾ ਚਾਹੁੰਦਾ ਸੀ ਅਤੇ ਮੈਂ ਅਤੇ ਲਾਲਾ ਹਰਕਿਸ਼ਨ ਲਾਲ ਨੇ ਉਹਦੇ ਨਾਲ ਰੋਟੀ ਖਾ ਕੇ ਉਹਦੀ ਇੱਛਾ ਪੂਰੀ ਕਰ ਦਿੱਤੀ ਸੀ। ਇਹ ਗੱਲ ਸ਼ਾਇਦ 1890 ਵਿਆਂ ਦੇ ਸ਼ੁਰੂ ਦੀ ਹੈ ਜਦੋਂ ਕੁਝ ਬਹੁਤ ਪੜ੍ਹੇ-ਲਿਖੇ ਵਿਅਕਤੀਆਂ, ਜਿਨ੍ਹਾਂ ਵਿਚ ਦੋ ਰਾਇ ਬਹਾਦੁਰ ਅਤੇ ਜ਼ਿਲ੍ਹਾ ਜੱਜ ਸ਼ਾਮਲ ਸਨ, ਨੇ ਮੈਨੂੰ ਅਤੇ ਭਾਈ ਕਾਸ਼ੀ ਰਾਮ ਨੂੰ ਉਦੋਂ ਇਕ ਜਨਤਕ ਇਕੱਤਰਤਾ ਵਿਚੋਂ ਉਠ ਕੇ ਚਲੇ ਜਾਣ ਲਈ ਕਹਿ ਦਿੱਤਾ ਸੀ ਜਦੋਂ ਉਹ ਹਾਜ਼ਰ ਲੋਕਾਂ ਨੂੰ ਮਿਠਾਈ ਵੰਡਣ ਵਾਲੇ ਸਨ। ਜਦੋਂ ਤੱਕ ਉਸ ਦਰੀ ਉੱਤੇ ਦੋ ਬ੍ਰਹਮੋ ਬੈਠੇ ਸਨ ਜਿਸ ਉੱਤੇ ਉਹ ਆਪ ਅਤੇ ਬਾਕੀ ਦੇ ਲੋਕ ਬੈਠੇ ਸਨ, ਉਦੋਂ ਤੱਕ ਉਹ ਮਿਠਾਈ ਨਹੀਂ ਸਨ ਵੰਡ ਸਕਦੇ। ਇਸ ਤਰ੍ਹਾਂ ਦੀਆਂ ਕਈ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ। ਪਰ ਮੈਂ ਜਿੰਨੀਆਂ ਕੁ ਘਟਨਾਵਾਂ ਦਾ ਉਪਰ ਜ਼ਿਕਰ ਕੀਤਾ ਹੈ, ਮੇਰਾ ਖ਼ਿਆਲ ਹੈ ਕਿ ਉਹਨਾਂ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਉਹਨਾਂ ਦਿਨਾਂ ਵਿਚ ਬ੍ਰਹਮੋ ਨੂੰ ਅਤਿਅੰਤ ਨਫ਼ਰਤ-ਯੋਗ ਵਿਅਕਤੀ ਸਮਝਿਆ ਜਾਂਦਾ ਸੀ।

ਮੈਨੂੰ ਇਹ ਤਾਂ ਚੇਤੇ ਨਹੀਂ ਹੈ ਕਿ ਮੈਂ ਬ੍ਰਹਮੋ ਸਮਾਜ ਦਾ ਬਾਕਾਇਦਾ ਮੈਂਬਰ ਕਦੋਂ ਬਣਿਆ ਸੀ, ਪਰ ਏਨਾਂ ਕੁ ਜ਼ਰੂਰ ਯਾਦ ਹੈ ਕਿ ਲਾਹੌਰ ਆਉਣ ਤੋਂ ਇਕ ਜਾਂ ਦੋ ਸਾਲਾਂ ਬਾਅਦ ਮੈਨੂੰ ਇਕ ਹਮਦਰਦ ਵਜੋਂ ਸ਼ਾਮਲ ਕਰ ਲਿਆ ਗਿਆ ਸੀ। ਛੇਤੀ ਹੀ ਸਮਾਜ ਵਿਚ ਮੇਰੀ ਦਿਲਚਸਪੀ ਏਨੀਂ ਗਹਿਰੀ ਹੋ ਗਈ ਕਿ ਮੈਨੂੰ ਬਹੁਤ ਸਾਰੇ ਲੋਕ ਸਮਾਜ ਦਾ ਮੈਂਬਰ ਹੀ ਸਮਝਣ ਲੱਗ ਪਏ। ਭਾਈ ਕਾਸ਼ੀ ਰਾਮ ਦੇ ਨਾਲ ਮਿਲ ਕੇ ਮੈਂ "ਯੰਗ ਮੈਨੱਜ਼ ਰੀਲੀਜੀਅਸ ਐਸੋਸੀਏਸ਼ਨ'' ਨਾਂ ਦੀ ਇਕ ਸੰਸਥਾ ਕਾਇਮ ਕੀਤੀ ਜਿਸ ਦੀ ਬੈਠਕ ਹਰ ਹਫ਼ਤੇ ਮੰਦਿਰ ਵਿਚ ਹੋਇਆ ਕਰਦੀ ਸੀ। ਇਸ ਸੰਸਥਾ ਦੇ ਦਰ ਸਭ ਮੈਂਬਰਾਂ ਅਤੇ ਹਮਦਰਦਾਂ ਲਈ ਖੁੱਲ੍ਹੇ ਸਨ। ਇਸ ਐਸੋਸੀਏਸ਼ਨ ਵੱਲੋਂ ਅਸੀ ਸਤਸੰਗ

ਲੈਕਚਰ ਅਤੇ ਵਿਚਾਰ-ਗੋਸ਼ਟੀਆਂ ਕਰਾਉਂਦੇ। ਇਹ ਛੇਤੀ ਹੀ ਇਕ ਸਰਗਰਮ ਸੰਸਥਾ ਬਣ ਗਈ ਅਤੇ ਵਿਚਾਰ-ਗੋਸ਼ਟੀਆਂ ਵਿਚ ਤਾ ਵੱਡੀ ਗਿਣਤੀ ਵਿਚ ਲੋਕ ਸ਼ਾਮਲ ਹੁੰਦੇ, ਬਾਹਰਲੇ ਲੋਕ ਵਿਚਾਰ-ਵਟਾਂਦਰਿਆਂ ਵਿਚ ਖੁੱਲ੍ਹ ਕੇ ਹਿੱਸਾ ਲੈਂਦੇ, ਕਈ ਵਾਰ ਬਹਿਸ ਹੀ ਉਹ ਸ਼ੁਰੂ ਕਰਦੇ। ਵਿਚਾਰ ਗੋਸ਼ਟੀ ਦਾ ਪ੍ਰਧਾਨ ਸਦਾ ਹੀ ਐਸੋਸੀਏਸਨ ਦੇ ਮੈਂਬਰ ਨੂੰ ਬਣਾਇਆ ਜਾਂਦਾ। ਐਸੋਸੀਏਸ਼ਨ ਦੇ ਸਬੰਧ ਵਿਚ ਮੇਰੇ ਦੋ ਜਾਂ ਤਿੰਨ ਲੈਕਚਰਾਂ ਨੂੰ ਸੰਖੇਪ ਕਰ ਕੇ ਕਿਤਾਬਚਿਆਂ ਦੇ ਰੂਪ ਵਿਚ ਛਾਪਿਆ ਗਿਆ ਸੀ। ਇਹਨਾਂ ਵਿਚੋਂ ਇਕ ਕਿਤਾਬਚਾ ਸੀ "ਬੁੱਕ ਰੈਵਿਲੇਸ਼ਨ" (ਇਲਹਾਮ) ਜੋ ਲੰਮੇ ਸਮੇਂ ਤੱਕ ਸਮਾਜ ਦੀ ਪੁਸਤਕਾਂ ਦੀ ਦੁਕਾਨ ਉੱਤੇ ਵਿਕਦਾ ਰਿਹਾ। ਕਿਤਾਬਚਾ "ਇਲਹਾਮ" "ਰੱਬ ਦੀ ਹੋਂਦ", "ਬਦੀ ਦੀ ਹੋਂਦ" ਅਤੇ "ਅਰਦਾਸ" ਵਿਚਾਰ-ਚਰਚਾ ਦੇ ਮੁੱਖ ਵਿਸ਼ੇ ਹੁੰਦੇ ਸਨ। ਇਹ ਧਾਰਮਿਕ ਅਤੇ ਸਮਾਜਿਕ ਵਿਸ਼ਿਆਂ ਬਾਰੇ ਜਨਤਕ ਬਹਿਸਾਂ ਦਾ ਸਮਾਂ ਸੀ। "ਟੈਨੀਸਨ ਅਤੇ ਵਿਗਿਆਨ", "ਅੰਗਰੇਜ਼ੀ ਕਵਿਤਾ ਵਿਚ ਰਹੱਸਵਾਦ", "ਸਦਾਚਾਰੀ ਵਜੋਂ ਸ਼ੈਕਸਪੀਅਰ" ਅਤੇ "ਸਰ ਵਾਲਟਰ ਸਕਾਟ ਦੇ ਨਾਵਲ" ਵਰਗੇ ਵਿਦਵਤਾ-ਭਰਪੂਰ ਵਿਸ਼ਿਆਂ ਬਾਰੇ ਵੀ ਕਦੇ-ਕਦੇ ਗੋਸ਼ਟੀ ਰੱਖੀ ਜਾਦੀ ਸੀ। ਬ੍ਰਹਮੋ ਮੰਦਰ ਦੇ ਨੇੜੇ ਦੋ ਹੋਰ ਥਾਵਾਂ ਸਨ ਜਿੱਥੇ ਨੌਜਵਾਨ ਵਿਚਾਰ-ਚਰਚਾ ਕਰਿਆ ਕਰਦੇ ਸਨ। ਇਕ ਸੀ ਰਾਮਜੀ ਦਾਸ ਜਨਤਕ ਮੰਚ ਅਤੇ ਦੂਜੀ ਥਾਂ ਸੀ ਲਤਾਫ਼ਤ ਹਾਲ। ਰਾਮਜੀ ਦਾਸ ਜਨਤਕ ਮੰਚ ਤਾਂ ਅਨਾਰਕਲੀ ਬਾਜ਼ਾਰ ਤੋਂ ਬ੍ਰਹਮੋ ਮੰਦਿਰ ਵੱਲ ਆਉਂਦੀ ਹਸਪਤਾਲ ਵਾਲੀ ਸੜਕ ਦੇ ਖੱਬੇ ਹੱਥ ਸਥਿਤ ਇਕ ਦੁਕਾਨ ਹੀ ਸੀ। ਇਹਦੇ ਦਰ ਕਿਉਂਕਿ ਅਨਾਰਕਲੀ ਬਾਜ਼ਾਰ ਵੱਲ ਖੁੱਲ੍ਹਦੇ ਸਨ, ਇਸ ਲਈ ਲੋਕਾਂ ਨੂੰ ਖਿੱਚਣ ਲਈ ਇਹ ਬੜੀ ਵਧੀਆ ਥਾਂ ਸੀ। ਰਾਮਜੀ ਦਾਸ ਆਜ਼ਾਦ ਖ਼ਿਆਲਾਂ ਵਾਲੇ ਸੱਜਣ ਸਨ ਅਤੇ ਉਹ ਆਪਣਾ ਨਾਤਾ ਕਿਸੇ ਵਿਸ਼ੇਸ਼ ਧਰਮ ਨਾਲ ਨਹੀਂ ਸਨ ਜੋੜਦੇ। ਉਹ ਈਸਾਈ ਵੀ ਰਹੇ ਸਨ, ਮੁਸਲਮਾਨ ਵੀ ਰਹੇ ਸਨ ਅਤੇ ਇਸ ਤੋਂ ਇਲਾਵਾ ਹੋਰ ਕਈ ਧਰਮਾਂ ਵਿਚ ਵਿਸ਼ਵਾਸ ਕਰਦੇ ਰਹੇ ਸਨ। ਉਹ ਕਸੂਰ ਨਾਲ ਸਬੰਧਿਤ ਸਨ ਅਤੇ ਆਪਣੇ ਜੀਵਨ ਦੇ ਆਰੰਭਕ ਸਾਲਾਂ ਵਿਚ ਉਹ ਇਕ ਸਕੂਲ ਚਲਾਇਆ ਕਰਦੇ ਸਨ। ਆਖ਼ਰ ਉਹ ਪੱਕੇ ਤੌਰ ਉੱਤੇ ਲਾਹੌਰ ਆ ਵੱਸੇ ਸਨ। ਉਹ ਸਾਦਾ ਜੀਵਨ ਜਿਉਂਦੇ ਸਨ ਅਤੇ ਜਦੋਂ ਕਦੇ ਉਹਨਾਂ ਨੂੰ ਪੈਸੇ ਧੇਲੇ ਦੀ ਲੋੜ ਹੁੰਦੀ ਤਾਂ ਉਹ ਆਪਣੇ ਕਿਸੇ ਨਾ ਕਿਸੇ ਮਿੱਤਰ ਕੋਲ ਜਾਂਦੇ ਅਤੇ ਇਕ-ਦੋ ਰੁਪਏ ਮੰਗ ਲੈਂਦੇ। ਉਹਨਾਂ ਨੂੰ ਯਕੀਨ ਹੁੰਦਾ ਸੀ ਕਿ ਉਹਨਾਂ ਨੂੰ ਕੋਈ ਨਾਂਹ ਨਹੀਂ ਕਰੇਗਾ। ਉਹਨਾਂ ਦਾ ਬਹੁਤਾ ਸਮਾਂ ਉਹਨਾਂ ਦੇ ਜਨਤਕ ਮੰਚ ਉੱਤੇ ਹੀ ਬੀਤਦਾ। ਉਹ ਬਹਿਸ ਲਈ ਦੋ ਜਾਂ ਤਿੰਨ ਹਰਮਨ-ਪਿਆਰੇ ਵਿਸ਼ੇ ਨਿਸਚਿਤ ਕਰ ਲੈਂਦੇ। ਜੇ ਬਹਿਸ ਸ਼ੁਰੂ ਕਰਨ ਲਈ ਕੋਈ ਵੀ ਹੋਰ ਹਾਜ਼ਰ ਨਾ ਹੁੰਦਾ ਤਾਂ ਉਹ ਆਪ ਹੀ ਬਹਿਸ ਸ਼ੁਰੂ ਕਰ ਦਿੰਦੇ ਅਤੇ ਉਦੋਂ ਤੱਕ ਗੱਲ ਜਾਰੀ ਰਖਦੇ ਜਦੋਂ ਤੱਕ ਕੋਈ ਬੋਲਣ ਲਈ ਨਾ ਨਿਤਰਦਾ। ਜਿਹੜਾ ਵੀ

ਬੋਲਣਾ ਚਾਹੁੰਦਾ ਹੁੰਦਾ ਉਹਨੂੰ ਪਹਿਲਾਂ ਕੁਝ ਪੈਸੇ ਜਮ੍ਹਾਂ ਕਰਾਉਣੇ ਪੈਂਦੇ। ਪੈਸੇ ਜਮ੍ਹਾਂ ਕਰਵਾ ਕੇ ਹੀ ਉਹ ਬੋਲ ਸਕਦਾ। ਇਸ ਤਰ੍ਹਾਂ ਇਕੱਠੇ ਹੋਏ ਰੁਪਏ ਦੁਕਾਨ ਦਾ ਕਿਰਾਇਆ ਅਦਾ ਕਰਨ ਲਈ ਕਾਫੀ ਹੁੰਦੇ ਅਤੇ ਕੁਝ ਆਨੇ ਸ਼ਾਇਦ ਰਾਮਜੀ ਦਾਸ ਦੇ ਆਪਣੇ ਖਰਚੇ ਲਈ ਬਚ ਰਹਿੰਦੇ। ਇਸ ਤਰ੍ਹਾਂ ਇਸ ਮੰਚ ਉੱਤੇ ਸ਼ਾਮੀਂ ਦੋ-ਤਿੰਨ ਘੰਟੇ ਖ਼ੂਬ ਰੌਣਕ ਰਹਿੰਦੀ। ਮੰਚ ਉੱਤੇ ਭਾਸ਼ਨ ਚੱਲ ਰਿਹਾ ਹੁੰਦਾ ਅਤੇ ਸਰੋਤੇ ਬਾਜ਼ਾਰ ਵਿਚ ਖੜ੍ਹੋਤੇ ਹੁੰਦੇ। ਬਾਜ਼ਾਰ ਵਿਚੋਂ ਲੰਘ ਰਹੇ ਲੋਕਾਂ ਵਿਚੋ ਜਿਸ ਦਾ ਵੀ ਮਨ ਕਰਦਾ, ਭਾਸ਼ਨ ਸੁਣਨ ਲਈ ਖੜ੍ਹੋ ਜਾਂਦਾ। ਇਹੀ ਲੋਕ ਸਰੋਤੇ ਹੁੰਦੇ। ਕਈ ਵਾਰ ਕਈ ਨੌਜਵਾਨ, ਮੁੱਖ ਤੌਰ ਉੱਤੇ ਕਾਲਜ ਦੇ ਵਿਦਿਆਰਥੀ ਆਪ ਹੀ ਬਹਿਸ ਲਈ ਕੋਈ ਵਿਸ਼ਾ ਨਿਸਚਿਤ ਕਰ ਲੈਂਦੇ ਅਤੇ ਮੰਚ ਉੱਤੇ ਆ ਕੇ ਉਹਦੇ ਬਾਰੇ ਖੁੱਲ੍ਹ ਕੇ ਗੱਲ ਕਰਦੇ। ਹੋਰਨਾਂ ਵਿਦਿਆਰਥੀਆਂ ਵਾਂਗ ਮੈਂ ਵੀ ਅਕਸਰ ਹੀ ਮੰਚ ਉੱਤੇ ਹੁੰਦੀਆਂ ਬਹਿਸਾਂ ਵਿਚ ਹਿੱਸਾ ਲਿਆ ਕਰਦਾ ਸੀ। ਮੈਨੂੰ ਇਕ ਬਹਿਸ ਬਾਰੇ ਵਿਸ਼ੇਸ਼ ਤੌਰ ਉੱਤੇ ਯਾਦ ਹੈ ਜਦੋਂ ਵਿਚਾਰ-ਵਟਾਂਦਰੇ ਦਾ ਵਿਸ਼ਾ ਕਿਤਾਬਚਾ "ਇਲਹਾਮ" ਸੀ। ਮੈਂ ਆਪਣੇ ਨਾਲ ਦੋ ਜਾਂ ਤਿੰਨ ਪੱਥਰ ਦੇ ਸੁੰਦਰ ਪੇਪਰ ਵੇਟ ਲੈ ਗਿਆ ਸੀ। ਜਿਹੜੇ ਛੋਟੀਆਂ-ਛੋਟੀਆਂ ਪੁਸਤਕਾਂ ਦੇ ਰੂਪ ਵਿਚ ਕੱਟੇ ਗਏ ਸਨ। ਇਹ ਪੁਸਤਕ ਰੂਪੀ ਪੇਪਰ ਵੇਟ ਮੇਰੇ ਸ਼ਹਿਰ ਵਿਚ ਬਣਦੇ ਸਨ ਅਤੇ ਦੋ-ਦੋ, ਚਾਰ-ਚਾਰ ਆਨਿਆਂ ਵਿਚ ਵਿਕਦੇ ਸਨ। ਇਸ ਵਿਸ਼ੇ ਬਾਰੇ ਬੋਲਦਿਆਂ ਮੈਂ ਆਪਣੀ ਜੇਬ ਵਿਚੋਂ ਇਕ ਪੇਪਰਵੇਟ ਕੱਢਿਆ ਅਤੇ ਉਹਨੂੰ ਸਰੋਤਿਆਂ ਨੂੰ ਵਿਖਾਉਂਦਿਆਂ ਕਿਹਾ ਕਿ ਕੁਝ ਲੋਕ ਸਾਨੂੰ ਕਹਿਣਗੇ ਕਿ ਇਹੀ ਪੁਸਤਕ ਰੱਬੀ ਸੱਚ ਦੀ ਇਕੋ-ਇਕ ਪੁਸਤਕ ਹੈ, ਜਦੋਂ ਕਿ ਕੁਝ ਹੋਰ ਇਸ ਦੂਜੀ ਪੁਸਤਕ (ਇਸ ਪੜਾਅ ਉੱਤੇ ਮੈਂ ਦੂਜਾ ਪੇਪਰ-ਵੇਟ ਵੀ ਆਪਣੀ ਜੇਬ ਵਿਚੋਂ ਕੱਢ ਲਿਆ ਅਤੇ ਉਹਨੂੰ ਸਰੋਤਿਆਂ ਵੱਲ ਲਹਿਰਾਇਆ) ਬਾਰੇ ਇਹੀ ਦਾਅਵਾ ਕਰਨਗੇ। "ਅਜਿਹੇ ਹੋਰ ਵਿਅਕਤੀ ਵੀ ਹਨ ਜਿਹੜੇ ਆਪਣੇ ਧਰਮ ਦੇ ਗ੍ਰੰਥ ਬਾਰੇ ਅਜਿਹੇ ਹੀ ਦਾਅਵੇ ਕਰਨਗੇ ਅਤੇ ਆਪਣੇ ਦਾਅਵਿਆਂ ਨੂੰ ਦੂਜੇ ਸਾਰੇ ਦਾਅਵਿਆਂ ਨਾਲੋਂ ਨਿਵੇਕਲੇ ਦੱਸਣਗੇ।"

ਜਨਤਕ ਬਹਿਸ-ਮੁਬਾਹਸੇ ਦੀ ਦੂਜੀ ਥਾਂ ਲਤਾਫ਼ਤ ਹਾਲ ਵੀ ਬ੍ਰਹਮੋ ਮੰਦਿਰ ਦੇ ਨੇੜੇ ਸੀ। ਇਹ ਮੋਟੇ ਤੌਰ ਉੱਤੇ ਉਸ ਥਾਂ ਉੱਤੇ ਹੀ ਸੀ ਜਿੱਥੇ ਅੱਜ ਸਵਰਗੀ ਰਾਇ ਬਹਾਦੁਰ ਲਾਲ ਚੰਦ ਦਾ ਘਰ ਹੈ। ਮੇਰਾ ਖ਼ਿਆਲ ਹੈ ਕਿ ਇਹਦੇ ਨੇੜੇ ਇਕ ਕਬਰ ਹੋਇਆ ਕਰਦੀ ਸੀ। ਇਸ ਥਾਂ ਉੱਤੇ ਕੋਈ ਹਾਲ ਨਹੀਂ ਸੀ, ਨਾ ਹੀ ਕਿਸੇ ਕਿਸਮ ਦੀ ਕੋਈ ਇਮਾਰਤ ਸੀ। ਲਤਾਫ਼ਤ ਹਾਲ ਇਕ ਖੁੱਲ੍ਹੀ ਥਾਂ ਸੀ ਜਿਸ ਦਾ ਕੁਝ ਹਿੱਸਾ ਇਸ ਥਾਂ ਦੇ ਸਾਹਮਣਿਉਂ ਲੰਘਦੀ ਸੜਕ ਨਾਲੋਂ ਕੁਝ ਫੁੱਟ ਉੱਚਾ ਕੀਤਾ ਹੋਇਆ ਸੀ। ਇਥੇ ਜਨਤਕ ਬਹਿਸਾਂ ਦੇ ਪ੍ਰਬੰਧਾਂ ਦਾ ਇੰਚਾਰਜ ਕੌਣ ਸੀ, ਮੈਨੂੰ ਯਾਦ ਨਹੀਂ। ਉੱਥੇ ਗਰਮੀਆਂ ਦੇ ਮੌਸਮ ਦੌਰਾਨ ਸ਼ਾਮ ਵੇਲੇ ਹਫ਼ਤੇ ਵਿਚ ਦੋ ਵਾਰ ਵੱਖ-ਵੱਖ ਵਿਸ਼ਿਆਂ ਉੱਤੇ

ਜਨਤਕ ਬਹਿਸਾਂ ਕਰਵਾਈਆਂ ਜਾਂਦੀਆ ਸਨ ਅਤੇ ਜਨਤਕ ਲੈਕਚਰ ਕਰਾਏ ਜਾਂਦੇ ਸਨ। ਇਹ ਬਹਿਸਾਂ ਕੁਝ ਹੱਦ ਤੱਕ ਉਚੀ ਕਿਸਮ ਦੀਆਂ ਹੁੰਦੀਆਂ ਸਨ ਅਤੇ ਅਕਸਰ ਹੀ ਸਾਹਿਤਕ ਭਾਸ਼ਨਾਂ ਦਾ ਵੀ ਪ੍ਰਬੰਧ ਕੀਤਾ ਜਾਂਦਾ ਸੀ।

ਇਹਨਾਂ ਜਨਤਕ ਬਹਿਸਾਂ ਉੱਤੇ ਪਿਛਲ-ਝਾਤ ਪਾਉਂਦਿਆਂ ਹੁਣ ਮੈਂ ਸੋਚਦਾ ਹਾਂ ਕਿ ਇਹ ਬਹਿਸਾਂ ਕੋਈ ਵੱਡਾ ਮੰਤਵ ਨਹੀਂ ਸਨ ਸਿੱਧ ਕਰਦੀਆਂ। ਸਾਨੂੰ ਕਾਲਜ ਵਿਦਿਆਰਥੀਆਂ ਨੂੰ ਜਿਹੜੀ ਇਕ ਗੱਲ ਲੁਭਾਉਂਦੀ ਸੀ ਉਹ ਇਹ ਸੀ ਕਿ ਇਹ ਮੈਨੂੰ ਭਾਸ਼ਨ-ਕਲਾ ਸਿੱਖਣ ਦੀਆਂ ਅਤੇ ਅੰਗਰੇਜ਼ੀ ਭਾਸ਼ਾ ਦਾ ਗਿਆਨ ਵਧਾਉਣ ਦੀਆਂ ਸੰਭਾਵਨਾਵਾਂ ਦਿੰਦੀਆ ਸਨ। ਬਹੁਤੀਆਂ ਬਹਿਸਾਂ ਯਥਾਰਥ ਤੋਂ ਵੀ ਬਹੁਤ ਦੂਰ ਹੁੰਦੀਆਂ ਸਨ। ਇਸ ਤੋਂ ਇਲਾਵਾ ਇਹ ਝਗੜੇ ਦੀ ਪ੍ਰਵਿਰਤੀ ਨੂੰ ਜਨਮ ਦਿੰਦੀਆਂ ਸਨ ਅਤੇ ਸਮੁੱਚੇ ਤੌਰ ਉੱਤੇ ਮੈਨੂੰ ਇਸ ਗੱਲ ਦਾ ਕੋਈ ਅਫ਼ਸੋਸ ਨਹੀਂ ਹੈ ਕਿ ਇਹਨਾਂ ਬਹਿਸਾਂ ਦਾ ਰਿਵਾਜ਼ ਲਗਭਗ ਪੂਰੀ ਤਰ੍ਹਾਂ ਖ਼ਤਮ ਹੋ ਗਿਆ ਹੈ।

ਜਨਤਕ ਮੰਚ ਅਤੇ ਲਤਾਫ਼ਤ ਹਾਲ ਨਾਂ ਦੇ ਦਿਲਚਸਪ ਬਹਿਸ ਕੇਂਦਰਾਂ ਦੀ ਗੱਲ ਕਰਦਿਆਂ ਮੈਂ ਬ੍ਰਹਮੋ ਸਮਾਜ ਨਾਲ ਆਪਣੇ ਮੁੱਢਲੇ ਸਬੰਧਾਂ ਬਾਰੇ ਚਰਚਾ ਤੋਂ ਕਾਫੀ ਦੂਰ ਨਿਕਲ ਆਇਆ ਹਾਂ, ਪਰ ਜਦੋਂ ਆਪਣੇ ਨਿੱਜ ਨਾਲ ਜੁੜੀਆਂ ਗੱਲਾਂ ਦਾ ਬਿਰਤਾਂਤ ਛੇੜੀਏ ਤਾਂ ਉਦੋਂ ਗੱਲ ਤੁਰਦੀ-ਤੁਰਦੀ ਜੇ ਕਿਤੇ ਹੋਰ ਨਿਕਲ ਜਾਵੇ ਤਾਂ ਇਹ ਕੋਈ ਅਸੁਭਾਵਿਕ ਗੱਲ ਨਹੀਂ ਹੁੰਦੀ। ਸਮਾਜ ਨਾਲ ਜਦੋਂ ਮੇਰੀ ਪਹਿਲੀ ਸਾਂਝ ਪਈ ਉਦੋਂ ਸਮੁੱਚੀ ਸੰਸਥਾ ਕੂਚ ਬਿਹਾਰ ਸੰਜੋਗ ਨੂੰ ਲੈ ਕੇ ਅੰਦਰੂਨੀ ਕਲੇਸ਼ ਵਿਚ ਫਸੀ ਹੋਈ ਸੀ। ਲਾਹੌਰ ਸਮਾਜ ਨੇ ਧੜੇਬੰਧਕ ਫੁੱਟ ਵਿਚ ਨਿਰਪੱਖ ਰਵੱਈਆ ਅਪਣਾਇਆ ਹੋਇਆ ਸੀ, ਪਰ ਅਸਲ ਵਿਚ ਇਹਦੇ ਵਿਚ ਸਾਧਾਰਨੀਆਂ ਦੀ ਪ੍ਰਬਲਤਾ ਸੀ (ਬ੍ਰਹਮੋ ਸਮਾਜ ਨਾਲੋਂ ਅੱਡ ਹੋਏ ਧੜੇ ਦੇ ਮੈਂਬਰਾਂ ਨੂੰ ਇਸੇ ਨਾਂ ਨਾਲ ਪੁਕਾਰਿਆ ਜਾਂਦਾ ਸੀ)। ਮੈਂ ਇੱਥੇ ਇਹਨਾਂ ਧੜੇਬੰਦਕ ਮਤਭੇਦਾਂ ਅਤੇ ਵਿਵਾਦਾਂ ਦੇ ਵੇਰਵੇ ਵਿਚ ਨਹੀਂ ਪੈਣਾ ਚਾਹੁੰਦਾ ਕਿਉਂਕਿ ਇਹਨਾਂ ਦਾ ਮੇਰੇ ਉੱਤੇ ਕੋਈ ਅਸਰ ਨਹੀਂ ਸੀ ਅਤੇ ਅੱਜ ਤੱਕ ਮੈਂ ਇਸ ਧੜੇਬੰਧਕ ਲੜਾਈ ਵਿਚ ਨਿੱਕੀ-ਮੋਟੀ ਭੂਮਿਕਾ ਵੀ ਨਹੀਂ ਨਿਭਾਈ, ਕਿਸੇ ਇਕ ਧਿਰ ਦਾ ਸਮਰਥਕ ਵੀ ਨਹੀਂ ਬਣਿਆ। ਦਿਲਚਸਪ ਗੱਲ ਤਾਂ ਇਹ ਹੈ ਕਿ ਦੋਵਾਂ ਧੜਿਆਂ ਵਿਚਲੇ ਕੱਟੜ ਵਿਅਕਤੀ ਕਈ ਵਾਰ ਕਹਿੰਦੇ ਮੇਰੇ ਵਰਗੇ ਬੰਦੇ, ਜਿਹੜਾ ਕਿਸੇ ਵੀ ਧਿਰ ਨਾਲ ਜੁੜਨ ਲਈ ਤਿਆਰ ਨਹੀਂ ਹੈ, ਨੂੰ ਤਾਂ ਬ੍ਰਹਮੋ ਸਮਝਿਆ ਹੀ ਨਹੀਂ ਜਾ ਸਕਦਾ। ਪਰ ਅਜਿਹੇ ਵਿਅਕਤੀਆਂ ਦੀ ਗਿਣਤੀ ਬਹੁਤ ਘੱਟ ਸੀ। ਨਤੀਜੇ ਵਜੋਂ ਮੈਨੂੰ ਉਮਰ-ਭਰ ਦੋਵਾਂ ਧਿਰਾਂ ਦੇ ਆਗੂਆਂ ਦਾ ਪੂਰਨ ਵਿਸ਼ਵਾਸ ਪ੍ਰਾਪਤ ਰਿਹਾ। ਆਪਣੇ ਵੱਲੋਂ ਮੈਂ ਦੋਵਾਂ ਨੂੰ ਸਦਾ ਹੀ ਬਰਾਬਰ ਦਾ ਆਦਰ ਸਤਿਕਾਰ ਦਿੱਤਾ ਹੈ।

ਇਹ ਗੱਲ ਮੈਂ ਬੜੇ ਦੁੱਖ ਨਾਲ ਦੱਸ ਰਿਹਾ ਹਾਂ ਕਿ ਲਾਹੌਰ ਸਮਾਜ ਵਿਚ

ਧੜੇਬੰਦਕ ਮਤਭੇਦਾਂ ਕਰਕੇ ਬ੍ਰਹਮੋ ਮੰਦਿਰ ਵਿਚ ਦੋ ਸਪਤਾਹਿਕ ਸਤਿਸੰਗ ਸ਼ੁਰੂ ਹੋ ਗਏ ਸਨ। ਇਕ ਸਤਿਸੰਗ ਐਤਵਾਰ ਸ਼ਾਮੀਂ ਹੁੰਦਾ ਅਤੇ ਦੂਜਾ ਬੁੱਧਵਾਰ ਸ਼ਾਮੀਂ। ਇਕ ਸਤਿਸੰਗ ਦੀ ਅਗਵਾਈ ਲਾਲਾ ਕਾਸ਼ੀ ਰਾਮ ਜਾਂ ਭਾਈ ਰਲਾ ਰਾਮ ਭਿੰਬਟ ਕਰਦੇ ਅਤੇ ਦੂਜੇ ਸਤਿਸੰਗ ਦੀ ਅਗਵਾਈ ਸ੍ਰੀ ਅਗਨੀਹੋਤਰੀ ਜਾਂ ਸ੍ਰੀ ਨਵਿੰਦਰ ਰਾਇ ਦੇ ਹੱਥ ਹੁੰਦੀ। ਗੱਲ ਇੱਥੇ ਹੀ ਨਹੀਂ ਸੀ ਰੁਕੀ, ਸਗੋਂ ਵਿਵਾਦਾਂ ਅਤੇ ਮਤਭੇਦਾਂ ਨੇ ਬੜੀ ਨਾ-ਖੁਸ਼ਗਵਾਰ ਸਥਿਤੀ ਪੈਦਾ ਕਰ ਦਿੱਤੀ ਸੀ। ਸ੍ਰੀ ਅਗਨੀਹੋਤਰੀ ਦੇ ਸ਼ਰਧਾਲੂਆਂ ਦੀ ਗਿਣਤੀ ਕਿਉਂਕਿ ਕਾਫੀ ਜ਼ਿਆਦਾ ਸੀ ਅਤੇ ਇਹਨਾਂ ਵਿਚ ਵੀ ਕਿਉਂਕਿ ਨੌਜਵਾਨਾਂ, ਜਿਨ੍ਹਾਂ ਨੂੰ ਉਹਨਾਂ ਹਾਲ ਹੀ ਵਿਚ ਸਮਾਜ ਵਿਚ ਲਿਆਂਦਾ ਸੀ, ਦੀ ਗਿਣਤੀ ਵਧੇਰੇ ਸੀ, ਇਸ ਲਈ ਤਰਕ ਨੂੰ ਛੱਡ ਕੇ ਉਹਨਾਂ ਇਹ ਮੰਦਭਾਗਾ ਨਿਰਣਾ ਕੀਤਾ ਕਿ ਜੇ ਉਹਨਾਂ ਦੀਆਂ ਸਰਗਰਮੀਆਂ ਉੱਤੇ ਕਿਸੇ ਕਿਸਮ ਦਾ ਕੋਈ ਅੰਕੁਸ਼ ਨਾ ਰਹੇ ਤਾਂ ਉਹ ਸਮਾਜ ਅਤੇ ਲੋਕਾਂ ਲਈ ਵਧੇਰੇ ਲਾਹੇਵੰਦ ਸਾਬਤ ਹੋ ਸਕਦੇ ਹਨ। ਉਹਨਾਂ ਦੇ ਦੋਸਤਾਂ ਨੇ ਉਹਨਾਂ ਨੂੰ ਵਰਜਣ ਦਾ ਯਤਨ ਕੀਤਾ, ਪਰ ਉਹਨਾਂ ਦੀ ਸਫਲਤਾ, ਵਿਸ਼ੇਸ਼ ਕਰਕੇ ਸਮੁੱਚਾ ਜੀਵਨ ਲੋਕਾਂ ਦੇ ਲੇਖੇ ਲਾਉਣ ਤੋਂ ਬਾਅਦ ਮਿਲੀ ਸਫਲਤਾ ਨੇ ਉਹਨਾਂ ਵਿਚ ਤਾਨਾਸ਼ਾਹ ਰੁਚੀਆਂ ਪੈਦਾ ਕਰ ਦਿੱਤੀਆਂ ਸਨ। ਜਿਹੜਾ ਵਿਅਕਤੀ ਸਾਨੂੰ ਤਰਕ ਅਤੇ ਜ਼ਮੀਰ ਦੀਆਂ ਗੱਲਾਂ ਸਮਝਾਇਆ ਕਰਦਾ ਸੀ ਉਹ ਆਪ ਇਸ ਭਰਮ ਵਿਚ ਫਸ ਗਿਆ ਸੀ ਕਿ ਕੁਦਰਤ ਨੇ ਉਹਨੂੰ ਕੁਝ ਅਜਿਹੀਆਂ ਅਸਾਧਾਰਨ ਤਾਕਤਾਂ ਅਤੇ ਗੁਣਾਂ ਨਾਲ ਵਰੋਸਾਇਆ ਹੈ ਜਿਨ੍ਹਾਂ ਦੀ ਮਿਹਰਬਾਨੀ ਆਮ ਲੋਕਾਂ ਉੱਤੇ ਨਹੀਂ ਹੋਈ। ਉਹਨਾਂ ਦੇ ਬਾਅਦ ਦੇ ਜੀਵਨ ਨੇ ਦਰਸਾਇਆ ਸੀ ਕਿ ਉਹਨਾਂ ਦੇ ਮਨ ਵਿਚ ਇਹ ਭਰਮ ਕਿਸ ਕਦਰ ਘਰ ਕਰ ਗਿਆ ਸੀ। ਅਕਸਰ ਹੀ ਮੇਰੇ ਮਨ ਵਿਚ ਇਹ ਗੱਲ ਆਉਂਦੀ ਹੈ ਕਿ ਅਗਨੀਹੋਤਰੀ ਵਰਗੇ ਬੰਦੇ ਦਾ ਜੀਵਨ "ਮਨੁੱਖੀ ਮਨੋਵਿਗਿਆਨ ਦੇ ਅਧਿਅਨ" ਦਾ ਵਿਸ਼ਾ ਬਣਨਾ ਚਾਹੀਦਾ ਹੈ।

ਇਹ ਤਾਂ ਖ਼ੈਰ ਆਤਮਬਚਨੀ ਹੈ। ਇਕ ਸਮੇਂ ਸ੍ਰੀ ਅਗਨੀਹੋਤਰੀ ਨੇ ਆਪਣੀਆਂ ਧਾਰਮਿਕ ਸਰਗਰਮੀਆਂ ਲਈ ਇਕ ਨਵਾਂ ਕੇਂਦਰ ਕਾਇਮ ਕਰਨ ਦਾ ਫ਼ੈਸਲਾ ਕੀਤਾ। ਮੈਂ ਉਹਨਾਂ ਦੇ ਇਕ ਪੱਕੇ ਸ਼ਰਧਾਲੂ ਅਤੇ ਪ੍ਰਸੰਸਕ ਸ਼ਰਧੇ ਪ੍ਰਕਾਸ਼ ਦੇਵ ਦੇ ਹਵਾਲੇ ਨਾਲ ਕਹਿ ਸਕਦਾ ਹਾਂ ਕਿ ਉਹਨਾਂ ਨੂੰ ਇਸ ਫ਼ੈਸਲੇ ਦੇ ਸਬੰਧ ਵਿਚ ਵੱਡੀ ਗਿਣਤੀ 'ਚ ਬ੍ਰਹਮੋਆਂ ਦੀ ਹਮਾਇਤ ਪ੍ਰਾਪਤ ਸੀ ਜਿਨ੍ਹਾਂ ਵਿਚੋਂ ਕਈ ਇਸ ਕੇਂਦਰ ਦਾ ਧੁਰਾ ਬਣੇ ਸਨ। ਉਸ ਵੇਲੇ ਹਰ ਇਕ ਦਾ ਇਹ ਵਿਸ਼ਵਾਸ ਸੀ ਕਿ ਇਸ ਕੇਂਦਰ ਨੇ ਬ੍ਰਹਮੋ ਵਿਚਾਰਾਂ ਦੇ ਪ੍ਰਚਾਰ ਦਾ ਇਕ ਹੋਰ ਕੇਂਦਰ ਹੀ ਬਣਨਾ ਹੈ। ਲੋਕਾਂ ਦਾ ਇਹ ਵੀ ਵਿਸ਼ਵਾਸ ਸੀ ਕਿ ਇੱਥੇ ਪ੍ਰਚਾਰ ਦਾ ਕੰਮ ਨਿਰਪੱਖ ਬ੍ਰਹਮੋ ਸਮਾਜ ਨਾਲੋਂ ਵਧੇਰੇ ਉਤਸ਼ਾਹ ਅਤੇ ਸ਼ਰਧਾ ਨਾਲ ਹੋਵੇਗਾ। ਸ੍ਰੀ ਅਗਨੀਹੋਤਰੀ ਦੀ ਪ੍ਰੇਰਨਾਮਈ ਪੁਸਤਕ '*'ਰੂਹਾਨੀ ਜ਼ਿੰਦਗੀ*'' ਦੇ

ਪ੍ਰਕਾਸ਼ਨ ਨਾਲ ਲੋਕਾਂ ਦਾ ਇਹ ਵਿਸ਼ਵਾਸ ਛੇਤੀ ਹੀ ਠੀਕ ਸਿੱਧ ਹੋ ਗਿਆ। ਇਸ ਪੁਸਤਕ ਦੀਆਂ ਕਾਪੀਆਂ ਹਰੇਕ ਬ੍ਰਹਮੋ ਦੇ ਘਰ ਦਾ ਸ਼ਿੰਗਾਰ ਬਣ ਗਈਆਂ। ਕੇਵਲ ਬ੍ਰਹਮੋ ਹੀ ਨਹੀਂ, ਸਗੋਂ ਹੋਰ ਲੋਕ ਵੀ ਇਸ ਪੁਸਤਕ ਨੂੰ ਧਾਰਮਿਕ ਰਹਿਤਨਾਮੇ ਵਜੋਂ ਪੜ੍ਹਦੇ ਸਨ। ਕੁਝ ਕੁ ਵਰ੍ਹਿਆ ਵਿਚ ਹੀ ਸ੍ਰੀ ਅਗਨੀਹੋਤਰੀ ਦੇ ਨਵੇਂ ਕੇਂਦਰ "ਦੇਵ ਸਮਾਜ" ਨੇ ਭਾਰੀ ਤਰੱਕੀ ਕੀਤੀ। ਹਰ ਇਕ ਹੀ ਇਹਨੂੰ ਬ੍ਰਹਮੋ ਸਮਾਜ ਦੀ ਇਕ ਹੋਰ ਸਾਖ਼ ਸਮਝਦਾ ਸੀ। ਸਾਡੇ ਵਿਚੋਂ ਕੋਈ ਵੀ ਨਹੀਂ ਸੀ ਸਮਝਦਾ ਕਿ ਅਗਨੀਹੋਤਰੀ ਤਾਂ ਸਾਨੂੰ ਪਿਤਰੀ ਸਮਾਜ ਤੋਂ ਨਿਖੇੜ ਰਿਹਾ ਹੈ। ਅਸੀਂ ਅਕਸਰ ਹੀ ਉਹਨਾਂ ਦੇ ਸਤਿਸੰਗਾਂ ਵਿਚ ਸ਼ਾਮਲ ਹੁੰਦੇ। ਕਿਸੇ ਕਿੰਤੂ-ਪ੍ਰੰਤੂ ਦਾ ਕੋਈ ਸਵਾਲ ਹੀ ਨਹੀਂ ਸੀ। ਛੇਤੀ ਹੀ ਉਹਨਾਂ ਬ੍ਰਹਮੋ ਸਮਾਜ ਦੇ ਹਾਲ ਨਾਲੋਂ ਵੀ ਵਡੇਰੇ ਹਾਲ ਸਮੇਤ ਇਕ ਬਹੁਤ ਵੱਡਾ ਮਕਾਨ ਬਣਵਾ ਲਿਆ। ਕੁਝ ਉਤਸ਼ਾਹੀ ਅਤੇ ਸ਼ਰਧਾਲੂ ਨੌਜਵਾਨ ਪ੍ਰਚਾਰ ਦੇ ਕੰਮ ਵਿਚ ਉਹਨਾਂ ਦੀ ਮਦਦ ਕਰਦੇ। ਉਹਨਾਂ ਨੂੰ ਨਾਲ ਲੈ ਕੇ ਉਹ ਪ੍ਰਚਾਰ ਲਈ ਹੋਰ ਜ਼ਿਲ੍ਹਿਆਂ ਵਿਚ ਵੀ ਜਾਂਦੇ। ਇਸ ਤੋਂ ਇਲਾਵਾ ਉਹਨਾਂ ਬਹੁਤ ਸਾਰੀਆਂ ਧਾਰਮਿਕ ਪੁਸਤਕਾਂ ਦੀ ਰਚਨਾ ਵੀ ਕੀਤੀ। ਅਜਿਹੀਆਂ ਸਰਗਰਮੀਆਂ ਜ਼ੋਰ-ਸ਼ੋਰ ਨਾਲ ਚੱਲ ਹੀ ਰਹੀਆਂ ਸਨ ਕਿ ਇਕ ਦਿਨ ਅਚਾਨਕ ਹੀ ਅਗਨੀਹੋਤਰੀ ਵਿਚ ਬਹੁਤ ਵੱਡੀ ਤਬਦੀਲੀ ਆ ਗਈ। ਰੱਬ ਵਿਚ ਉਹਨਾਂ ਦਾ ਉੱਕਾ ਹੀ ਕੋਈ ਵਿਸ਼ਵਾਸ ਨਾ ਰਿਹਾ ਅਤੇ ਆਪਣੇ ਧਰਮ ਨੂੰ "ਵਿਗਿਆਨ-ਆਧਾਰਤ" ਧਰਮ ਕਰਾਰ ਦਿੰਦਿਆਂ ਉਹਨਾਂ ਸਨਾਤਨੀ ਹਿੰਦੂ ਧਰਮ ਦੇ ਉਹ ਸਾਰੇ ਚਿੰਨ੍ਹ ਅਪਣਾ ਲਏ ਜਿਨ੍ਹਾਂ ਨੂੰ ਉਹਨਾਂ ਨੇ ਬ੍ਰਹਮੋ ਸਮਾਜ ਵਿਚ ਸ਼ਾਮਲ ਹੋਣ ਵੇਲੇ ਬੜੇ ਜੋਸ਼ ਨਾਲ ਤਿਆਗਿਆ ਸੀ।

ਇਹ ਤਿੱਖੀ ਤਬਦੀਲੀ ਕਿਵੇਂ ਵਾਪਰੀ? ਇਸ ਸਬੰਧ ਵਿਚ ਦੰਦਕਥਾ ਇਹ ਪ੍ਰਚਲਿਤ ਸੀ ਕਿ ਫਿਰੋਜ਼ਪੁਰ ਦੇ ਇਕ ਨੇਤਰਹੀਣ ਪਲੀਡਰ ਚੰਦਾ ਸਿੰਘ ਨਾਲ ਕਿਸੇ ਮੁਕੱਦਮੇ ਵਿਚ ਸ੍ਰੀ ਅਗਨੀਹੋਤਰੀ ਬੁਰੀ ਤਰ੍ਹਾਂ ਹਾਰ ਗਏ। ਸ੍ਰੀ ਅਗਨੀਹੋਤਰੀ ਆਪਣੇ-ਆਪ ਨੂੰ ਠੀਕ ਸਮਝਦੇ ਸਨ, ਭਾਵੇਂ ਕਿ ਅਦਾਲਤ ਨੇ ਉਹਨਾਂ ਦੇ ਵਿਰੁੱਧ ਫ਼ੈਸਲਾ ਦਿੱਤਾ ਸੀ। ਕਿਹਾ ਜਾਂਦਾ ਹੈ ਕਿ ਉਹਨਾਂ ਆਪਣੇ ਨਾਲ ਹੀ ਦਲੀਲਬਾਜ਼ੀ ਕਰਦਿਆਂ ਸੋਚਿਆ ਕਿ "ਰੱਬ ਉਹਨਾਂ ਨੂੰ ਇਸ ਤਰ੍ਹਾਂ ਨੀਵਾਂ ਕਿਵੇਂ ਵਿਖਾ ਸਕਦਾ ਹੈ? ਜੇ ਰੱਬ ਉਹਨਾਂ ਦੇ ਠੀਕ ਅਤੇ ਸੱਚੇ ਕਾਰਜ ਨੂੰ ਠੀਕ ਨਹੀਂ ਸਿੱਧ ਕਰ ਸਕਦਾ ਤਾਂ ਫੇਰ ਉਹ ਆਮ ਲੋਕਾਂ ਦਾ ਕੀ ਸੰਵਾਰੇਗਾ?" ਸੰਸਾਰ ਵਿਚ ਕੋਈ ਵੀ ਹੋਰ ਗੱਲ ਏਨੀਂ ਦੁਖਾਂਤਕ ਨਹੀਂ ਹੁੰਦੀ ਜਿੰਨਾ ਦੁਖਾਂਤਕ ਮਨੁੱਖ ਦਾ ਸਦਾਚਾਰਕ ਨਿਘਾਰ ਹੁੰਦਾ ਹੈ। ਹੋਰ ਕਈ ਲੋਕਾਂ ਵਾਂਗ ਸ੍ਰੀ ਅਗਨੀਹੋਤਰੀ ਦੀ ਕਿਸ਼ਤੀ ਦੇ ਸੰਗਲ ਟੁੱਟ ਚੁੱਕੇ ਸਨ ਅਤੇ ਜਦੋਂ ਉਹਨਾਂ ਦੀ ਕਿਸ਼ਤੀ ਜ਼ਿੰਦਗੀ ਦੇ ਤੂਫਾਨੀ ਮਹਾਂਸਾਗਰ ਵਿਚ ਪਤਵਾਰ ਤੇ ਕੰਪਾਸ ਤੋਂ ਬਿਨਾਂ ਹੀ ਠਿੱਲ੍ਹੀ ਤਾਂ ਡਿੱਕੋਡੱਲੇ ਖਾਣ ਲੱਗ ਪਈ। ਮੇਰਾ ਖ਼ਿਆਲ ਹੈ ਕਿ ਅਜਿਹੇ ਪਲ



ਸੱਚੀ ਗੱਲ ਤਾਂ ਇਹ ਹੈ ਕਿ ਜੇ ਮੈਂ ਆਪਣੀ ਅੱਖੀਂ ਨਾ ਵੇਖਿਆ ਹੁੰਦਾ ਤਾਂ ਭਾਵੇਂ ਦੁਨੀਆਂ ਦੇ ਸਾਰੇ ਬੰਦੇ ਜ਼ੋਰ ਲਾ ਕੇ ਕਹੀ ਜਾਂਦੇ, ਪਰ ਮੈਂ ਨਹੀਂ ਸੀ ਮੰਨਣਾ ਕਿ ਸ੍ਰੀ ਅਗਨੀਹੋਤਰੀ ਆਪਣੀ ਪੂਜਾ ਕਰਾਉਣ ਦੀ ਹੱਦ ਤੱਕ ਚਲੇ ਗਏ ਹਨ।

ਹਰ ਇਕ ਦੀ ਜ਼ਿੰਦਗੀ ਵਿਚ ਆਉਂਦੇ ਹਨ। ਅਜਿਹੇ ਵੇਲੇ ਦ੍ਰਿੜ੍ਹਤਾ ਨਾਲ ਪੈਰ ਗੱਡ ਕੇ ਖੜ੍ਹੇ ਰਹਿਣ ਲਈ ਭਾਰੀ ਹੌਸਲੇ ਦੀ ਲੋੜ ਹੁੰਦੀ ਹੈ। ਮੰਦੇ ਭਾਗਾਂ ਨੂੰ ਸ੍ਰੀ ਅਗਨੀਹੋਤਰੀ ਦੇ ਸਬੰਧ ਵਿਚ ਦਲੇਰੀ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਆਪਣੀ ਅੰਦਰੂਨੀ ਸੱਚਾਈ ਦੇ ਮਾਣ ਵਿਚ ਉਹਨਾਂ ਆਪਣੇ-ਆਪ ਨੂੰ ਅਤਿ ਉੱਤਮ ਪੁਰਸ਼ ਮੰਨ ਲਿਆ। ਇਸ ਨੁਕਤੇ ਦੀ ਹੋਰ ਵਿਆਖਿਆ ਕਰਨ ਦੀ ਲੋੜ ਨਹੀਂ ਹੈ। ਏਨਾਂ ਕਹਿਣਾ ਹੀ ਕਾਫੀ ਹੈ ਕਿ ਅਰਚੇਂਗਲ ਲੁਸੀਫਰ ਵਾਂਗ ਉਹ ਸਵਰਗ ਗੁਆ ਚੁੱਕੇ ਸਨ ਅਤੇ ਨਰਕ ਵਿਚ ਆਣ ਡਿੱਗੇ ਸਨ।

ਮੈਂ ਉਹਨਾਂ ਦੇ ਕੁਝ ਭਗਤਾਂ ਨੂੰ ਐਨ ਉਸੇ ਤਰ੍ਹਾਂ ਉਹਨਾਂ ਦੀ ਪੂਜਾ ਕਰਦਿਆਂ ਅੱਖੀਂ ਵੇਖਿਆ ਹੈ ਜਿਵੇਂ ਮੈਂ ਦਸ ਜਾਂ ਬਾਰਾਂ ਵਰ੍ਹੇ ਪਹਿਲਾਂ ਡੇਰਾ ਇਸਮਾਈਲ ਖਾਨ ਵਿਖੇ ਆਪਣੇ ਪਿਤਾ ਜੀ ਦੇ ਕਹਿਣ ਉੱਤੇ ਮੂਰਤੀਆਂ ਦੀ ਪੂਜਾ ਕਰਿਆ ਕਰਦਾ ਸੀ। ਸ੍ਰੀ ਅਗਨੀਹੋਤਰੀ ਅਤੇ ਉਹਨਾਂ ਦੇ ਭਗਤ ਇਸ ਸਭ ਕਾਸੇ ਬਾਰੇ ਮੇਰੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ, ਪਰ ਫੇਰ ਵੀ ਪਤਾ ਨਹੀਂ ਕਿਉਂ ਮੈਨੂੰ ਇਕ ਅਜਿਹਾ ਦ੍ਰਿਸ਼ ਵੇਖਣ ਲਈ ਸੱਦਾ-ਪੱਤਰ ਭੇਜਿਆ ਗਿਆ ਸੀ ਜਿਹੜਾ ਮੇਰੀ ਜ਼ਿੰਦਗੀ ਦਾ ਸ਼ਾਇਦ ਸਭ ਤੋਂ ਵੱਧ ਦੁਖਦਾਇਕ ਦ੍ਰਿਸ਼ ਸੀ। ਦੇਵ ਸਮਾਜ ਦਾ ਵੱਡਾ ਹਾਲ ਪੁਰਸ਼ਾਂ ਨਾਲ ਭਰਿਆ ਪਿਆ ਸੀ, ਇਸਤਰੀਆਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਮੇਰਾ ਖ਼ਿਆਲ ਹੈ ਕਿ ਬਹੁਗਿਣਤੀ ਲੋਕ ਅਜਿਹੇ ਸਨ ਜਿਨ੍ਹਾਂ ਨੂੰ ਮੇਰੇ ਵਾਂਗ ਵਿਸ਼ੇਸ਼ ਤੌਰ ਉੱਤੇ ਬੁਲਾਇਆ ਗਿਆ ਸੀ। ਹਾਲ ਦੇ ਇਕ ਪਾਸੇ ਕਾਫੀ ਉੱਚਾ ਮੰਚ ਬਣਾਇਆ ਗਿਆ ਸੀ। ਮੰਚ ਦੇ ਵਿਚਕਾਰ ਢੋਅ ਵਾਲੀ ਲੱਕੜੀ ਦੀ ਚੌਂਕੀ ਰੱਖੀ ਹੋਈ ਸੀ। ਉਪਰ ਰੰਗ-ਬਿਰੰਗੀ ਚਾਨਣੀ ਤਣੀ ਹੋਈ ਸੀ ਅਤੇ ਆਸਰੇ ਲਈ ਚਾਨਣੀ ਦੇ ਹੇਠਾਂ ਦਿੱਤੇ ਗਏ ਥਾਂਸ ਫੁੱਲਾਂ ਅਤੇ ਝੰਡੀਆਂ ਨਾਲ ਸਜਾਏ ਹੋਏ ਸਨ। ਚਾਰੇ ਪਾਸੇ ਚਹਿਲ-ਪਹਿਲ ਅਤੇ ਜ਼ਸ਼ਨ ਦੇ ਮਾਹੌਲ ਤੋਂ ਸਪੱਸ਼ਟ ਸੀ ਕਿ ਸਾਨੂੰ ਕਿਸੇ ਵੱਡੀ ਰਸਮ ਵਿਚ ਸ਼ਾਮਲ ਹੋਣ ਲਈ ਬੁਲਾਇਆ ਗਿਆ ਹੈ।

ਇਸ ਰਸਮ ਖਾਤਰ ਸਾਨੂੰ ਲੰਮਾ ਸਮਾਂ ਉਡੀਕਣਾ ਪਿਆ। ਜਦੋਂ ਆਏ ਹੋਏ ਸਾਰੇ ਲੋਕ ਬੈਠ ਗਏ ਤਾਂ ਸ੍ਰੀ ਅਗਨੀਹੋਤਰੀ ਨਾਲ ਦੇ ਕਮਰੇ ਵਿਚੋਂ ਬਾਹਰ ਆਏ। ਉਹਨਾਂ ਲਾਲ ਰੇਸ਼ਮ ਦੀ ਪੁਸ਼ਾਕ ਪਹਿਨੀ ਹੋਈ ਸੀ ਅਤੇ ਸਿਰ ਉੱਤੇ ਸੋਨੇ ਦਾ ਮੁਕਟ ਸਜਾਇਆ ਹੋਇਆ ਸੀ। ਉਹ ਬਿਲਕੁਲ ਰਾਮ ਲੀਲਾ ਵਿਚਲੇ ਕ੍ਰਿਸ਼ਨ ਲੱਗਦੇ ਸਨ ਜਿਹੜੀ ਮੈਂ ਡੇਰਾ ਇਸਮਾਈਲ ਖ਼ਾਨ ਵਿਖੇ ਸੇਠ ਕਲਿਆਣ ਦਾਸ ਦੀ ਫ਼ਰਮ ਦੇ ਵਿਹੜੇ ਵਿਚ ਕਈ ਵਾਰ ਵੇਖੀ ਸੀ। ਸ੍ਰੀ ਅਗਨੀਹੋਤਰੀ ਦੇ ਕੁਝ ਭਗਤ ਉਹਨਾਂ ਨੂੰ ਬੜੀ ਸ਼ਰਧਾ ਨਾਲ ਮੰਚ ਉੱਤੇ ਲੈ ਕੇ ਆਏ ਜਿਸ ਉੱਤੇ ਚਾਨਣੀ ਤਣੀ ਹੋਈ ਸੀ

ਮੈਂ ਇਹ ਗੱਲ ਵਧਾ-ਚੜ੍ਹਾਅ ਕੇ ਨਹੀਂ ਕਹਿ ਰਿਹਾ ਕਿ ਇਸ ਦ੍ਰਿਸ਼ ਨੇ ਮੇਰੇ ਉੱਤੇ ਅਤਿਅੰਤ ਨਿਰਾਸ਼ਾਮਈ ਅਸਰ ਪਾਇਆ। ਹੋਰ ਵੀ ਵਧੇਰੇ ਦੁਖਦਾਇਕ ਝਾਕੀ ਦਾ

ਤਾਂ ਮੈਂ ਅਜੇ ਜ਼ਿਕਰ ਕਰਨਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਜੇ ਮੈਂ ਆਪਣੀ ਅੱਖੀਂ ਨਾ ਵੇਖਿਆ ਹੁੰਦਾ ਤਾਂ ਭਾਵੇਂ ਦੁਨੀਆ ਦੇ ਸਾਰੇ ਬੰਦੇ ਜ਼ੋਰ ਲਾ ਕੇ ਕਹੀ ਜਾਂਦੇ, ਪਰ ਮੈਂ ਨਹੀ ਸੀ ਮੰਨਣਾ ਕਿ ਸ੍ਰੀ ਅਗਨੀਹੋਤਰੀ ਆਪਣੀ ਪੂਜਾ ਕਰਾਉਣ ਦੀ ਹੱਦ ਤੱਕ ਚਲੇ ਗਏ ਹਨ। ਥਾਲ ਵਿਚ ਫੁੱਲ ਅਤੇ ਜੋਤ ਰੱਖ ਕੇ ਉਹਨਾਂ ਦੀ ਆਰਤੀ ਉਤਾਰੀ ਜਾ ਰਹੀ ਸੀ। ਜੇ ਮੈਂ ਅੱਖੀਂ ਨਾ ਵੇਖਿਆ ਹੁੰਦਾ ਤਾਂ ਮੈਂ ਇਹ ਵੀ ਨਹੀਂ ਸੀ ਮੰਨਣਾ ਕਿ ਪੜ੍ਹੇ-ਲਿਖੇ ਵਿਅਕਤੀ, ਇੱਥੋਂ ਤੱਕ ਕਿ ਗਰੈਜੂਏਟ ਮਨੁੱਖੀ ਪੂਜਾ ਦੀ ਗਿਰੀ ਹੋਈ ਹਰਕਤ ਕਰ ਸਕਦੇ ਹਨ। ਮੈਨੂੰ ਉਸ ਵੇਲੇ ਹੋਰ ਵੀ ਦੁੱਖ ਹੋਇਆ ਜਦੋਂ ਮੈਂ ਵੇਖਿਆਂ ਕਿ ਮੇਰਾ ਇਕ ਮਿੱਤਰ ਗੁਰਮੁਖ ਸਿੰਘ ਬੀ ਏ. ਆਰਤੀ ਉਤਾਰਨ ਵਾਲੇ ਪੰਜ ਭਗਤਾਂ ਵਿਚੋਂ ਸਭ ਤੋਂ ਮੋਹਰੀ ਸੀ। ਮੇਰੀਆਂ ਅੱਖਾਂ 'ਚੋਂ ਆਪਮੁਹਾਰੇ ਹੀ ਹੰਝੂ ਵਹਿ ਤੁਰੇ। ਮੈਂ ਬਾਰ-ਬਾਰ ਆਪਣੇ-ਆਪ ਨੂੰ ਪੁੱਛਿਆ ਕਿ ਕੀ ਇਹ ਵਿਅਕਤੀ ਹੈ ਜਿਹੜਾ ਆਪਣੀ ਸਿਖਿਆ ਅਤੇ ਤਿਆਗ ਦੀ ਮਿਸਾਲ ਨਾਲ ਮੈਨੂੰ ਬ੍ਰਹਮੋ ਸਮਾਜ ਵਿਚ ਲਿਆਇਆ ਸੀ ?

ਇਸ ਨਿਰਾਸ਼ਾਮਈ ਤਜਰਬੇ ਤੋਂ ਬਾਅਦ ਮੈਂ ਦੇਵ ਸਮਾਜ ਨਾਲ ਅਤੇ ਇਹਦੇ ਮੋਢੀ ਨਾਲ ਕੋਈ ਨਾਤਾ ਨਾ ਰੱਖਣ ਦਾ ਫ਼ੈਸਲਾ ਕਰ ਲਿਆ। ਕਈ ਸਾਲਾਂ ਬਾਅਦ ਯੂਨੀਵਰਸਿਟੀ ਕਨਵੋਕੇਸ਼ਨ ਹਾਲ ਦੇ ਨੇੜੇ ਸੜਕ ਉੱਤੇ ਮੈਨੂੰ ਸ੍ਰੀ ਅਗਨੀਹੋਤਰੀ ਮਿਲ ਪਏ। ਉਹਨਾਂ ਗੱਲ ਕਰਨ ਲਈ ਮੈਨੂੰ ਰੋਕ ਲਿਆ। ਸਾਡੇ ਦੋਵਾਂ ਵਿਚਕਾਰ ਇਹ ਗੱਲਬਾਤ ਹੋਈ :

*ਅਗਨੀਹੋਤਰੀ* : ਕਈ ਚਿਰਾਂ ਤੋਂ ਤੁਸੀਂ ਮੈਨੂੰ ਮਿਲਣ ਨਹੀਂ ਆਏ।

*ਰੁਚੀ ਰਾਮ ਸਾਹਨੀ* : ਆਪਣੇ ਰਾਹ ਹੀ ਵੱਖ-ਵੱਖ ਹਨ। ਤੁਸੀਂ ਇਕ ਰਸਤੇ ਜਾ ਰਹੇ ਹੋ ਅਤੇ ਮੈਂ ਦੂਜੇ ਰਸਤੇ ਉੱਤੇ ਜਾ ਰਿਹਾ ਹਾਂ।

*ਅਗਨੀਹੋਤਰੀ* : ਕੀ ਮੇਰੇ ਲਈ ਤੁਹਾਡੇ ਮਨ ਵਿਚ ਕੋਈ ਸਤਿਕਾਰ ਨਹੀਂ ਰਿਹਾ ?

*ਰੁਚੀ ਰਾਮ ਸਾਹਨੀ* : ਨਹੀਂ ਅਜਿਹੀ ਕੋਈ ਗੱਲ ਨਹੀਂ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਮੈਂ ਤੁਹਾਡੇ ਸਦਕਾ ਬ੍ਰਹਮੋ ਸਮਾਜ ਵੱਲ ਖਿੱਚਿਆ ਆਇਆ ਸੀ। ਤੁਸੀਂ ਮੇਰੇ ਲਈ ਜੋ ਕੁਝ ਕੀਤਾ ਹੈ ਉਹਦੇ ਲਈ ਮੈਂ ਤੁਹਾਡਾ ਦਿਲੋਂ ਆਦਰ ਕਰਦਾ ਹਾਂ।

*ਅਗਨੀਹੋਤਰੀ* : ਜੇ ਤੁਸੀਂ ਮੇਰਾ ਸਤਿਕਾਰ ਕਰਦੇ ਹੋ ਤਾਂ ਫੇਰ ਮੇਰੇ ਰਸਤੇ ਉੱਤੇ ਕਿਉਂ ਨਹੀਂ ਚੱਲਦੇ ?

*ਰੁਚੀ ਰਾਮ ਸਾਹਨੀ* : ਮਹਾਰਾਜ ਜੀ! ਮੈਂ ਤੁਹਾਡਾ ਦਿਲੋਂ ਸਤਿਕਾਰ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਸਿਖਾਇਆ ਹੈ ਕਿ ਕੋਈ ਵੀ ਅਮਲ ਕਰਨ ਵੇਲੇ ਅਗਵਾਈ ਲਈ ਸਭ ਤੋਂ ਪਹਿਲਾਂ ਆਪਣੇ ਤਰਕ ਅਤੇ ਜ਼ਮੀਰ ਵੱਲ ਵੇਖੋ, ਮਹਾਨ ਵਿਅਕਤੀਆਂ ਦਾ ਸਤਿਕਾਰ ਕਰੋ, ਪਰ ਉਹਨਾਂ

ਦੇ ਦੱਸੇ ਰਸਤੇ ਉੱਤੇ ਕੇਵਲ ਉੱਥੇ ਤੱਕ ਹੀ ਤੁਰੋ ਜਿੱਥੋਂ ਤੱਕ ਉਹਨਾਂ ਦੀ ਸਿੱਖਿਆ ਤੁਹਾਡੀ ਜ਼ਮੀਰ ਅਤੇ ਤੁਹਾਡੇ ਤਰਕ ਨੂੰ ਟੁੰਬਦੀ ਹੈ। ਮੈਂ ਤਾਂ ਤੁਹਾਡੀ ਹੀ ਦਿੱਤੀ ਸਿੱਖਿਆ ਉੱਤੇ ਚੱਲਣ ਦਾ ਯਤਨ ਕਰ ਰਿਹਾ ਹਾਂ ਕਿਉਂਕਿ ਇਸ ਸਿੱਖਿਆ ਨੇ ਮੈਨੂੰ ਟੁੰਬਿਆ ਹੈ। ਤੁਸੀਂ ਆਪਣੀ ਪੁਰਾਣੀ ਸਿਖਿਆ ਨੂੰ ਛੱਡ ਚੁੱਕੇ ਹੋ। ਤੁਸੀਂ ਜਾਤਪਾਤ ਨੂੰ ਅਤੇ ਸਨਾਤਨੀ ਹਿੰਦੂ ਧਰਮ ਦੀਆਂ ਹੋਰ ਕਈ ਰਸਮਾਂ ਰੀਤਾਂ ਨੂੰ ਮੰਨਦੇ ਹੋ ਜਿਹੜੀਆਂ ਮੈਂ ਤੁਹਾਡੀ ਸਿੱਖਿਆ ਅਤੇ ਮਿਸਾਲ ਦੇ ਪ੍ਰਭਾਵ ਅਧੀਨ ਛੱਡ ਦਿੱਤੀਆਂ ਸਨ।

*ਅਗਨੀਹੋਤਰੀ* : ਅੱਛਾ! (ਇਹ ਕਹਿਕੇ ਉਹ ਇਕ ਦਮ ਚਲੇ ਗਏ)।

ਇਸ ਤੋਂ ਬਾਅਦ ਮੈਂ ਉਹਨਾਂ ਨੂੰ ਮੁੜ ਕਦੇ ਨਹੀਂ ਮਿਲਿਆ। ਇੱਥੇ ਮੈਂ ਇਹ ਗੱਲ ਦੱਸਣੀ ਜ਼ਰੂਰੀ ਸਮਝਦਾ ਹਾਂ ਕਿ ਨਾਸਤਿਕਤਾ ਤੋਂ ਮੈਨੂੰ ਕਦੇ ਵੀ ਭੈ ਨਹੀਂ ਆਇਆ, ਸਗੋਂ ਮੈਂ ਤਾਂ ਇਹ ਸੋਚਦਾ ਹਾਂ ਕਿ ਕਿਸੇ ਵੀ ਸ਼ੰਕਾਵਾਦੀ ਲਈ ਵਧੇਰੇ ਤਰਕਸ਼ੀਲ ਗੱਲ ਇਹ ਹੈ ਕਿ ਉਹ ਸੰਦੇਹਵਾਦੀ ਰਵੱਈਆ ਅਪਣਾਏ। ਕਾਲਜ ਵਿਚ ਪੜ੍ਹਦਿਆਂ ਮੈਂ ਚਾਰਲਸ ਬਰਾਡਲੇ, ਸ੍ਰੀਮਤੀ ਏਨੀ ਬੇਸੈਂਟ ਅਤੇ "ਸੈਕੂਲਰ ਸੋਸਾਇਟੀ" ਦੇ ਇਕ-ਦੋ ਹੋਰ ਮੈਂਬਰਾਂ ਦੀਆਂ ਲਿਖੀਆਂ ਨਾਸਤਿਕਤਾ ਨਾਲ ਸਬੰਧਿਤ ਕਈ ਪੁਸਤਕਾਂ ਪੜ੍ਹੀਆਂ ਸਨ। ਮੈਂ ਇਹ ਪੁਸਤਕਾਂ ਨਾਸਤਿਕਤਾ ਦਾ ਮਜ਼ਾਕ ਉਡਾਉਣ ਲਈ ਨਹੀਂ ਸਨ ਪੜ੍ਹੀਆਂ, ਸਗੋਂ ਇਕ ਜਗਿਆਸੂ ਵਜੋਂ ਪੜ੍ਹੀਆਂ ਸਨ। ਮੈਂ ਬਰਾਡਲੇ ਦੀਆਂ ਦੋ-ਤਿੰਨ ਜੀਵਨੀਆਂ ਵੀ ਬੜੀ ਦਿਲਚਸਪੀ ਨਾਲ ਪੜ੍ਹੀਆਂ ਸਨ। ਉਹਨਾਂ ਦੀ ਨਾਸਤਿਕਤਾ ਨੇ ਮੈਨੂੰ ਭਾਵੇਂ ਟੁੰਬਿਆ ਨਹੀਂ ਸੀ, ਪਰ ਫੇਰ ਵੀ ਮੈਂ ਆਪਣੇ-ਆਪ ਨੂੰ ਉਹਨਾਂ ਦੇ ਸੁਹਿਰਦ-ਪ੍ਰਸ਼ੰਸਕਾਂ ਵਿਚ ਸ਼ੁਮਾਰ ਕਰਦਾ ਹਾਂ। ਮੇਰੇ ਮਨ ਵਿਚ ਕਈ ਵਾਰ ਤਾਂਘ ਉਠਦੀ ਹੈ ਕਿ ਜਿਹੜੇ ਆਪਣੇ-ਆਪ ਨੂੰ ਆਸਤਿਕ ਕਹਿੰਦੇ ਹਨ ਉਹ ਕਿਤੇ ਬਰਾਡਲੇ ਨਾਲੋਂ ਦਸਵਾਂ ਹਿੱਸਾ ਹੀ ਈਮਾਨਦਾਰ, ਸੱਚੇ, ਨਿਰਭੈ, ਗਰੀਬਾਂ ਅਤੇ ਲੋੜਵੰਦਾਂ ਦੇ ਮਦਦਗਾਰ, ਗੰਭੀਰ ਖ਼ਤਰੇ ਮੁੱਲ ਲੈਣ ਅਤੇ ਅਧੀਨ ਦੇਸ਼ਾਂ ਦੀ ਸੁਤੰਤਰਤਾ ਲਈ ਲੜਨ ਲਈ ਤਤਪਰ ਹੋ ਜਾਣ। 1860ਵਿਆਂ ਵਿਚ ਇਤਾਲਵੀ ਦੇਸ਼ਭਗਤਾਂ ਦੀ ਸੁਤੰਤਰਤਾ ਲਹਿਰ ਦੇ ਅਤਿਅੰਤ ਨਾਜ਼ੁਕ ਅਤੇ ਖ਼ਤਰਨਾਕ ਪੜਾਅ ਉੱਤੇ ਉਹਨਾਂ ਵੱਲੋਂ ਮੈਜ਼ਿਨੀ ਨੂੰ ਆਪਣੀਆਂ ਸੇਵਾਵਾਂ ਪੇਸ਼ ਕਰਨ ਦੀ ਉਦਾਹਰਣ ਮਨੁੱਖਤਾ ਦੇ ਹਰੇਕ ਪ੍ਰੇਮੀ ਲਈ ਪ੍ਰੇਰਨਾ ਅਤੇ ਸ਼ਕਤੀ ਦਾ ਸੋਮਾ ਹੈ। ਏ. ਓ. ਹਿਊਮ ਨੂੰ ਉਹਨਾਂ ਵੱਲੋਂ ਲਿਖੀ ਗਈ ਇਕ ਚਿੱਠੀ ਮੈਂ ਆਪ ਵੇਖੀ ਹੈ ਜਿਸ ਵਿਚ ਉਹਨਾ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੋਢੀਆਂ ਨੂੰ ਮੱਠੀ ਜਿਹੀ ਝਾੜ ਪਾਈ ਸੀ ਕਿਉਂਕਿ ਪਾਰਟੀ ਦੇ ਆਗੂਆਂ ਨੇ ਭਾਰਤ ਦੀ ਸੁਤੰਤਰਤਾ ਲਹਿਰ ਲਈ ਉਹਨਾ ਵੱਲੋਂ ਕੀਤੀ ਗਈ ਮਹਾਨ ਕੁਰਬਾਨੀ ਲਈ ਉਹਨਾਂ ਨੂੰ ਕੁਝ ਮਾਇਕ ਮਦਦ ਦੇਣ

ਦੀ ਪੇਸ਼ਕਸ਼ ਕੀਤੀ ਸੀ। ਸ੍ਰੀ ਬਾਰਡਲੇ ਇਸ ਗੱਲ ਨੂੰ ਲੈ ਕੇ ਸ੍ਰੀ ਹਿਊਮ ਨਾਲ ਗੁੱਸੇ ਹੋ ਗਏ ਸਨ। ਉਹਨਾਂ ਕਿਹਾ ਸੀ ਕਿ ਜੇ ਉਹਨਾਂ ਦੇ ਕੰਮ ਦੀ ਖ਼ਾਤਰ ਉਹਨਾਂ ਨੂੰ ਮੁਆਵਜ਼ਾ ਦੇਣ ਦੀ ਗੱਲ ਕਿਤੇ ਫੇਰ ਸੁਣਾਈ ਦਿੱਤੀ ਤਾਂ ਉਹ ਕਾਂਗਰਸ-ਮਨੋਰਥ ਦੀ ਹਮਾਇਤ ਕਰਨੀ ਬੰਦ ਕਰ ਦੇਣਗੇ। ਮੈਂ ਸ੍ਰੀ ਬਰਾਡਲੇ ਨੂੰ ਉਦੋਂ ਵੇਖਿਆ ਅਤੇ ਸੁਣਿਆ ਸੀ ਜਦੋਂ ਉਹਨਾਂ ਮੁੱਖ ਤੌਰ ਉੱਤੇ ਆਪਣੀ ਸਿਹਤ ਦੀ ਖ਼ਾਤਰ ਅਤੇ ਬੰਬਈ ਵਿਚ ਦਸੰਬਰ 1889 ਵਿਚ ਸਰ ਵਿਲੀਅਮ ਵੈਡਰਬਰਨ ਦੀ ਪ੍ਰਧਾਨਗੀ ਹੇਠ ਹੋਏ ਪੰਜਵੇਂ ਕਾਂਗਰਸ ਸਮਾਗਮ ਵਿਚ ਸ਼ਾਮਲ ਹੋਣ ਲਈ ਵੀ ਇਸ ਦੇਸ਼ ਦੀ ਯਾਤਰਾ ਕੀਤੀ ਸੀ।

ਸ੍ਰੀ ਬਰਾਡਲੇ ਬਾਰੇ ਏਨਾਂ ਲੰਮਾ ਵੇਰਵਾ ਮੈਂ ਇਹ ਦਰਸਾਉਣ ਲਈ ਦਿੱਤਾ ਹੈ ਕਿ ਸ੍ਰੀ ਅਗਨੀਹੋਤਰੀ ਵੱਲੋਂ ਲਾਈ ਗਈ ਕਲਾਬਾਜ਼ੀ ਨੇ ਅਸਲ ਵਿਚ ਮੈਨੂੰ ਕਿੰਨਾ ਪਰੇਸ਼ਾਨ ਕੀਤਾ ਸੀ। ਉਹਨਾਂ ਕੇਵਲ ਬ੍ਰਹਮੋ ਸਮਾਜ ਨਾਲੋਂ ਆਪਣਾ ਨਾਤਾ ਹੀ ਨਹੀਂ ਸੀ ਤੋੜਿਆ, ਸਗੋਂ ਇਕ ਇਲਾਹੀ ਤਾਕਤ ਦੀ ਹੋਂਦ ਵਿਚ ਆਪਣਾ ਅਕੀਦਾ ਵੀ ਛੱਡ ਦਿੱਤਾ ਸੀ। ਉਸ ਵੇਲੇ ਤਾਂ ਮੇਰੇ ਸਬਰ ਦਾ ਪਿਆਲਾ ਭਰ ਹੀ ਗਿਆ ਜਦੋਂ ਮੈਂ ਵੇਖਿਆ ਕਿ ਉਹ ਇਕ ਅਜਿਹੇ ਮਾਣਯੋਗ ਥਾਂ ਨੂੰ ਹਥਿਆ ਰਹੇ ਹਨ ਜਿਸ ਉੱਤੇ ਕੋਈ ਵੀ ਮਨੁੱਖ ਹੱਕ ਨਹੀਂ ਜਤਾ ਸਕਦਾ ਅਤੇ ਨਾ ਹੀ ਜਤਾਉਣਾ ਚਾਹੀਦਾ ਹੈ।

ਮੈਨੂੰ ਇਹ ਯਾਦ ਨਹੀਂ ਹੈ ਕਿ ਮੈਂ ਬ੍ਰਹਮੋ ਸਮਾਜ ਦਾ ਬਾਕਾਇਦਾ ਮੈਂਬਰ ਕਦੋਂ ਬਣਿਆ ਸੀ। ਪਰ ਇਹ ਗੱਲ ਤਾਂ ਪੱਕੀ ਹੈ ਕਿ ਸਰਕਾਰੀ ਨੌਕਰੀ ਵਿਚ ਜਾਣ ਤੋਂ ਪਹਿਲਾਂ ਨਹੀਂ ਸੀ ਬਣਿਆ। ਅਗਨੀਹੋਤਰੀ, ਨਵੀਨ ਚੰਦਰ ਰਾਇ, ਲਾਲਾ ਕਾਸ਼ੀ ਰਾਮ ਅਤੇ ਹੋਰ ਆਗੂਆਂ ਦੇ ਸੰਪਰਕ ਵਿਚ ਆਉਣ ਤੋਂ ਛੇਤੀ ਹੀ ਬਾਅਦ ਮੈਂ ਆਪਣਾ ਜਨੇਊ ਲਾਹ ਦਿੱਤਾ ਅਤੇ ਜਾਤਪਾਤੀ ਪ੍ਰਣਾਲੀ ਵਿਚ ਵਿਸ਼ਵਾਸ ਕਰਨਾ ਛੱਡ ਦਿੱਤਾ। ਮੈਨੂੰ ਬ੍ਰਹਮੋ ਸਮਾਜ ਦੇ ਸਾਰੇ ਅਹਿਮ ਸਮਾਗਮਾਂ ਵਿਚ ਬੁਲਾਇਆ ਜਾਂਦਾ ਸੀ। ਮੈਂ ਪ੍ਰੀਤੀ ਭੋਜਨ ਵਿਚ ਬਾਕਾਇਦਾ ਸ਼ਾਮਲ ਹੁੰਦਾ ਸੀ ਜੋ ਉਹਨਾਂ ਦਿਨਾਂ ਵਿਚ ਉਤਸਵਾਂ ਦਾ ਇਕ ਅਹਿਮ ਅੰਗ ਹੁੰਦਾ ਸੀ। ਭਾਵੇਂ ਮੈਂ ਸਮਾਜ ਦਾ ਮੈਂਬਰ ਨਹੀਂ ਸੀ, ਪਰ ਮੇਰੀਆਂ ਉਦਾਰ ਆਦਤਾਂ ਅਤੇ ਜੀਵਨ-ਢੰਗ ਤੋਂ ਹਰ ਇਕ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਮੈਂ ਬ੍ਰਹਮੋ ਬਣਨ ਦੇ ਰਸਤੇ ਉੱਤੇ ਤੁਰਿਆ ਹੋਇਆ ਹਾਂ। ਮੈਨੂੰ ਯਾਦ ਹੈ ਕਿ ਮੈਂ ਲਾਲਾ ਹੰਸ ਰਾਜ ਭੱਲਾ ਦੇ ਵੱਡੇ ਭਰਾ ਮੁਲਕ ਰਾਜ ਭੱਲਾ ਦੇ ਵਿਆਹ ਵਿਚ ਸ਼ਾਮਲ ਹੋਇਆ ਸੀ। ਉਹਨਾਂ ਦਾ ਵਿਆਹ ਇਕ ਕੱਟੜ ਬ੍ਰਹਮੋ ਆਗੂ ਲਾਲਾ ਬੇਣੀ ਪ੍ਰਸਾਦ ਦੀ ਧੀ ਨਾਲ ਹੋਇਆ ਸੀ। ਇਹ ਵਿਆਹ ਸਮਾਜ ਦੇ ਹਾਲ ਵਿਚ ਬ੍ਰਹਮੋ ਰੀਤਾਂ-ਰਸਮਾਂ ਅਨੁਸਾਰ ਹੋਇਆ ਸੀ। ਇੱਥੇ ਮੈਂ ਕੁਝ ਸ਼ਬਦ ਸ੍ਰੀ ਨਵੀਨ ਚੰਦਰ ਰਾਇ ਬਾਰੇ ਕਹਿਣੇ ਚਾਹੁੰਦਾ ਹਾਂ। ਵਿਸ਼ੇਸ਼ ਕਰਕੇ ਕੁਝ ਅਜਿਹੀਆਂ ਗੱਲਾਂ ਦੱਸਣੀਆਂ ਚਾਹੁੰਦਾ ਹਾਂ ਜਿਨ੍ਹਾਂ ਬਾਰੇ ਅੱਜ ਦੀ ਪੀੜ੍ਹੀ ਵਿਚੋਂ ਸ਼ਾਇਦ ਕਿਸੇ ਨੂੰ ਵੀ ਪਤਾ ਨਹੀਂ ਹੈ। ਬਾਬੂ ਨਵੀਨ ਚੰਦਰ 1869 ਵਿਚ ਓਰੀਐਂਟਲ ਕਾਲਜ ਦੇ

ਵਾਈਸ ਪ੍ਰਿੰਸੀਪਲ ਅਤੇ ਪੰਜਾਬ ਯੂਨੀਵਰਸਿਟੀ ਦੇ ਐਸਿਸਟੈਂਟ ਰਜਿਸਟਰਾਰ ਬਣ ਕੇ ਆਏ ਸਨ। ਯੂਨੀਵਰਸਿਟੀ ਨੂੰ ਡਿਗਰੀਆਂ ਦੇਣ ਦਾ ਚਾਰਟਰ 1882 ਵਿਚ ਹੀ ਮਿਲਿਆ ਸੀ, ਇਸ ਤੋਂ ਪਹਿਲਾਂ ਇਹ ਚਾਰਟਰ-ਰਹਿਤ ਯੂਨੀਵਰਸਿਟੀ ਡਿਪਲੋਮੇ ਦੇਣ ਲਈ ਇਮਤਿਹਾਨ ਲਿਆ ਕਰਦੀ ਸੀ। ਨਵੀਨ ਚੰਦਰ ਇਕ ਵਿਲੱਖਣ ਸ਼ਖ਼ਸੀਅਤ ਸਨ। ਇਹ ਕੋਈ ਵਧਾ-ਚੜ੍ਹਾਅ ਕੇ ਕਹੀ ਹੋਈ ਗੱਲ ਨਹੀਂ ਹੈ ਕਿ ਨਵੀਨ ਚੰਦਰ ਪੰਜਾਬ ਵਿਚ ਹਿੰਦੀ ਸਾਹਿਤ ਦੇ ਮੋਢੀ ਹਨ। ਉਹਨਾਂ ਤੋਂ ਪਹਿਲਾਂ ਮੈਨੂੰ ਪੰਜਾਬ ਵਿਚ ਹਿੰਦੀ 'ਚ ਲਿਖੀ ਗਈ ਕਿਸੇ ਪੁਸਤਕ ਬਾਰੇ ਕੋਈ ਪਤਾ ਨਹੀਂ ਹੈ। ਉਹਨਾਂ ਕੇਵਲ ਆਪ ਹੀ ਹਿੰਦੀ ਪੁਸਤਕਾਂ ਨਹੀਂ ਸੀ ਲਿਖੀਆਂ, ਸਗੋਂ ਸਥਾਨਕ ਪੰਡਿਤਾਂ ਨੂੰ ਵੀ ਹਿੰਦੀ ਭਾਸ਼ਾ ਵਿਚ ਲਿਖਣ ਦਾ ਉਤਸ਼ਾਹ ਦਿੱਤਾ ਸੀ। ਇਹ ਵੀ ਕਿਹਾ ਜਾਂਦਾ ਸੀ ਕਿ ਕਈ ਵਾਰ ਉਹ ਪੁਸਤਕ ਆਪ ਲਿਖਦੇ,ਪਰ ਦੂਜਿਆਂ ਨੂੰ ਹਿੰਦੀ ਵਿਚ ਲਿਖਣ ਦੀ ਪ੍ਰੇਰਨਾ ਦੇਣ ਲਈ ਕਿਸੇ ਹੋਰ ਨੂੰ ਪੁਸਤਕ ਆਪਣੇ ਨਾਂ ਹੇਠ ਛਾਪਣ ਲਈ ਕਹਿ ਦਿੰਦੇ। ਉਹ ਅਤਿਅੰਤ ਨਿਸ਼ਕਾਮ ਸੱਜਣ ਸਨ ਜਿਹੜੇ ਸਦਾ ਹੀ ਦੂਜਿਆਂ ਦਾ ਭਲਾ ਕਰਨ ਬਾਰੇ ਸੋਚਦੇ ਰਹਿੰਦੇ। ਜਿਹੜਾ ਵੀ ਉਹਨਾਂ ਕੋਲ ਕਿਸੇ ਸਲਾਹ ਲਈ ਜਾਂ ਕਿਸੇ ਕਿਸਮ ਦੀ ਮਦਦ ਲਈ ਆਉਂਦਾ ਤਾਂ ਉਹ ਉਹਦਾ ਖਿੜੇ ਮੱਥੇ ਕੰਮ ਕਰਦੇ। ਉਹਨਾਂ ਦਾ ਸਾਰਾ ਵਿਹਲਾ ਸਮਾਂ ਪੜ੍ਹਾਉਂਦਿਆਂ, ਪ੍ਰਚਾਰ ਕਰਦਿਆਂ, ਲੋਕਾਂ ਨੂੰ ਸਲਾਹਾਂ ਦਿੰਦਿਆਂ ਅਤੇ ਉਹਨਾਂ ਦੀ ਮਦਦ ਕਰਦਿਆਂ ਬੀਤਦਾ। ਬਹੁਤੇ ਲੋਕਾਂ ਲਈ ਇਹ ਨਵੀਂ ਗੱਲ ਹੋਵੇਗੀ ਕਿ ਨਵੀਨ ਬਾਬੂ "ਅਖ਼ਬਾਰ-ਏ-ਆਮ" ਦੇ ਅਸਲ ਸੰਸਥਾਪਕ ਸਨ। ਪੰਡਿਤ ਮੁਕੰਦ ਰਾਮ "ਅੰਜੁਮਨ-ਏ-ਪੰਜਾਬ" ਵਿਚ ਮੁਲਾਜ਼ਮ ਸਨ ਜੋ ਅਸਲ ਵਿਚ ਪੰਜਾਬ ਯੂਨੀਵਰਸਿਟੀ ਦੇ ਅਧੀਨ ਸੀ। ਇਕ ਵਾਰ ਪੰਡਿਤ ਮੁਕੰਦ ਰਾਮ ਨੇ ਬਾਬੂ ਨਵੀਨ ਚੰਦਰ ਨੂੰ ਕਿਹਾ ਕਿ ਉਹ ਉਹਨਾਂ ਦੇ ਦੋ ਮੁੰਡਿਆਂ ਲਈ ਕੰਮ-ਧੰਦਾ ਦੱਸਣ। ਨਵੀਨ ਚੰਦਰ ਰਾਇ ਨੇ ਕਿਹਾ ਕਿ ਉਹ ਉਰਦੂ ਵਿਚ ਸਾਪਤਾਹਿਕ ਜਾਂ ਪੰਦਰਵਾੜਾ ਅਖ਼ਬਾਰ ਸ਼ੁਰੂ ਕਰ ਲੈਣ। ਉਹਨਾਂ ਪੇਸ਼ਕਸ਼ ਕੀਤੀ ਕਿ ਉਹ ਟਿੱਪਣੀਆਂ ਅਤੇ ਖ਼ਬਰਾਂ ਆਪ ਹਿੰਦੀ ਵਿਚ ਲਿਖ ਦਿਆ ਕਰਨਗੇ ਜਿਨ੍ਹਾਂ ਨੂੰ ਮੁਕੰਦ ਰਾਮ ਦੇ ਬੇਟੇ ਉਰਦੂ ਵਿਚ ਅਨੁਵਾਦ ਕਰ ਲਿਆ ਕਰਨਗੇ। ਬਾਬੂ ਨਵੀਨ ਚੰਦਰ ਨੇ "ਅਖਬਾਰ-ਏ-ਆਮ" ਨੂੰ ਇਸ ਕਿਸਮ ਦੀ ਮਦਦ ਲੰਮਾ ਸਮਾਂ ਜਾਰੀ ਰੱਖੀ। ਪੰਡਿਤ ਮੁਕੰਦ ਰਾਮ ਦੇ ਦੋਵੇਂ ਪੁੱਤਰ 1880ਵਿਆਂ ਦੇ ਸ਼ੁਰੂ ਵਿਚ ਅਕਸਰ ਹੀ ਸਰਕਾਰੀ ਕਾਲਜ ਦੇ ਹਾਲ ਵਿਚ ਆਇਆ ਕਰਦੇ ਸਨ ਅਤੇ ਆਪਣੇ ਅਖਬਾਰ ਲਈ "ਸਿਵਿਲ ਐਂਡ ਮਿਲਟਰੀ ਗ਼ਜ਼ਟ" ਵਿਚੋਂ ਨੋਟਸ ਲਿਆ ਕਰਦੇ ਸਨ।ਪੰਡਿਤ ਨਵੀਨ ਚੰਦਰ ਰਾਇ (ਜਿਵੇਂ ਉਹਨਾਂ ਨੂੰ ਆਮ ਤੌਰ ਉੱਤੇ ਕਿਹਾ ਜਾਂਦਾ ਸੀ) ਦੀ ਇਕ ਸਭ ਤੋਂ ਵੱਧ ਸ਼ਾਨਦਾਰ ਦੇਣ ਇਹ ਹੈ ਕਿ ਉਹਨਾਂ ਇਕ ਲਾਵਾਰਿਸ ਬੱਚੇ ਨੂੰ ਪਾਲ-ਪੋਸ ਕੇ ਸਤਿਕਾਰਯੋਗ ਸ਼ਹਿਰੀ ਬਣਾਇਆ ਸੀ।

ਇਕ ਦਿਨ ਬਾਬੂ ਨਵੀਨ ਚੰਦਰ ਨੇ ਇਕ ਛੋਟੇ ਜਿਹੇ ਮੁੰਡੇ ਨੂੰ ਗਲੀਆਂ ਵਿਚ ਮੰਗਦਿਆਂ ਫਿਰਦਿਆਂ ਵੇਖਿਆ। ਪੁੱਛਣ ਉੱਤੇ ਮੁੰਡੇ ਨੇ ਦੱਸਿਆ ਕਿ ਉਹਦੇ ਮਾਪੇ ਰੱਬ ਨੂੰ ਪਿਆਰੇ ਹੋ ਚੁੱਕੇ ਹਨ ਅਤੇ ਉਹਦੇ ਭਰਾ ਤੋਂ ਇਲਾਵਾ ਦੁਨੀਆ ਵਿਚ ਉਹਦਾ ਹੋਰ ਕੋਈ ਨਹੀਂ ਹੈ ਅਤੇ ਅੱਗੋਂ ਭਰਾ ਵੀ ਲਾਚਾਰ ਹੈ ਅਤੇ ਮਦਦ ਦਾ ਮੁਥਾਜ ਹੈ। ਨਵੀਨ ਚੰਦਰ ਲਾਵਾਰਿਸ ਮੁੰਡੇ ਊਧੋ ਨੂੰ ਆਪਣੇ ਨਾਲ ਘਰ ਲੈ ਗਏ ਅਤੇ ਉਹਦੇ ਨਾਂ ਉੱਤੇ ਇਕ ਖਾਤਾ ਖੋਲ੍ਹ ਦਿੱਤਾ। ਇਸ ਥੋੜ੍ਹੀ ਜਿਹੀ ਪੂੰਜੀ ਨਾਲ ਉਹਨਾਂ ਮੁੰਡੇ ਨੂੰ ਉਬਲੇ ਹੋਏ ਛੋਲੇ ਵੇਚਣ ਦਾ ਕੰਮ ਸ਼ੁਰੂ ਕਰਵਾ ਦਿੱਤਾ। ਊਧੋ ਰੋਟੀ ਪਾਣੀ ਬਾਬੂ ਨਵੀਨ ਚੰਦਰ ਦੇ ਘਰੋਂ ਖਾਂਦਾ ਅਤੇ ਉਬਲੇ ਹੋਏ ਛੋਲਿਆ ਦੀ ਟੋਕਰੀ ਸਿਰ ਉੱਤੇ ਰੱਖ ਕੇ ਗਲੀਆਂ ਵਿਚ ਵੇਚਣ ਲਈ ਨਿਕਲ ਤੁਰਦਾ। ਨਵੀਨ ਚੰਦਰ ਆਪ ਇਸ ਗੱਲ ਦਾ ਧਿਆਨ ਰੱਖਦੇ ਕਿ ਦਿਨ ਵਿਚ ਮੁੰਡੇ ਨੂੰ ਕੁੱਲ ਕਿੰਨਾ ਮੁਨਾਫ਼ਾ ਹੋਇਆ ਹੈ। ਉਹਦੀ ਰੋਜ਼ਾਨਾ ਕਮਾਈ ਦਾ ਪੂਰਾ ਹਿਸਾਬ ਰਖਿਆ ਜਾਂਦਾ। ਕੁਝ ਮਹੀਨਿਆਂ ਬਾਅਦ ਉਹਦੇ ਖਾਤੇ ਵਿਚ ਕੁਝ ਰੁਪਏ ਇਕੱਠੇ ਹੋ ਗਏ।

ਇਸ ਪੜਾਅ ਉੱਤੇ ਉਹਨਾਂ ਊਧੋ ਨੂੰ ਕਿਹਾ ਕਿ ਉਹ ਗਲੀਆਂ ਵਿਚ ਛੋਲੇ ਵੇਚਣ ਦਾ ਕੰਮ ਬੰਦ ਕਰ ਦੇਵੇ। ਹੁਣ ਉਹ ਕੀ ਕਰਦੇ ਕਿ ਜਿੱਥੇ ਵੀ ਜਨਤਕ ਨਿਲਾਮੀ ਹੁੰਦੀ ਉਹ ਊਧੋ ਨੂੰ ਨਾਲ ਲੈ ਜਾਂਦੇ ਅਤੇ ਪੁਸਤਕਾਂ, ਸ਼ਿੰਗਾਰ ਸ਼ੀਸ਼ਿਆਂ, ਚੀਨੀ ਦੇ ਬਰਤਨਾਂ ਵਰਗੀਆਂ ਛੋਟੀਆਂ-ਛੋਟੀਆਂ ਵਸਤਾਂ ਲਈ ਉਹਦੇ ਵੱਲੋਂ ਬੋਲੀ ਦਿੰਦੇ। ਇਸ ਗੱਲ ਦਾ ਸਦਾ ਧਿਆਨ ਰਖਿਆ ਜਾਂਦਾ ਕਿ ਅਜਿਹੀ ਕੋਈ ਚੀਜ਼ ਨਾ ਖਰੀਦੀ ਜਾਵੇ ਜਿਹੜੀ ਤੁਰੰਤ ਨਾ ਵਿਕ ਸਕਦੀ ਹੋਵੇ ਅਤੇ ਨਾ ਹੀ ਕਿਸੇ ਅਜਿਹੀ ਚੀਜ਼ ਨੂੰ ਹੱਥ ਪਾਇਆ ਜਾਂਦਾ ਜਿਹੜੀ ਮੁੰਡੇ ਦੀ ਖ਼ਰੀਦ-ਸ਼ਕਤੀ ਤੋਂ ਬਾਹਰ ਹੁੰਦੀ। ਸ੍ਰੀ ਨਵੀਨ ਚੰਦਰ ਦੇ ਆਪਣੇ ਕਮਰੇ ਦੀ ਇਕ ਨੁੱਕਰ ਨੂੰ ਊਧੋ ਦੇ ਸਟੋਰ ਵਜੋਂ ਵਰਤਿਆ ਜਾਂਦਾ। ਨਵੀਨ ਚੰਦਰ ਊਧੋ ਨੂੰ ਆਪ ਦੱਸਦੇ ਕਿ ਕਿਹੜੀ ਚੀਜ਼ ਕਿਹੜੇ ਵਿਅਕਤੀ ਨੂੰ ਵੇਚ ਕੇ ਆਉਣੀ ਹੈ। ਉਦਾਹਰਨ ਵਜੋਂ, ਜੇ ਵਿਗਿਆਨ ਬਾਰੇ ਕੋਈ ਪੁਸਤਕ ਹੁੰਦੀ ਤਾਂ ਨਵੀਨ ਚੰਦਰ ਉਹਨੂੰ ਕਿਸੇ ਸਾਇੰਸ ਦੇ ਪ੍ਰੋਫੈਸਰ ਕੋਲ ਭੇਜਦੇ। ਚੀਜ਼ ਦੀ ਕੀਮਤ ਬਾਰੇ ਵੀ ਉਹ ਆਪ ਦੱਸਦੇ ਅਤੇ ਇਹ ਵੀ ਕਹਿ ਕੇ ਭੇਜਦੇ ਕਿ ਨਾ ਤਾਂ ਇਸ ਤੋਂ ਘੱਟ ਕੀਮਤ ਲੈਣੀ ਹੈ, ਨਾ ਵੱਧ। ਇਸ ਤਰ੍ਹਾਂ ਨਵੀਨ ਚੰਦਰ ਜੀ ਦੀਆਂ ਹਦਾਇਤਾਂ ਉੱਤੇ ਕੰਮ ਕਰਦਿਆਂ ਊਧੋ ਨੇ ਕੁਝ ਸੈਂਕੜੇ ਰੁਪਏ ਇਕੱਠੇ ਕਰ ਲਏ ਸਨ। ਉਹਦੇ ਮੁਨਾਫ਼ੇ ਦਾ ਮੁੱਖ ਸੋਮਾ ਜਨਤਕ ਨਿਲਾਮੀ ਤੋਂ ਪੁਰਾਣੀਆਂ ਕਿਤਾਬਾਂ ਦੀ ਖਰੀਦ ਅਤੇ ਲੋੜਵੰਦ ਵਿਅਕਤੀਆਂ ਨੂੰ ਉਹਨਾਂ ਦੀ ਵਿਕਰੀ ਸੀ। ਕਈ ਵਾਰ ਉਹਨੇ ਕੋਈ ਪੁਸਤਕ ਕੁਝ ਆਨਿਆਂ ਦੀ ਖਰੀਦੀ ਹੁੰਦੀ, ਪਰ ਵਿਕ ਕਈ ਰੁਪਈਆਂ ਦੀ ਜਾਂਦੀ। ਊਧੋ ਹੁਣ ਆਪਣੇ ਕੰਮਕਾਜੀ ਜੀਵਨ ਦਾ ਤੀਜਾ ਅਤੇ ਆਖਰੀ ਹੰਭਲਾ ਮਾਰਨ ਦੀ ਸਥਿਤੀ ਵਿਚ ਹੋ ਗਿਆ ਸੀ। ਨਵੀਨ ਚੰਦਰ ਜੀ ਦੀ ਸਲਾਹ ਉੱਤੇ ਉਹਨੇ ਅਨਾਰਕਲੀ

ਬਾਜ਼ਾਰ ਵਿਚ ਇਕ ਛੋਟੀ ਜਿਹੀ ਦੁਕਾਨ ਕਿਰਾਏ ਉੱਤੇ ਲੈ ਲਈ ਜਿੱਥੇ ਉਹਨੇ ਬਾਬੂ ਨਵੀਨ ਚੰਦਰ ਦੀ ਅਗਵਾਈ ਹੇਠ ਅਤੇ ਇਕੱਲਿਆਂ ਹੀ ਨਿਲਾਮੀ 'ਚੋਂ ਖਰੀਦੀਆਂ ਵੱਖ-ਵੱਖ ਵਸਤਾਂ ਸਜਾ ਲਈਆਂ। ਮੈਂ ਇੱਥੇ ਇਹ ਦੱਸਣਾ ਜ਼ਰੂਰੀ ਸਮਝਦਾ ਹਾਂ ਕਿ ਮੈਂ ਇਹ ਸਾਰੀਆਂ ਗੱਲਾਂ ਊਧੋ ਦੇ ਮੂੰਹੋਂ ਸੁਣੀਆਂ ਸਨ। ਬਾਅਦ ਵਿਚ ਉਹ ਊਧੋ ਮਿਸਰ ਦੇ ਨਾਂ ਨਾਲ ਜਾਣਿਆ ਜਾਣ ਲੱਗਾ ਅਤੇ ਲਾਹੌਰ ਦੀ ਇਕ ਪ੍ਰਸਿੱਧ ਹਸਤੀ ਬਣ ਗਿਆ। ਆਖਰ ਉਹਨੇ ਇਕ ਵੱਡੀ ਦੁਕਾਨ ਕਿਰਾਏ ਉੱਤੇ ਲੈ ਲਈ ਸੀ ਅਤੇ ਇਸ ਦੇ ਬਾਵਜੂਦ ਉਹਨੂੰ ਵਾਫਰ ਵਸਤਾਂ ਆਪਣੀ ਦੁਕਾਨ ਪਿੱਛੇ ਗੁਦਾਮ ਵਿਚ ਰਖਣੀਆਂ ਪੈਂਦੀਆਂ ਸਨ। ਫੇਰ ਉਹ ਖੇਡਾਂ ਦੇ ਸਾਮਾਨ ਦਾ ਡੀਲਰ ਬਣ ਗਿਆ ਸੀ ਅਤੇ ਮਰਨ ਤੋਂ ਪਹਿਲਾਂ ਕਈ ਵਰ੍ਹਿਆਂ ਤੱਕ ਇਹ ਕੰਮ ਕਰਦਾ ਰਿਹਾ ਸੀ। ਇਕ ਵਾਰ ਮੈਂ ਉਹਨੂੰ ਪੁੱਛਿਆ ਸੀ ਕਿ ਉਹਦੀਆਂ ਸਾਰੀਆਂ ਚੀਜ਼ਾਂ ਦੀ ਕੁੱਲ ਕੀਮਤ ਕਿੰਨੀ ਹੈ ਤਾਂ ਉਹਦਾ ਜਵਾਬ ਸੀ ਕਿ ਜੇ ਕੋਈ ਚਾਲੀ ਹਜ਼ਾਰ ਰੁਪਏ ਵੀ ਦੇਵੇ ਤਾਂ ਵੀ ਉਹ ਇਹ ਚੀਜ਼ਾਂ ਨਹੀਂ ਵੇਚੇਗਾ। ਸੁਭਾਵਿਕ ਹੀ ਹੈ ਕਿ ਉਹ ਨਵੀਨ ਚੰਦਰ ਰਾਇ ਅਤੇ ਬ੍ਰਹਮੋ ਸਮਾਜ ਨਾਲ ਬਹੁਤ ਜੁੜਿਆ ਹੋਇਆ ਸੀ। ਜਿੱਥੋਂ ਤੱਕ ਮੈਨੂੰ ਯਾਦ ਹੈ ਨਵੀਨ ਚੰਦਰ ਰਾਇ 1886 ਵਿਚ ਸੇਵਾ-ਮੁਕਤ ਹੋਏ ਸਨ ਅਤੇ ਪੰਜਾਬ ਤੋਂ ਚਲੇ ਗਏ ਸਨ। ਉਸ ਤੋਂ ਬਾਅਦ ਊਧੋ ਸ੍ਰੀ ਅਗਨੀਹੋਤਰੀ ਦੇ ਦੇਵ ਸਮਾਜ ਨਾਲ ਜੁੜ ਗਿਆ ਅਤੇ ਆਪਣੇ ਜੀਵਨ ਦੇ ਅੰਤ ਤੱਕ ਉਹਦੇ ਨਾਲ ਹੀ ਜੁੜਿਆ ਰਿਹਾ। ਉਹਨੇ ਆਪਣੇ ਵੱਡੇ ਭਰਾ ਦੀ ਧੀ ਨੂੰ ਪਾਲਿਆ-ਪੋਸਿਆ ਅਤੇ ਥੋੜ੍ਹਾ-ਬਹੁਤ ਪੜ੍ਹਾਇਆ ਵੀ। ਇਸ ਕੰਮ ਵਿਚ ਨਵੀਨ ਚੰਦਰ ਰਾਇ ਅਤੇ ਸ੍ਰੀ ਅਗਨੀਹੋਤਰੀ ਨੇ ਵੀ ਉਹਦੀ ਮਦਦ ਕੀਤੀ। ਇਹ ਕੁੜੀ ਬਾਅਦ ਵਿਚ ਅਗਨੀਹੋਤਰੀ ਦੀ ਪਤਨੀ ਬਣੀ। ਉਹਨਾਂ ਦੀ ਪਹਿਲੀ ਪਤਨੀ ਕੁਝ ਸਮਾਂ ਪਹਿਲਾਂ ਚੱਲ ਵਸੀ ਸੀ। ਊਧੋ ਮਿਸਰ ਸਦਾ ਹੀ ਸਾਦਾ ਕੱਪੜੇ ਪਾਉਂਦਾ ਸੀ। ਸ੍ਰੀ ਅਗਨੀਹੋਤਰੀ ਦੇ ਅਨੇਕ ਭਗਤ ਸਨ, ਪਰ ਮੇਰਾ ਨਹੀਂ ਖ਼ਿਆਲ ਕਿ ਕੋਈ ਊਧੋ ਮਿਸਰ ਨਾਲੋਂ ਵਧੇਰੇ ਸੁਹਿਰਦ, ਵਧੇਰੇ ਵਫ਼ਾਦਾਰ ਅਤੇ ਵਧੇਰੇ ਸਮਰਪਿਤ ਸੀ। ਉਹ ਊਧੋ ਮਿਸਰ ਜਿਸ ਨੂੰ ਲਾਹੌਰ ਦੀਆਂ ਗਲੀਆਂ ਵਿਚੋਂ ਮੰਗਦਿਆ ਵੇਖ ਕੇ ਸ੍ਰੀ ਨਵੀਨ ਚੰਦਰ ਰਾਇ ਆਪਣੇ ਘਰ ਲੈ ਆਏ ਸਨ ਅਤੇ ਉਹਦੀ ਪਾਲਣਾ ਪੋਸਣਾ ਕਰ ਕੇ ਉਹਨੂੰ ਸਤਿਕਾਰਯੋਗ, ਸਾਦਾ, ਸੱਚਾ-ਸੁੱਚਾ ਅਤੇ ਝੂਠੇ ਵਿਖਾਵਿਆਂ ਤੋਂ ਮੁਕਤ ਸ਼ਹਿਰੀ ਬਣਾ ਦਿੱਤਾ ਸੀ।

ਆਪਣੇ ਜੀਵਨ ਬਾਰੇ ਇਹ ਲੇਖ ਲਿਖਦਿਆਂ ਮੈਂ ਬਾਰ-ਬਾਰ ਇਹ ਮਹਿਸੂਸ ਕੀਤਾ ਹੈ ਕਿ ਮੈਂ ਕਈ ਵਾਰ ਮੁੱਖ ਵਿਸ਼ੇ ਤੋਂ ਲਾਂਭੇ ਚਲਿਆ ਗਿਆ ਹਾਂ। ਇਸ ਸਬੰਧ ਵਿਚ ਮੇਰਾ ਤਰਕ ਇਹ ਹੈ ਕਿ ਕੇਵਲ ਸਕੂਲ ਅਤੇ ਕਾਲਜ ਦੀ ਵਿਦਿਆ ਹੀ ਮਨੁੱਖ ਨੂੰ ਨਹੀਂ ਬਣਾਉਂਦੀ, ਸਗੋਂ ਉਹਦਾ ਸਮਾਜਿਕ ਆਲਾਦੁਆਲਾ ਅਕਸਰ ਹੀ ਉਹਦੀ ਸਮੁੱਚੀ ਜੀਵਨ-ਸੇਧ ਉੱਤੇ ਹੋਰ ਵੀ ਵਧੇਰੇ ਡੂੰਘਾ ਅਸਰ ਪਾਉਂਦਾ ਹੈ ਅਤੇ ਇਹ ਅਸਰ ਉਹਦੀ

ਮਾਨਸਿਕ ਅਤੇ ਸਦਾਚਾਰਕ ਬਣਤਰ ਦਾ ਅਟੁੱਟ ਅੰਗ ਵੀ ਬਣ ਜਾਂਦਾ ਹੈ। ਇਹ ਗੱਲ ਮੇਰੇ ਵਰਗੇ ਵਿਅਕਤੀ ਦੇ ਸਬੰਧ ਵਿਚ ਸ਼ਾਇਦ ਵਧੇਰੇ ਸੱਚ ਹੈ ਜਿਸ ਨੇ ਆਪਣੇ ਜੀਵਨ ਦੇ ਐਨ ਸ਼ੁਰੂ ਵਿਚ ਆਪਣੇ ਹੀ ਸਾਧਨਾਂ ਉੱਤੇ ਗੁਜ਼ਾਰਾ ਕਰਨਾ ਸ਼ੁਰੂ ਕਰ ਦਿੱਤਾ ਸੀ ਅਤੇ ਹੋਰ ਵੀ ਅਹਿਮ ਗੱਲ ਇਹ ਕਿ ਜਿਹੜਾ ਬਾਅਦ ਵਿਚ ਮੂਲੋਂ ਹੀ ਨਵੇਂ ਆਲੇਦੁਆਲੇ ਦੇ ਨੇੜਵੇਂ ਸੰਪਰਕ ਵਿਚ ਆਇਆ ਸੀ ਅਤੇ ਜਿਸ ਆਲੇਦੁਆਲੇ ਨੇ ਉਹਦੇ ਉੱਤੇ ਡੂੰਘਾ ਅਸਰ ਪਾਇਆ ਸੀ।

7.

# ਆਤਮ-ਸਨਮਾਨ ਦੀ ਰਾਖੀ ਲਈ ਨੀਤੀ ਅਤੇ ਵਿਧੀ

ਮਹਾਨ ਵਿਕਟੋਰੀਆ ਯੁੱਗ ਦੇ ਆਖਰੀ ਦੋ ਜਾਂ ਤਿੰਨ ਦਹਾਕਿਆਂ ਵਿਚ ਕਿਸੇ ਵੀ ਮੱਧ-ਵਰਗੀ ਭਾਰਤੀ ਲਈ ਇਕ ਸਭ ਤੋਂ ਔਖਾ ਕਾਰਜ ਆਪਣੇ ਆਤਮ-ਸਨਮਾਣ ਨੂੰ ਬਣਾਈ ਰਖਣਾ ਸੀ। ਜਿਹੜੇ ਅਜੇ ਚਾਲ੍ਹੀਆਂ ਨੂੰ ਟੱਪੇ ਨਹੀਂ ਹਨ, ਉਹਨਾਂ ਲਈ ਇਹ ਸਮਝਣਾ ਸ਼ਾਇਦ ਮੁਸ਼ਕਲ ਹੋਵੇ ਕਿ ਮੇਰਾ ਕੀ ਭਾਵ ਹੈ। ਉਹ ਅਜਿਹੇ ਦਿਨ ਸਨ ਜਿਨ੍ਹਾਂ ਨੂੰ ਠੀਕ ਹੀ ਸਾਮਰਾਜਵਾਦੀ ਜੰਗਬਾਜ਼ੀ ਦੇ ਦਿਨ ਕਿਹਾ ਗਿਆ ਹੈ। ਅਫ਼ਰੀਕਾ, ਜਿਸ ਨੂੰ ਬੜੀ ਬੇਕਿਰਕੀ ਨਾਲ ਲਾਵਾਰਿਸ ਧਰਤੀ ਕਿਹਾ ਜਾਂਦਾ ਸੀ, ਵਿਚ ਇਲਾਕਿਆਂ ਉੱਤੇ ਕਬਜ਼ੇ ਕਰਨ ਦੀ ਪਾਗ਼ਲਾਨਾ ਖੋਹਾਮਾਈ ਨੇ ਅਤੇ ਪੂਰਬ ਵਿਚ ਪ੍ਰਭਾਵ ਦੇ ਖੇਤਰਾਂ ਦੇ ਨਵੇਂ ਘੜੇ ਗਏ ਸਿਧਾਂਤ ਨੇ ਰਾਜਨੇਤਾਵਾਂ ਨੂੰ ਪਾਗ਼ਲ ਕਰ ਦਿੱਤਾ ਸੀ। ਉਹ ਇਹ ਕਹਿੰਦੇ ਸਨ ਉਹਨਾਂ ਨੂੰ ਰੱਬ ਨੇ ਦੂਜਿਆਂ ਉੱਤੇ ਆਪਣੀ ਸਭਿਅਤਾ ਅਤੇ ਸਭਿਆਚਾਰ ਲਾਗੂ ਕਰਨ ਦਾ ਕੰਮ ਦਿੱਤਾ ਹੋਇਆ ਹੈ, ਪਰ ਅਮਲ ਵਿਚ ਉਹ ਉਹਨਾਂ ਲੋਕਾਂ ਨੂੰ ਨਫਰਤ ਕਰਦੇ ਸਨ ਜਿਹੜੇ ਆਪਣੀ ਮਰਜ਼ੀ ਦਾ ਜੀਵਨ-ਢੰਗ ਅਪਣਾਉਣ ਦੀ ਉਮੰਗ ਰਖਦੇ ਸਨ। ਉਹ ਸੁਤੰਤਰਤਾ ਦੀ ਗੱਲ ਕਰਦੇ ਸਨ, ਪਰ ਅਸਲ ਵਿਚ ਦੇਸ਼ਾਂ ਨੂੰ ਪਦਾਰਥਕ ਤੇ ਸਭਿਆਚਾਰਕ ਤੌਰ ਉੱਤੇ ਲੁੱਟਦੇ ਸਨ। ਦੋ ਵਿਰੋਧੀ ਕਿਸਮ ਦੇ ਸਭਿਆਚਾਰਾਂ ਦੇ ਟਕਰਾਅ ਨੇ ਗ਼ਲਤਫਹਿਮੀਆਂ ਪੈਦਾ ਕਰ ਦਿੱਤੀਆਂ ਸਨ। ਇਕ ਲੇਖਕ ਦਾ ਇਹ ਵਿਚਾਰ ਹੈ ਕਿ "ਗਲੈਡਸਟੋਨ ਕੋਈ ਰਾਜਨੇਤਾ ਨਹੀਂ ਸੀ।" ਉਹ ਡਿਜ਼ਰੇਲੀ ਨੂੰ ਰਾਜਨੇਤਾ ਤਾਂ ਮੰਨਦਾ ਹੈ, ਪਰ "ਬਹੁਤ ਨੀਵੇਂ ਦਰਜੇ" ਦਾ, ਤਾਂ ਫੇਰ ਰਾਜਨੇਤਾ ਕੌਣ ਹੈ? ਜੌਹਨ ਬਰਾਈਟ, ਜੋ ਗਲੈਡਸਟੋਨ ਦਾ ਸੱਜਾ ਹੱਥ ਸੀ, ਦੇ ਸ਼ਬਦਾਂ ਵਿਚ ਰਾਜਨੇਤਾ ਕੇਵਲ ਉਹੀ ਹੋ ਸਕਦਾ ਹੈ ਜੋ ਨਿੱਜੀ ਮਾਮਲਿਆਂ ਵਾਂਗ ਕੌਮਾਂਤਰੀ ਮਾਮਲਿਆਂ ਵਿਚ ਵੀ "ਸਦਾਚਾਰਕ ਨੇਮਾਂ" ਦੀ ਸਰਬੋਤਮਤਾ ਨੂੰ ਪ੍ਰਵਾਨ ਕਰੇ।

## ਤੂ...ਤੂ...ਤੂ...ਕਿਧਰ ਜਾਤਾ?

ਮੈਂ ਇਸ ਸਬੰਧ ਵਿਚ ਕੋਈ ਲੇਖ ਨਹੀਂ ਲਿਖਣਾ ਚਾਹੁੰਦਾ, ਬਸ ਆਪਣੇ ਨਿੱਜੀ ਤਜਰਬੇ ਪਾਠਕਾਂ ਨਾਲ ਸਾਂਝੇ ਕਰਨੇ ਚਾਹੁੰਦਾ ਹਾਂ। ਉਸ ਸਮੇਂ ਪੈਦਾ ਹੋਈ ਜੰਗਬਾਜ਼ੀ ਦੇ ਅਹਿਸਾਸ ਨੇ ਮੈਨੂੰ ਬਹੁਤ ਸਦਮਾ ਪੁਚਾਇਆ ਸੀ, ਉਸ ਸਦਮੇ ਨੂੰ ਮੈਂ ਸ਼ਬਦਾਂ ਵਿਚ

ਸ਼ਾਇਦ ਠੀਕ ਤਰ੍ਹਾਂ ਬਿਆਨ ਵੀ ਨਾ ਕਰ ਸਕਾਂ। ਇਹ 1880ਵਿਆਂ ਦੇ ਆਖਰੀ ਸਾਲ ਦੀ ਜਾਂ 1890 ਵਿਆਂ ਦੇ ਪਹਿਲੇ ਸਾਲ ਦੀ ਗੱਲ ਹੈ। ਗਰਮੀਆ ਦਾ ਮੌਸਮ ਸੀ। ਮੈ ਸ਼ਿਮਲਾ ਤੋ ਲਾਹੌਰ ਆਇਆ ਸੀ। ਉਹਨਾਂ ਦਿਨਾਂ ਵਿਚ ਸ਼ਿਮਲਾ ਅਤੇ ਅੰਬਾਲਾ ਵਿਚਕਾਰ ਆਉਣ ਜਾਣ ਦਾ ਇਕੋ-ਇਕ ਸਾਧਨ ਟਾਂਗਾ ਮੇਲ ਸਰਵਿਸ ਸੀ। ਕਾਲਕਾ ਤੋਂ ਲੈ ਕੇ ਅੰਬਾਲਾ ਤੱਕ ਮੇਰੇ ਨਾਲ ਕੇਵਲ ਇਕ ਹੀ ਮੁਸਾਫਰ ਸੀ ਜੋ ਇਕ ਯੂਰਪੀ ਸੀ। ਸਮਝ ਲਉ ਕਿ ਉਹਦਾ ਨਾਂ ਸ਼੍ਰੀ ਓ ਸੀ। ਮੇਰਾ ਖ਼ਿਆਲ ਹੈ ਕਿ ਉਹ ਕਾਲਕਾ ਤੋਂ ਚੜ੍ਹਿਆ ਸੀ ਕਿਉਂਕਿ ਇਸਤੋਂ ਪਹਿਲਾਂ ਉਹ ਮੈਨੂੰ ਦਿਖਾਈ ਨਹੀਂ ਸੀ ਦਿੱਤਾ। ਘੱਗਰ ਤੱਕ, ਸਗੋਂ ਅੱਧੇ ਨਾਲੋਂ ਵੱਧ ਰਸਤੇ ਤੱਕ ਸਾਡੇ ਵਿਚਕਾਰ ਇਕ ਵੀ ਸ਼ਬਦ ਸਾਂਝਾ ਨਾ ਹੋਇਆ। ਅਸਲ ਵਿਚ ਅਸੀਂ ਇਕੋ ਸੀਟ ਉੱਤੇ ਨਹੀਂ ਸੀ ਬੈਠੇ ਹੋਏ। ਮੈਂ ਅਗਲੀ ਸੀਟ ਉੱਤੇ ਕੋਚਵਾਨ ਦੇ ਨਾਲ ਬੈਠਾ ਸੀ, ਜਦੋਂ ਕਿ ਉਹ ਪਿਛਲੀ ਸੀਟ ਦਾ ਮਾਲਕ ਸੀ ਜੋ ਦੋ ਮੁਸਾਫਰਾਂ ਲਈ ਸੀ। ਘੱਗਰ ਚੋਅ ਉੱਤੇ ਪਹੁੰਚ ਕੇ ਅਸੀਂ ਵੇਖਿਆ ਕਿ ਪਾਣੀ ਬਹੁਤ ਤੇਜ਼ ਵਹਿ ਰਿਹਾ ਹੈ ਜਿਸ ਨੂੰ ਅਸੀਂ ਇਕ ਹਾਥੀ ਉੱਤੇ ਚੜ੍ਹ ਕੇ ਪਾਰ ਕਰਨਾ ਸੀ ਤੇ ਪਾਰ ਪੁੱਜ ਕੇ ਹੋਰ ਸਵਾਰੀ ਲੈਣੀ ਸੀ ਜੋ ਸਾਡੀ ਉਡੀਕ ਕਰ ਰਹੀ ਸੀ।

ਹਾਥੀ ਉੱਤੇ ਚੜ੍ਹ ਕੇ ਅਸੀਂ ਪਾਣੀ ਦੇ ਵਹਿਣ ਦੇ ਅੱਧ-ਵਿਚਕਾਰ ਹੀ ਪੁੱਜੇ ਸੀ ਕਿ ਇਕ ਅਜਿਹੀ ਘਟਨਾ ਵਾਪਰੀ ਜਿਸ ਨੇ ਮੇਰੀਆਂ ਨਾੜਾਂ ਸੁੰਨ ਕਰ ਕੇ ਰੱਖ ਦਿੱਤੀਆਂ। ਇਸ ਘਟਨਾ ਨੂੰ ਵਾਪਰਿਆਂ ਅੱਧੀ ਸਦੀ ਬੀਤ ਗਈ ਹੈ, ਪਰ ਅੱਜ ਵੀ ਉਹਨੂੰ ਚੇਤੇ ਕਰ ਕੇ ਮੈਂ ਕੰਬ ਉੱਠਦਾ ਹਾਂ। ਅਚਾਨਕ ਹੀ ਸ਼੍ਰੀ. ਓ ਨੇ ਆਪਣੀ ਚੁੱਪ ਤੋੜੀ ਤੇ ਮੈਨੂੰ ਪੁੱਛਿਆ : "ਤੂ.. ਤੂ... ਤੂ... ਕਿਧਰ ਜਾਤਾ ?" ਮੈਂ ਉਹਦੀ ਇਸ ਨਿਰਾਦਰੀ ਭਰੀ ਸੁਰ ਦਾ ਬੁਰਾ ਨਾ ਮਨਾਇਆ ਤੇ ਸੋਚਿਆ ਕਿ ਉਹਨੂੰ ਦੇਸੀ ਭਾਸ਼ਾ ਚੰਗੀ ਤਰ੍ਹਾਂ ਨਹੀਂ ਆਉਂਦੀ ਹੋਣੀ। ਸੋ ਮੈਂ ਉਹਨੂੰ ਅੰਗਰੇਜ਼ੀ ਵਿਚ ਦੱਸਿਆ ਕਿ ਮੈਂ ਲਾਹੌਰ ਜਾ ਰਿਹਾ ਹਾਂ। ਹੋਰ ਇਕ ਵੀ ਸ਼ਬਦ ਬੋਲੇ ਬਿਨਾਂ ਉਹਨੇ ਮੇਰੇ ਸਿਰ ਉੱਤੇ ਕੋਈ ਤਿੱਖੀ ਚੀਜ਼ ਮਾਰੀ ਜਿਸ ਨਾਲ ਖ਼ੂਨ ਦੀ ਤਤੀਰੀ ਛੁੱਟ ਪਈ। ਇਸ ਸਮੇਂ ਤੱਕ ਅਸੀਂ ਚੋਅ* ਪਾਰ ਕਰ ਚੁੱਕੇ ਸੀ ਤੇ ਦੂਜੇ ਕੰਢੇ ਉੱਤੇ ਉਤਰ ਚੁੱਕੇ ਸੀ। ਮੈਂ ਬਹੁਤ ਪਰੇਸ਼ਾਨ ਸੀ ਤੇ ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕਰਾਂ। ਦੂਜੇ ਵਾਹਨ ਵਿਚ ਬੈਠਣ ਤੋਂ ਕੁਝ ਮਿੰਟਾਂ ਬਾਅਦ ਮੈਂ ਹਿੰਮਤ ਕਰ ਕੇ ਸ਼੍ਰੀ ਓ ਨੂੰ ਪੁੱਛਿਆ ਕਿ ਉਹਨਾਂ ਮੇਰੇ ਉੱਤੇ ਹਮਲਾ ਕਿਉਂ ਕੀਤਾ ਹੈ। ਉਹਨੇ ਵਿੰਗਾ ਜਿਹਾ ਮੂੰਹ ਬਣਾ ਕੇ ਦੰਦ ਕੱਢ ਦਿੱਤੇ ਤੇ ਬੋਲਿਆ ਕੁਝ ਨਾ। ਮੈਂ ਅਜੇ ਵੀ ਸ਼ਬਦਾਂ ਜਾਂ ਅਮਲਾਂ ਰਾਹੀਂ ਆਪਣਾ ਗੁੱਸਾ ਨਾ ਪ੍ਰਗਟਾਇਆ। ਇਸ ਅਚਾਨਕ ਵਾਪਰੀ ਘਟਨਾ ਤੋਂ ਮੈਂ ਬਹੁਤ ਦੁਖੀ ਅਤੇ ਪਰੇਸ਼ਾਨ ਸੀ। ਮੈਂ ਸੋਚਿਆ ਕਿ ਮੈਂ ਇਹ ਮਾਮਲਾ ਅਦਾਲਤ ਵਿਚ ਲੈ ਕੇ ਜਾਵਾਂਗਾ। ਅੰਬਾਲਾ ਵਿਖੇ ਟਾਂਗਿਆਂ ਦੇ ਅੱਡੇ ਉੱਤੇ ਪੁੱਜ ਕੇ ਮੈਨੂੰ ਉਹਦੇ ਨਾਂ ਤੇ ਟਿਕਾਣੇ ਦਾ ਪਤਾ ਕਰਨਾ ਚਾਹੀਦਾ ਹੈ। ਰਸਤੇ ਵਿਚ ਇਕ-ਦੋ ਵਾਰ ਮੇਰੇ ਮਨ ਵਿਚ ਆਈ ਕਿ ਕਾਨੂੰਨ ਆਪਣੇ ਹੱਥ ਵਿਚ ਲੈ ਲਵਾਂ, ਪਰ ਛੇਤੀ ਹੀ "ਸੂਝ" ਦਾ ਪਲੜਾ ਭਾਰੀ ਹੋ ਜਾਂਦਾ। "ਹੁਣ ਤਾਂ ਬਹੁਤ ਦੇਰ ਹੋ ਚੁੱਕੀ ਹੈ। ਮੈਂ ਤਾਂ ਇਹ ਵੀ ਨਹੀਂ

---

* ਘੱਗਰ ਇਕ ਛੋਟਾ ਜਿਹਾ ਪਹਾੜੀ ਚੋਅ ਹੈ ਜਿਸ ਨੂੰ ਸੁੱਕ-ਪੁਕੇ ਵਿਚ ਤਾਂ ਕੁਝ ਮਿੰਟਾਂ ਵਿਚ ਹੀ ਪਾਰ ਕੀਤਾ ਜਾ ਸਕਦਾ ਹੈ. ਪਰ ਭਾਰੀ ਮੀਂਹ ਪੈਣ ਮਗਰੋ ਇਹ ਤੁਰੰਤ ਖਤਰਨਾਕ ਬਣ ਜਾਂਦਾ ਹੈ।

ਕਹਿ ਸਕਦਾ ਕਿ ਮੈਂ ਭੜਕਾਹਟ 'ਚ ਆ ਕੇ ਇਹ ਕਾਰਵਾਈ ਕੀਤੀ ਹੈ। ਮੈਂ ਐਵੇਂ ਆਪਣੇ-ਆਪ ਨੂੰ ਮੁਸੀਬਤ 'ਚ ਫਸਾ ਲਵਾਂਗਾ।'' ਇਸ ਤਰ੍ਹਾਂ ਦੇ ਵਿਚਾਰਾਂ ਨੇ ਮੈਨੂੰ ਉਹਨੂੰ ਹੜਬੁੱਚ ਜੜਨ ਤੋਂ ਰੋਕ ਦਿੱਤਾ।

ਅੰਬਾਲਾ ਪੁੱਜ ਕੇ ਮੈਂ ਟਾਂਗਾ ਦਫ਼ਤਰ ਤੋਂ ਸ੍ਰੀ ੳ ਦਾ ਨਾਂ-ਪਤਾ ਪੁੱਛ ਲਿਆ ਅਤੇ ਫੇਰ ਲਾਹੌਰ ਜਾਣ ਵਾਲੀ ਗੱਡੀ ਵਿਚ ਸਵਾਰ ਹੋ ਗਿਆ। ਇਹ ਘਟਨਾ ਮੈਨੂੰ ਅਜੇ ਵੀ ਤੰਗ ਕਰ ਰਹੀ ਸੀ। ਮੈਨੂੰ ਸੁੱਝ ਨਹੀਂ ਸੀ ਰਿਹਾ ਕਿ ਮੈਂ ਨਿਆਂ ਲੈਣ ਲਈ ਕਿਹੜਾ ਢੰਗ-ਤਰੀਕਾ ਅਪਣਾਵਾਂ ਜਿਸ ਨਾਲ ਮੈਨੂੰ ਸਫਲਤਾ ਮਿਲਣੀ ਯਕੀਨੀ ਹੋਵੇ। ਪਾਠਕ ਮੇਰੇ ਮਾਨਸਿਕ ਸੰਤਾਪ ਦੀ ਕਲਪਨਾ ਕਰ ਸਕਦੇ ਹਨ। ਮੈਨੂੰ ਅਜਿਹਾ ਕੋਈ ਵੀ ਰਾਹ ਨਹੀਂ ਸੀ ਲੱਭ ਰਿਹਾ ਜਿਸ ਰਾਹੀਂ ਮੈਂ ਇਸ ਕੁਹਜੀ ਸਥਿਤੀ ਵਿਚੋਂ ਬਾਹਰ ਨਿਕਲ ਸਕਾਂ। ਸ੍ਰੀ ੳ. ਨਾਗਪੁਰ ਦਾ ਰਹਿਣ ਵਾਲਾ ਸੀ। ਇਸ ਲਈ ਉਹਨੂੰ ਸਜ਼ਾ ਦਿਵਾਉਣਾ ਮੈਨੂੰ ਅਸੰਭਵ ਲੱਗਦਾ ਸੀ। ਮੈਨੂੰ ਅਜਿਹੇ ਕਈ ਕੇਸ ਚੇਤੇ ਆਏ ਜਿਨ੍ਹਾਂ ਵਿਚ ਹੋਏ ਫ਼ੈਸਲਿਆਂ ਨੇ ਖਿੱਝ ਵਿਚ ਵਾਧਾ ਹੀ ਕੀਤਾ ਸੀ। ਮੈਨੂੰ ਰੇਲਵੇ ਸਟੇਸ਼ਨਾਂ ਉੱਤੇ ਵਾਪਰੀਆਂ ਵੱਖ-ਵੱਖ ਘਟਨਾਵਾਂ ਚੇਤੇ ਆਈਆਂ। ਮੈਂ ਮਹਿਸੂਸ ਕੀਤਾ ਕਿ ਮੇਰੇ ਵੱਲੋਂ ਕੀਤੀ ਜਾਣ ਵਾਲੀ ਕਿਸੇ ਵੀ ਕਾਰਵਾਈ ਦਾ ਨਤੀਜਾ ਚਾਹੇ ਕੁਝ ਵੀ ਹੋਵੇ, ਪਰ ਇਹ ਗੱਲ ਤਾਂ ਪੱਕੀ ਹੀ ਹੈ ਕਿ ਮੈਂ ਸਭ ਦੀਆਂ ਨਜ਼ਰਾਂ ਵਿਚ ਆ ਜਾਵਾਂਗਾ ਅਤੇ ਮੇਰੀ ਨੌਕਰੀ ਨਾ ਵੀ ਟੁੱਟੇ ਤਾਂ ਵੀ ਕਿਸੇ ਨਾ ਕਿਸੇ ਰੂਪ ਵਿਚ ਮੈਨੂੰ ਤੰਗ-ਪਰੇਸ਼ਾਨ ਕੀਤਾ ਜਾਵੇਗਾ।

ਮੈਂ ਇਸ ਦਰਦ ਭਰੀ ਹਾਲਤ ਵਿਚ ਕਰੀਬ ਚਾਰ ਮਹੀਨੇ ਰਿਹਾ। ਮੈਂ ਘੱਟੋ-ਘੱਟ ਦੋ ਵਾਰ ਆਪਣੇ-ਆਪ ਨੂੰ ਜ਼ੋਰ-ਜ਼ੋਰ ਦੀ ਚਪੇੜਾਂ ਮਾਰੀਆਂ ਅਤੇ ਆਪਣੇ ਉੱਤੇ ਲਾਅਨਤ ਪਾਈ ਕਿ ਮੈਂ ਆਪਣੇ ਆਤਮ-ਸਨਮਾਣ ਪ੍ਰਤੀ ਏਨਾਂ ਅਵੇਸਲਾ ਹਾਂ। ਆਖਰ ਮੈਨੂੰ ਆਪਣੇ ਅੰਦਰੋਂ ਹੀ ਇਕ ਅਬੋਲ ਸ਼ਬਦ ਸੁਣਨ ਨੂੰ ਮਿਲੇ : "ਰੁਚੀ ਰਾਮ, ਚਿੰਤਾ ਨਾ ਕਰ। ਸੁਘੜਤਾ ਅਤੇ ਸਬਰ ਨਾਲ ਬੀਤੇ ਨੂੰ ਦਫ਼ਨ ਕਰ ਦੇ। ਤੂੰ ਅਜੇ ਜ਼ਿੰਦਗੀ ਦੀ ਦਹਿਲੀਜ਼ ਉੱਤੇ ਖੜ੍ਹਾ ਹੈਂ। ਬੀਤੇ ਨੂੰ ਚੇਤਾਵਨੀ ਅਤੇ ਸਬਕ ਵਜੋਂ ਮਨ ਵਿਚ ਵਸਾ ਲੈ। ਖ਼ੁਦ ਜ਼ਿੰਦਗੀ ਹੀ ਸਭ ਤੋਂ ਵੱਧ ਪਿਆਰਾ ਤੇ ਸਭ ਤੋਂ ਵੱਧ ਸਖ਼ਤ ਅਧਿਆਪਕ ਹੈ।"

ਇਹ ਫੁਰਨਾ ਮੈਨੂੰ ਰੱਬੀ ਹੁਕਮ ਵਾਂਗ ਫੁਰਿਆ। ਕਈ ਮਹੀਨਿਆਂ ਤੱਕ ਮੈਂ ਇਹਨੂੰ ਆਪਣੇ ਮਨ ਹੀ ਮਨ ਵਿਚ ਦੁਹਰਾਉਂਦਾ ਰਿਹਾ। ਮੈਂ ਉਹਨਾਂ ਵੱਖ-ਵੱਖ ਹਾਲਤਾਂ ਬਾਰੇ ਸੋਚਿਆ ਜਿਹੜੀਆਂ ਭਵਿੱਖ ਵਿਚ ਪੈਦਾ ਹੋ ਸਕਦੀਆਂ ਸਨ। ਮੈਂ ਉਹਨਾਂ ਹਾਲਤਾਂ ਬਾਰੇ ਵੀ ਬੜੇ ਧਿਆਨ ਨਾਲ ਸੋਚਿਆ ਜਿਨ੍ਹਾਂ ਵਿਚ ਅਜਿਹੀ ਘਟਨਾ ਵਾਪਰ ਸਕਦੀ ਹੈ। ਇਹ ਵੀ ਸੋਚਿਆ ਕਿ ਟਕਰਾਅ ਤੋਂ ਕਿਵੇਂ ਬਚਣਾ ਹੈ ਤੇ ਸਥਿਤੀ ਦਾ ਸਿੱਧੇ ਮੱਥੇ ਕਿਵੇਂ ਟਾਕਰਾ ਕਰਨਾ ਹੈ ਜਿਸ ਨਾਲ ਆਤਮ-ਸਨਮਾਣ ਵੀ ਬਣਿਆ ਰਹੇ ਅਤੇ ਸੁਚੱਜੇ ਵਿਹਾਰ ਦੀਆਂ ਹੱਦਾਂ ਵੀ ਨਾ ਪਾਰ ਕਰਨੀਆਂ ਪੈਣ। "ਸਵੈ-ਰਾਖੀ ਕਰਦਿਆਂ ਇਸ ਗੱਲ ਦਾ ਧਿਆਨ ਰੱਖੀਂ ਕਿ ਆਪ ਮੁਸੀਬਤ ਵਿਚ ਨਾ ਫਸ ਜਾਵੇਂ। ਸਵੈ-ਰੱਖਿਆ ਦੀ ਸਥਿਤੀ ਤੋਂ ਬਿਨਾਂ ਕਾਨੂੰਨ ਕਦੇ ਵੀ ਆਪਣੇ ਹੱਥ ਵਿਚ ਨਾ ਲਵੀਂ। ਤੇ ਇਸ ਸੂਰਤ ਵਿਚ ਵੀ ਜੇ ਸੰਭਵ ਹੋਵੇ ਤਾਂ ਅਗਲੇ ਨੂੰ ਮਾਫੀ ਮੰਗਣ ਦਾ ਮੌਕਾ ਜ਼ਰੂਰ ਦੇਵੀਂ।" ਇਸ ਤਰ੍ਹਾਂ ਦੀਆਂ ਘਟਨਾਵਾਂ ਅਸਲ ਵਿਚ ਇਕ ਦਰਜਨ ਤੋਂ ਵੱਧ ਵਾਪਰੀਆਂ ਹਨ। ਮੈਂ ਇੱਥੇ ਤਿੰਨ-ਚਾਰ ਘਟਨਾਵਾਂ ਦਰਜ ਕਰ ਰਿਹਾ ਹਾਂ ਜਿਨ੍ਹਾਂ ਤੋਂ ਮੇਰੇ ਵਿਹਾਰ ਦੇ

ਆਧਾਰ-ਅਸੂਲਾਂ ਦਾ ਪਤਾ ਲੱਗ ਜਾਵੇਗਾ ਜਿਹੜੇ ਮੈਂ ਉਸ ਵੇਲੇ ਅਪਣਾਉਂਦਾ ਹਾਂ ਜਦੋਂ *ਟਾਲਣ ਦੇ ਬਾਵਜੂਦ ਟਕਰਾਅ ਅਟੱਲ ਬਣ ਜਾਂਦਾ ਹੈ।*

## ਮੈਂ ਪੂਰੇ ਜ਼ੋਰ ਨਾਲ ਜਵਾਬੀ ਚਪੇੜ ਮਾਰੀ

ਗੱਡੀ ਰਾਹੀਂ ਸਫਰ ਲੜਾਈ-ਝਗੜੇ ਦਾ ਇਕ ਨਿਰੰਤਰ ਸੋਮਾ ਸੀ। ਅੱਜਕੱਲ੍ਹ ਅਜਿਹੀਆਂ ਘਟਨਾਵਾਂ ਬਹੁਤ ਘੱਟ ਵਾਪਰਦੀਆਂ ਹਨ, ਪਰ ਖ਼ਤਮ ਬਿਲਕੁਲ ਨਹੀਂ ਹੋਈਆਂ। ਬੀਤੀ ਸਦੀ ਵਿਚ ਭਾਰਤੀ ਅਖ਼ਬਾਰਾਂ ਵਿਚ ਅਜਿਹੀਆਂ ਘਟਨਾਵਾਂ ਦੀਆਂ ਖ਼ਬਰਾਂ ਅਕਸਰ ਹੀ ਛਪਦੀਆਂ ਰਹਿੰਦੀਆਂ ਸਨ। ਮੈਨੂੰ ਅਜਿਹੀਆਂ ਘਟਨਾਵਾਂ ਚੇਤੇ ਹਨ ਜਿਹੜੀਆਂ ਸਾਡੇ ਕੁਝ ਸਭ ਤੋਂ ਵੱਡੇ ਬੰਦਿਆਂ ਨਾਲ ਵਾਪਰੀਆਂ ਸਨ। ਮੈਂ ਇਸ ਸਭ ਕਾਸੇ ਦਾ ਜ਼ਿਕਰ ਕੇਵਲ ਇਹ ਦੱਸਣ ਲਈ ਕਰ ਰਿਹਾ ਹਾਂ ਕਿ ਉਸ ਸਮੇਂ ਕਿਸ ਕਿਸਮ ਦਾ ਮਾਹੌਲ ਸੀ। ਆਪਣੇ ਬਾਰੇ ਵੀ ਮੈਂ ਪੰਜ-ਚਾਰ ਘਟਨਾਵਾਂ ਦਾ ਜ਼ਿਕਰ ਕਰ ਸਕਦਾ ਹਾਂ, ਪਰ ਮੈ ਕੇਵਲ ਇਕ ਘਟਨਾ ਦਾ ਹੀ ਜ਼ਿਕਰ ਕਰ ਕੇ ਗੱਲ ਸਪੱਸ਼ਟ ਕਰਨ ਦਾ ਯਤਨ ਕਰਾਂਗਾ।

ਇਹ ਗੱਲ 1890ਵਿਆਂ ਦੇ ਆਖ਼ਰੀ ਸਾਲਾਂ ਦੀ ਹੈ। ਮੈਂ ਰੇਲ ਗੱਡੀ ਰਾਹੀਂ ਸ਼ਿਮਲਾ ਜਾ ਰਿਹਾ ਸੀ। ਕਾਲਕਾ ਤੋਂ ਅਸੀਂ ਛੋਟੀ ਪਟੜੀ ਉੱਤੇ ਚੱਲਣ ਵਾਲੀ ਗੱਡੀ ਲੈਣੀ ਸੀ। ਖਿੜਕੀ ਦੇ ਨੇੜੇ ਆਰਾਮਦੇਹ ਸੀਟ ਲੈਣ ਦੀ ਖ਼ਾਤਰ ਮੈਂ ਆਪਣਾ ਬੈਗ ਦੂਜੇ ਦਰਜੇ ਦੇ ਡੱਬੇ ਵਿਚ ਇਕ ਖ਼ਾਲੀ ਸੀਟ ਉੱਤੇ ਰੱਖ ਦਿੱਤਾ। ਉਸ ਵੇਲੇ ਡੱਬੇ ਵਿਚ ਕੇਵਲ ਇਕ ਹੀ ਮੁਸਾਫਰ ਬੈਠਾ ਹੋਇਆ ਸੀ ਤੇ ਉਹ ਯੂਰਪੀ ਸੀ। ਮੈਂ ਬੈਗ ਰੱਖ ਕੇ ਆਪਣਾ ਸਾਮਾਨ ਬੁੱਕ ਕਰਾਉਣ ਚਲਿਆ ਗਿਆ। ਦਸ-ਪੰਦਰਾਂ ਮਿੰਟਾਂ ਬਾਅਦ ਵਾਪਸ ਆਉਣ ਉੱਤੇ ਮੈਂ ਵੇਖਿਆ ਕਿ ਸਾਰੀਆਂ ਸੀਟਾਂ ਮੱਲੀਆਂ ਹੋਈਆਂ ਹਨ ਅਤੇ ਮੇਰਾ ਬੈਗ ਸੀਟਾਂ ਦੇ ਵਿਚਕਾਰਲੇ ਰਸਤੇ 'ਚ ਪਿਆ ਹੈ। ਬਾਕੀ ਦੀ ਕਹਾਣੀ ਵਾਰਤਾਲਾਪ ਵਿਚ ਹੀ ਦੱਸਾਂ ਤਾਂ ਠੀਕ ਰਹੇਗਾ :

*ਰੁਚੀ ਰਾਮ ਸਾਹਨੀ* : *(ਨੁੱਕਰ ਵਿਚ ਬੈਠੇ ਇਕ ਆਦਮੀ, ਸਮਝ ਲਉ ਸ਼੍ਰੀ ਅ ਨੂੰ ਸੰਬੋਧਨ ਕਰਦਿਆਂ)* ਮੈਨੂੰ ਲੱਗਦਾ ਹੈ ਕਿ ਤੁਸੀਂ ਗ਼ਲਤੀ ਨਾਲ ਮੇਰੀ ਸੀਟ ਉੱਤੇ ਬੈਠ ਗਏ ਹੋਂ। ਮੇਰਾ ਹੈਂਡ ਬੈਗ ਕਿਸੇ ਨੇ ਸੀਟ ਤੋਂ ਚੁੱਕ ਕੇ ਆਹ ਰਸਤੇ ਵਿਚ ਸੁੱਟ ਦਿੱਤਾ ਹੈ।

*ਸ਼੍ਰੀ ਅ* : *(ਗਰਜਦਿਆਂ)* 'ਇੱਥੇ ਤੁਹਾਡੇ ਲਈ ਕੋਈ ਸੀਟ ਨਹੀਂ ਹੈ। ਦੇਖੋ ਸਾਰੀਆਂ ਸੀਟਾਂ ਮੱਲੀਆਂ ਹੋਈਆਂ ਹਨ। *(ਸਾਰੀਆਂ ਸੀਟਾਂ ਉੱਤੇ ਯੂਰਪੀ ਬੈਠੇ ਹੋਏ ਸਨ)*

*ਰੁਚੀ ਰਾਮ ਸਾਹਨੀ* : ਪਰ ਇਹ ਮੇਰੀ ਸੀਟ ਹੈ। ਮੈਂ ਆਪਣਾ ਹੈਂਡ ਬੈਗ ਉਸ ਵੇਲੇ ਰੱਖ ਕੇ ਗਿਆ ਸੀ, ਜਦੋਂ ਕੇਵਲ ਉਹ ਨੁੱਕਰ ਵਾਲੀ ਸੀਟ ਹੀ ਮੱਲੀ ਹੋਈ ਸੀ। ਮੈਂ ਦਸਾਂ ਮਿੰਟਾਂ ਵਾਸਤੇ ਆਪਣਾ ਸਾਮਾਨ ਬੁੱਕ ਕਰਾਉਣ ਲਈ ਹੀ ਤਾਂ ਗਿਆ ਸੀ।

*ਸ਼੍ਰੀ ਅ* : ਮੈਨੂੰ ਨਹੀਂ ਪਤਾ। ਜਾਉ, ਕਿਸੇ ਹੋਰ ਡੱਬੇ ਵਿਚ ਸੀਟ ਲੱਭ ਲਉ।

*ਰੁਚੀ ਰਾਮ ਸਾਹਨੀ* : ਹੁਣ ਬਹੁਤ ਦੇਰ ਹੋ ਚੁੱਕੀ ਹੈ। ਸੀਟ ਮਿਲ ਸਕਦੀ ਹੁੰਦੀ ਤਾਂ ਮੈਂ

ਹੱਸ ਕੇ ਚਲੇ ਜਾਣਾ ਸੀ।

*ਸ੍ਰੀ ਅ* : ਮੈਨੂੰ ਤੰਗ ਨਾ ਕਰੋ। ਜਾਉ ਤੇ ਹੋਰ ਸੀਟ ਲੱਭ ਲਉ।

*ਰੁਚੀ ਰਾਮ ਸਾਹਨੀ* : ਪਰ ਇਹ ਮੇਰੀ ਸੀਟ ਹੈ ਤੇ ਮੇਰੀ ਬੇਨਤੀ ਹੈ ਕਿ ਸੀਟ ਖਾਲੀ ਕਰ ਦੇਵੋ।

*ਸ੍ਰੀ ਅ.* : ਮੈਂ ਕਹਿੰਨਾਂ, ਦਫ਼ਾ ਹੋ ਜਾ ਇੱਥੋਂ।

*ਰੁਚੀ ਰਾਮ ਸਾਹਨੀ* : ਸ਼੍ਰੀ ਮਾਨ ਜੀ ਗੁੱਸੇ 'ਚ ਆਉਣ ਦੀ ਕੋਈ ਲੋੜ ਨਹੀਂ। ਤੁਸੀ ਸਟੇਸ਼ਨ ਮਾਸਟਰ ਕੋਲ ਜਾਉ ਤੇ ਆਪਣੇ ਲਈ ਸੀਟ ਦਾ ਪ੍ਰਬੰਧ ਕਰ ਲਉ। ਇਹ ਮੇਰੀ ਸੀਟ ਹੈ।

*ਸ਼੍ਰੀ ਅ* : *(ਆਪਣਾ ਹੱਥ ਚੁੱਕਦਿਆਂ)* ਤੂੰ ਜਾਏਂਗਾ ਕਿ ਨਹੀਂ ?

*ਰੁਚੀ ਰਾਮ ਸਾਹਨੀ* : ਇਹ ਮੇਰੀ ਸੀਟ ਹੈ। ਦੂਜੀ ਗੱਲ, ਜੇ ਮੇਰੇ ਉੱਤੇ ਹੱਥ ਚੁੱਕਿਆ, ਤਾਂ ਹੱਥ ਚੁੱਕਣਾ ਮੈਨੂੰ ਵੀ ਆਉਂਦਾ ਹੈ। *(ਫੇਰ ਸੁਰ ਜ਼ਰਾ ਨਰਮ ਕਰਦਿਆਂ)* ਸ਼੍ਰੀ ਮਾਨ ਜੀ, ਇੱਥੇ ਤਮਾਸ਼ਾ ਦਿਖਾਉਣਾ ਠੀਕ ਨਹੀਂ। ਕਿਰਪਾ ਕਰ ਕੇ ਤੁਸੀਂ ਮੇਰੀ ਸੀਟ ਖ਼ਾਲੀ ਕਰ ਦੇਵੋ।

ਇਹ ਗੱਲ ਸੁਣਦਿਆਂ ਹੀ, ਸ਼੍ਰੀ ਅ ਨੇ ਮੇਰੀ ਖੱਬੀ ਗੱਲ੍ਹ ਉੱਤੇ ਚਪੇੜ ਕੱਢ ਮਾਰੀ। ਮੈਨੂੰ ਪਤਾ ਸੀ ਕਿ ਉਹ ਇਹ ਹਰਕਤ ਕਰੇਗਾ ਤੇ ਮੈਂ ਇਹਦੇ ਨਾਲ ਤਿਆਰ ਸੀ। ਇਕ ਵੀ ਪਲ ਗੁਆਏ ਬਿਨਾਂ ਮੈਂ ਵੀ ਪੂਰੇ ਜ਼ੋਰ ਨਾਲ ਉਹਦੇ ਚਪੇੜ ਜੜ ਦਿੱਤੀ। ਡੱਬੇ ਵਿਚ ਬੈਠੇ ਮੁਸਾਫਰ ਇਸ ਸਭ ਕਾਸੇ ਨੂੰ ਚੁੱਪ ਕਰ ਕੇ ਦੇਖ ਰਹੇ ਸਨ। ਮੈਂ ਜਦੋਂ ਚਪੇੜ ਮਾਰੀ ਤਾਂ ਸ਼੍ਰੀਮਤੀ ਅ ਜਿਹੜੀ ਆਪਣੇ ਪਤੀ ਦੇ ਸਾਹਮਣੇ ਵਾਲੀ ਸੀਟ ਉੱਤੇ ਬੈਠੀ ਹੋਈ ਸੀ, ਇਕਦਮ ਉੱਠ ਖੜ੍ਹੀ ਹੋਈ। ਉਹ ਵਲ੍ਹੇਟੀ ਹੋਈ ਛੱਤਰੀ ਮੇਰੇ ਮਾਰਨ ਹੀ ਲੱਗੀ ਸੀ ਕਿ ਮੈਂ ਉਹਨੂੰ ਰੋਕਦਿਆਂ ਤੇ ਬਾਹਵਾਂ ਕੱਛਾਂ ਵਿਚ ਲੈਂਦਿਆਂ ਕਿਹਾ "ਮੈਡਮ, ਮੈਨੂੰ ਜਿੰਨਾ ਮਰਜ਼ੀ ਕੁੱਟ ਲਉ, ਪਰ ਇਕ ਗੱਲ ਚੇਤੇ ਰੱਖੋ ਕਿ ਜੇ ਤੁਸੀਂ ਮੇਰੇ ਇਕ ਮਾਰੋਗੇ ਤਾਂ ਮੈਂ ਤੁਹਾਡੇ ਪਤੀ ਨੂੰ ਦੋ ਮਾਰਾਂਗਾ।"

*ਸ਼੍ਰੀਮਤੀ ਅ* : *(ਚੀਕਦਿਆਂ)* ਜਾਹ ਤੇ ਸਟੇਸ਼ਨ ਮਾਸਟਰ ਨੂੰ ਲੈ ਕੇ ਆ।

*ਸਟੇਸ਼ਨ ਮਾਸਟਰ* : *(ਸ਼੍ਰੀ ਅ ਨਾਲੋਂ ਵੀ ਭਾਰੀ ਭਰਕਮ ਸਟੇਸ਼ਨ ਮਾਸਟਰ ਨੇ ਮੈਨੂੰ ਸੰਬੋਧਨ ਕਰਦਿਆਂ ਕਿਹਾ)* ਕੀ ਤੁਸੀਂ ਬਾਹਰ ਆਉਂਗੇ ? ਮੈਂ ਤੁਹਾਨੂੰ ਕਿਤੇ ਹੋਰ ਬਿਠਾ ਦਿੰਦਾ ਹਾਂ। ਇਹ ਸਾਰਾ ਮਾਮਲਾ ਸ਼ਿਮਲਾ ਜਾ ਕੇ ਪੁਲੀਸ ਦੇ ਧਿਆਨ ਵਿਚ ਲਿਆ ਦੇਵਾਂਗੇ। ਹੁਣ ਏਨਾਂ ਸਮਾਂ ਨਹੀ ਹੈ ਕਿ ਪੁਲੀਸ ਇੱਥੇ ਆਵੇ ਅਤੇ ਮਾਮਲੇ ਦੀ ਜਾਂਚ ਕਰੇ।

*ਰੁਚੀ ਰਾਮ ਸਾਹਨੀ* : ਮੇਰੀ ਬੇਨਤੀ ਹੈ ਕਿ ਤੁਸੀਂ ਸੀਟ ਇਸ ਬੰਦੇ *(ਸ਼੍ਰੀ ਅ)* ਨੂੰ ਦੇਵੋ ਜਿਹੜਾ ਮੇਰੀ ਸੀਟ ਮੱਲੀ ਬੈਠਾ ਹੈ। ਅਹੁ ਨੁਕਰ ਵਿਚ ਬੈਠੇ ਸੱਜਣ ਇਹ ਗੱਲ ਜਾਣਦੇ ਹਨ।"

*ਸਟੇਸ਼ਨ ਮਾਸਟਰ* : ਮੇਰੇ ਲਈ ਇਸ ਸਭ ਕਾਸੇ ਲਈ ਵਕਤ ਨਹੀਂ ਹੈ। ਪਹਿਲੇ ਦਰਜੇ ਦੇ ਡੱਬੇ ਵਿਚ ਮੇਰੇ ਕੋਲ ਕੇਵਲ ਇਕ ਸੀਟ ਖ਼ਾਲੀ ਹੈ, ਨਹੀ ਤਾਂ ਮੈਂ ਸ਼੍ਰੀ ਅ ਤੇ ਸ਼੍ਰੀਮਤੀ ਅ ਨੂੰ ਉੱਥੇ ਚਲੇ ਜਾਣ ਲਈ ਕਹਿ ਦੇਣਾ ਸੀ।

*ਰੁਚੀ ਰਾਮ ਸਾਹਨੀ* : ਪਰ ਤੁਹਾਨੂੰ ਕਿਵੇਂ ਪਤਾ ਹੈ ਕਿ ਉਹ ਸੀਟ ਕਿਸੇ ਨੇ ਮੱਲੀ ਨਹੀ ਹੋਵੇਗੀ ?

*ਸਟੇਸ਼ਨ ਮਾਸਟਰ* : ਹਾਂ, ਇਹ ਗੱਲ ਠੀਕ ਹੈ। ਲਿਆਉ ਮੈਨੂੰ ਆਪਣਾ ਬੈਗ ਫੜਾਉ। ਮੈਂ ਬੈਗ ਉੱਥੇ ਰੱਖ ਆਉਨਾਂ ਹਾਂ ਤੇ ਉੱਥੇ ਇਕ ਬੰਦਾ ਵੀ ਬਿਠਾ ਆਵਾਂਗਾ।

*ਰੁਚੀ ਰਾਮ ਸਾਹਨੀ* : ਠੀਕ ਹੈ, ਆਹ ਲਉ ਮੇਰਾ ਹੈਂਡ ਬੈਗ।

ਸਟੇਸ਼ਨ ਮਾਸਟਰ ਛੇਤੀ ਹੀ ਪਰਤ ਕੇ ਮੈਨੂੰ ਆਪਣੇ ਨਾਲ ਲੈ ਗਿਆ। ਮੈਨੂੰ ਪਹਿਲੇ ਦਰਜੇ ਦੇ ਡੱਬੇ ਵਿਚ ਆਰਾਮਦਾਇਕ ਸੀਟ ਉੱਤੇ ਬਿਠਾ ਕੇ ਗਿਆ। ਤੁਰਨ ਲੱਗੇ ਨੇ ਮੈਨੂੰ ਦੱਸਿਆ ਕਿ ਕੋਈ ਪੁਲੀਸ ਅਧਿਕਾਰੀ ਮੈਨੂੰ ਸ਼ਿਮਲਾ ਵਿਖੇ ਮਿਲੇਗਾ।

ਕੁਝ ਸਟੇਸਨ ਲੰਘ ਕੇ ਮੈਨੂੰ ਇਕ ਯੂਰਪੀ ਪੁਲੀਸ ਸਾਰਜੈਂਟ ਮਿਲਿਆ ਤੇ ਉਹਨੇ ਮੇਰਾ ਨਾ ਤੇ ਪਤਾ ਪੁੱਛਿਆ। ਮੈਂ ਉਹਨੂੰ ਕਿਹਾ ਕਿ ਮੈ ਆਪਣਾ ਨਾਂ ਅਤੇ ਪਤਾ ਦੱਸ ਦੇਵਾਂਗਾ, ਪਰ ਸ਼ਰਤ ਇਹ ਹੈ ਕਿ ਉਹ ਮੈਨੂੰ ਸ਼੍ਰੀ ਅ ਬਾਰੇ ਅਤੇ ਨੁੱਕਰ ਵਿਚ ਬੈਠੇ ਆਦਮੀ, ਜਿਹੜਾ ਮੇਰਾ ਸਭ ਤੋਂ ਵਧੀਆ ਗਵਾਹ ਹੈ, ਬਾਰੇ ਵੀ ਇਹੀ ਜਾਣਕਾਰੀ ਲਿਆ ਕੇ ਦੇਵੇ। ਉਹ ਭੱਜ ਕੇ ਦੂਜੇ ਡੱਬੇ ਵਿਚ ਗਿਆ ਤੇ ਉਹਨਾਂ ਦੇ ਨਾਂ ਅਤੇ ਪਤੇ ਲਿਆ ਕੇ ਮੈਨੂੰ ਦੇ ਦਿੱਤੇ। ਮੈਂ ਉਹਨੂੰ ਆਪਣਾ ਕਾਰਡ ਦੇ ਦਿੱਤਾ ਜਿਸ ਉੱਤੇ ਮੇਰੇ ਸ਼ਿਮਲਾ ਅਤੇ ਲਾਹੌਰ ਵਾਲੇ ਪਤੇ ਲਿਖੇ ਹੋਏ ਸਨ।

ਸ਼ਿਮਲਾ ਪੁੱਜ ਕੇ ਮੈਨੂੰ ਇਸ ਗੱਲ ਉੱਤੇ ਕੋਈ ਹੈਰਾਨੀ ਨਾ ਹੋਈ ਕਿ ਕੋਈ ਵੀ ਪੁਲੀਸ ਅਧਿਕਾਰੀ ਮੇਰੇ ਕੋਲ ਨਾ ਆਇਆ ਭਾਵੇਂ ਕਿ ਮੈਂ ਪੌਣਾ ਘੰਟਾ ਪਲੇਟ ਫਾਰਮ ਉੱਤੇ ਖੜ੍ਹਾ ਉਡੀਕ ਕਰਦਾ ਰਿਹਾ। ਇਸ ਮਾਮਲੇ ਬਾਰੇ ਬਾਅਦ ਵਿਚ ਮੇਰੇ ਨਾਲ ਕਦੇ ਵੀ ਕਿਸੇ ਨੇ ਗੱਲ ਨਾ ਕੀਤੀ।

## ਲੜਾਈ ਵੀ ਤੇ ਮਨੋਰੰਜਨ ਵੀ

ਦੂਜੀ ਘਟਨਾ ਸ਼ਿਮਲਾ ਰੇਲਵੇ ਪਲੇਟਫਾਰਮ ਦੀ ਹੈ। ਯੂਰਪੀ ਮੁਸਾਫਰਾਂ ਦੀ ਇਕ ਭੀੜ ਸਾਮਾਨ ਦੇ ਵੱਡੇ ਸਾਰੇ ਢੇਰ ਦੁਆਲੇ ਖੜ੍ਹੀ ਸੀ ਤੇ ਹੋਰ ਸਾਮਾਨ ਆਉਣ ਦੀ ਉਡੀਕ ਕਰ ਰਹੀ ਸੀ। ਮੇਰੇ ਲਾਗੇ ਖੜ੍ਹ ਇਕ ਯੂਰਪੀ ਮੁਸਾਫ਼ਰ ਨੇ ਮੈਨੂੰ ਆਪਣਾ ਮੋਢਾ ਮਾਰਿਆ ਜਿਵੇਂ ਮੈਨੂੰ ਪਰ੍ਹਾਂ ਧੱਕ ਰਿਹਾ ਹੋਵੇ। ਉਹਨੇ ਸ਼ਾਇਦ ਪਲੇਟਫ਼ਾਰਮ ਨੂੰ ਫੁੱਟਬਾਲ ਦਾ ਮੈਦਾਨ ਸਮਝ ਲਿਆ ਸੀ। ਉਹਦੇ ਮੋਢੇ ਦੇ ਜਵਾਬ ਵਿਚ ਮੈਂ ਅੱਗੋਂ ਉਹਨੂੰ ਨਰਮੀ ਜਿਹੀ ਨਾਲ ਆਪਣੀ ਅਰਕ ਚੋਭ ਦਿੱਤੀ। ਉਹਨੇ ਮੈਨੂੰ ਹੋਰ ਵੀ ਜ਼ੋਰ ਦੀ ਮੋਢਾ ਮਾਰ ਦਿੱਤਾ ਅਤੇ ਮੈਂ ਵੀ ਅੱਗੋਂ ਹੋਰ ਜ਼ੋਰ ਦੀ ਅਰਕ ਚੋਭ ਦਿੱਤੀ। ਅਜਿਹਾ ਤਿੰਨ ਜਾਂ ਚਾਰ ਵਾਰ ਹੋਇਆ - ਮੋਢਾ ਮਾਰਨ ਅਤੇ ਅਰਕ ਚੋਭਣ ਦਾ ਜ਼ੋਰ ਹਰ ਵਾਰ ਵਧਦਾ ਗਿਆ। ਇਹ ਜ਼ਰੂਰ ਹੈ ਕਿ ਮੈਂ ਨਰਮੀ ਨਾਲ ਸ਼ੁਰੂ ਕੀਤਾ ਸੀ ਤੇ ਮੇਰਾ ਰੁਖ ਆਖਰ ਤੱਕ ਉਹਦੇ ਮੁਕਾਬਲੇ ਨਰਮੀ ਵਾਲਾ ਹੀ ਰਿਹਾ। ਮੇਰਾ ਖ਼ਿਆਲ ਹੈ ਕਿ ਇਸ ਤਰ੍ਹਾਂ ਚਾਰ ਗੇੜ ਚੱਲੇ, ਜਦੋਂ ਮੇਰੇ ਵਿਰੋਧੀ ਨੂੰ ਇਹ ਸਮਝ ਆ ਗਈ ਕਿ ਲੜਾਈ ਜਾਰੀ ਰੱਖਣ ਦਾ ਕੋਈ ਫਾਇਦਾ ਨਹੀਂ ਹੈ। ਸਾਡੇ ਦੋਵਾਂ ਵਿਚਕਾਰ ਇਕ ਵੀ ਸ਼ਬਦ ਸਾਂਝਾ ਨਾ ਹੋਇਆ। ਮੈਂ ਤਾਂ ਆਪਣਾ ਮੂੰਹ ਹਿਲਾਇਆ ਹੀ ਨਹੀਂ ਸੀ। ਮੈਂ ਮੋਢਾ ਖਾਣ ਤੇ ਅਰਕ ਚੋਭਣ 'ਚੋ ਸੁਆਦ

ਲੈ ਰਿਹਾ ਸੀ। ਮੈਨੂੰ ਆਸ ਸੀ ਕਿ ਇਹ ਗੱਲ ਵਧੇਰੇ ਗੰਭੀਰ ਰੁਖ਼ ਅਖ਼ਤਿਆਰ ਕਰ ਸਕਦੀ ਹੈ, ਪਰ ਮੈਂ ਤਾਂ ਮਾੜੀ ਤੋਂ ਮਾੜੀ ਗੱਲ ਲਈ ਤਿਆਰ ਬੈਠਾ ਸੀ। ਪਰ ਜੋ ਕੁਝ ਵੀ ਹੋਇਆ, ਮੈਨੂੰ ਉਹਦਾ ਅਫ਼ਸੋਸ ਕੋਈ ਨਹੀ ਸੀ। ਦੂਜੀ ਧਿਰ ਮੈਦਾਨ ਛੱਡ ਗਈ ਸੀ, ਇਸ ਗੱਲ ਦਾ ਵੀ ਕੋਈ ਅਫ਼ਸੋਸ ਨਹੀਂ ਸੀ।

ਅਗਲੀ ਸਵੇਰ ਮੈਂ ਇਕ ਭਾਰਤੀ ਦੋਸਤ, ਜੋ ਯੂ ਪੀ ਵਿਚ ਸੀਨੀਅਰ ਆਈ ਸੀ ਐਸ ਅਧਿਕਾਰੀ ਸੀ, ਨਾਲ ਨਾਸ਼ਤਾ ਕਰ ਰਿਹਾ ਸੀ। ਉੱਥੇ ਮੈਨੂੰ ਇਕ ਬਹੁਤ ਹੀ ਸਭਿਅਕ ਇਸਤਰੀ ਮਿਲੀ ਜੋ ਕਿਸੇ ਮੁਸਲਿਮ ਤਾਲੁਕਦਾਰ ਦੀ ਪਤਨੀ ਸੀ। ਮੈਂ ਕੁਰਸੀ ਉੱਤੇ ਬੈਠਾ ਹੀ ਸੀ ਕਿ ਉਸ ਇਸਤਰੀ ਨੇ ਗੱਲਬਾਤ ਸ਼ੁਰੂ ਕਰ ਦਿੱਤੀ। ਉਹਨੇ ਕਿਹਾ, "ਸਾਡੇ ਭਾਰਤੀਆਂ ਵਿਚ ਵੱਡੀ ਤਬਦੀਲੀ ਆ ਰਹੀ ਹੈ।" ਮੈਨੂੰ ਨਹੀਂ ਸੀ ਪਤਾ ਕਿ ਉਹ ਕਿਸ ਦੀ ਗੱਲ ਕਰ ਰਹੀ ਹੈ, ਇਸ ਲਈ ਮੈਂ ਪੁੱਛਿਆ, "ਰਾਣੀ ਸਾਹਿਬਾ, ਕੀ ਹੋਇਆ ਹੈ ?" ਉਹਦੇ ਪੁੱਤਰ ਨੇ ਯੂਰਪੀ ਅਤੇ ਮੇਰੇ ਵਿਚਕਾਰ ਮੋਢੇ ਤੇ ਅਰਕ ਦੀ ਹੋਈ "ਲੜਾਈ" ਕਿਤੇ ਅੱਖੀਂ ਵੇਖੀ ਸੀ ਅਤੇ ਅੱਜ ਉਹਨੇ ਇਹ ਸਾਰੀ ਗੱਲ ਬੜੀ ਹੈਰਾਨੀ ਨਾਲ ਆਪਣੀ ਮਾਂ ਨੂੰ ਦੱਸੀ ਸੀ। ਰਾਣੀ ਸਾਹਿਬਾ ਆਪ ਵੀ ਇਸ ਘਟਨਾ ਉੱਤੇ ਹੈਰਾਨ ਹੋ ਰਹੀ ਸੀ। ਮੈਂ ਉਹਦੀ ਹੈਰਾਨੀ ਵਿਚ ਹੋਰ ਵਾਧਾ ਕਰਨ ਲਈ ਕਿਹਾ ਕਿ ਅੰਗਰੇਜ਼ ਬਿਨਾਂ ਕਿਸੇ ਭੜਕਾਹਟ ਦੇ ਭਾਰਤੀਆਂ ਉੱਤੇ ਹਮਲੇ ਕਰਦੇ ਹਨ, ਇਸ ਲਈ ਆਪਣੇ ਆਤਮ-ਸਨਮਾਣ ਦੀ ਰਾਖੀ ਲਈ ਭਾਰਤੀਆਂ ਨੂੰ ਵਧੇਰੇ ਦਲੇਰ ਬਣਨਾ ਚਾਹੀਦਾ ਹੈ। ਇਹ ਗੱਲ ਉਹਦੇ ਲਈ ਬਿਲਕੁਲ ਨਵੀਂ ਸੀ। ਮੈਂ ਉਹਨੂੰ ਪੁੱਛਿਆ ਕਿ ਕੀ ਉਹ ਅਰਕ ਮਾਰਨ ਵਾਲੇ ਬੰਦੇ ਨੂੰ ਮਿਲਣਾ ਚਾਹੁੰਦੀ ਹੈ। ਉਹਨੇ ਬੜੀ ਸਮਝ ਨਾਲ ਅੰਦਾਜ਼ਾ ਲਾਉਂਦਿਆਂ ਕਿਹਾ : "ਕਿਤੇ ਤੁਸੀਂ ਆਪ ਹੀ ਤਾਂ ਨਹੀਂ ਹੋ ?"

## ਮੇਲ ਟਾਂਗੇ ਵਿਚ

ਤੀਜੀ ਘਟਨਾ ਉਹਨਾਂ ਦਿਨਾਂ ਦੀ ਹੈ, ਜਦੋਂ ਟਾਂਗਾ ਸਰਵਿਸ ਚੱਲਦੀ ਹੁੰਦੀ ਸੀ। ਮੈਂ ਕਾਲਕਾ ਤੋਂ ਸ਼ਿਮਲਾ ਜਾ ਰਿਹਾ ਸੀ। ਮੈਂ ਪਿਛਲੀ ਸੀਟ ਉੱਤੇ ਬੈਠਾ ਸੀ ਤੇ ਮੇਰੇ ਨਾਲ ਇਕ ਯੂਰਪੀ ਬੈਠਾ ਸੀ। ਅਗਲੀ ਸੀਟ ਉੱਤੇ ਕੋਚਵਾਨ ਦੇ ਨਾਲ ਇਕ ਫੌਜੀ ਅਫਸਰ ਬੈਠਾ ਸੀ। ਮੇਰੇ ਨਾਲ ਬੈਠੇ ਯੂਰਪੀ ਲਈ ਇਹ ਗੱਲ ਬਰਦਾਸ਼ਤ ਕਰਨੀ ਬਹੁਤ ਮੁਸ਼ਕਲ ਸੀ। ਮੈਂ ਵੇਖਿਆ ਕਿ ਉਹ ਬਹੁਤ ਔਖਾ ਬੈਠਾ ਸੀ, ਪਰ ਉਹਨੂੰ ਇਹ ਨਹੀਂ ਸੀ ਸਮਝ ਲੱਗ ਰਹੀ ਕਿ ਕੀ ਕਰੇ। ਉਹਨੇ ਮੈਨੂੰ ਸੁਣਾ ਕੇ ਹਿੰਦੁਸਤਾਨੀ ਵਿਚ ਕੁਝ ਗਾਲ੍ਹਾਂ ਕੱਢੀਆਂ, ਪਰ ਮੈਂ ਅੱਗੋਂ ਪੱਥਰ-ਚੁੱਪ ਧਾਰੀ ਹੋਈ ਸੀ। ਮੈਂ ਇਹ ਪ੍ਰਭਾਵ ਦੇ ਰਿਹਾ ਸੀ ਕਿ ਮੈਂ ਉਹਦੀ ਗੱਲ ਹੀ ਨਹੀਂ ਸੁਣੀ ਤੇ ਜੇ ਸੁਣੀ ਵੀ ਹੈ ਤਾਂ ਮੈਨੂੰ ਉਹਦੀ ਸਮਝ ਨਹੀਂ ਪਈ। ਉਹਨੇ ਕੋਚਵਾਨ ਨੂੰ ਕਈ ਵਾਰ ਕਿਹਾ ਕਿ ਉਹ ਮੈਨੂੰ ਕਿਤੇ ਉਤਾਰ ਦੇਵੇ, ਪਰ ਇਹ ਕੰਮ ਅਸੰਭਵ ਸੀ। ਕੋਚਵਾਨ ਨੇ ਵੀ ਉਹਨੂੰ ਇਹੀ ਜਵਾਬ ਦਿੱਤਾ। ਅੱਧਾ ਪੈਂਡਾ ਮੁਕਾ ਕੇ ਅਸੀਂ ਸੋਲਨ ਪੁੱਜ ਗਏ। ਉੱਥੇ ਉਹਨੇ ਇਸ ਗੱਲ ਨੂੰ ਲੈ ਕੇ ਰੌਲਾ ਪਾ ਲਿਆ। ਉਹਨੇ ਟਾਂਗਾ ਕਲਰਕ ਨੂੰ ਵੀ ਕਿਹਾ ਕਿ ਮੈਨੂੰ ਟਾਂਗੇ ਤੋਂ ਲਾਹ ਲਿਆ ਜਾਵੇ, ਉਹ ਵੀ ਕੋਚਵਾਨ ਵਾਂਗ ਨਾ ਮੰਨਿਆ। ਉਹਨੇ ਧਮਕੀ ਦਿੱਤੀ ਕਿ ਉਹ ਇੱਥੇ ਹੀ ਰਹਿ ਪਵੇਗਾ, ਅੱਗੇ ਨਹੀਂ ਜਾਵੇਗਾ, ਪਰ ਇਸ ਗੱਲ ਨੇ ਵੀ ਉਹਦਾ ਸੰਕਟ ਹੱਲ ਨਾ ਕੀਤਾ। ਗੁੱਸੇ ਵਿਚ ਝੱਗ

ਜਿਹੀ ਸੁਟਦਿਆਂ ਉਹ ਮੁੜ ਟਾਂਗੇ ਵਿਚ ਬੈਠ ਗਿਆ। ਆਪਣੀਆ ਨਾਕਾਮੀਆਂ ਤੋਂ ਖਿੱਝ ਕੇ ਉਹਨੇ ਹੁਣ ਆਪਣੇ ਮੋਢੇ ਨਾਲ ਮੈਨੂੰ ਧੱਕੇ ਮਾਰਨੇ ਸ਼ੁਰੂ ਕਰ ਦਿੱਤੇ। ਉਹ ਜਦੋਂ ਵੀ ਮੈਨੂੰ ਮੋਢਾ ਮਾਰਦਾ, ਮੈਂ ਅੱਗੋਂ ਅਰਕ ਖੋਭ ਦਿੰਦਾ।

ਦਿਲਚਸਪ ਗੱਲ ਇਹ ਹੈ ਕਿ ਛੇ ਘੰਟਿਆਂ ਦੇ ਸਫਰ ਦੌਰਾਨ ਫ਼ੌਜੀ ਅਫਸਰ ਨੇ ਇਕ ਵੀ ਸ਼ਬਦ ਨਾ ਬੋਲਿਆ। ਉਹ ਇਸ ਸਭ ਕਾਸੇ ਨੂੰ ਚੁੱਪ ਕਰ ਕੇ ਵੇਖਦਾ ਰਿਹਾ ਤੇ ਮਨ ਹੀ ਮਨ ਵਿਚ ਖ਼ੁਸ਼ ਹੁੰਦਾ ਰਿਹਾ। ਉਹਨੇ ਮੇਰੇ ਨਾਲ ਬੈਠੇ ਯੂਰਪੀ ਨਾਲ ਵੀ ਕੋਈ ਸ਼ਬਦ ਸਾਂਝਾ ਨਾ ਕੀਤਾ। ਉਹਨਾਂ ਵਿਚੋਂ ਕਿਸੇ ਨੇ ਵੀ ਨਾ ਕਿਹਾ ਕਿ ਮੈਂ ਅਗਲੀ ਸੀਟ ਉੱਤੇ ਆ ਜਾਵਾਂ ਅਤੇ ਆਪਣੇ ਵੱਲੋਂ ਮੈਂ ਇਹ ਗੱਲ ਕਹਿਣੀ ਨਹੀਂ ਸੀ, ਭਾਵੇਂ ਕਿ ਨਰਮੀ ਨਾਲ ਕਹੇ ਜਾਣ ਉੱਤੇ ਮੈਂ ਇਹ ਗੱਲ ਤੁਰੰਤ ਮੰਨ ਲੈਣੀ ਸੀ। ਇਹ ਗੱਲ ਉਹਨਾ ਨੇਮਾਂ ਦੇ ਘੇਰੇ ਵਿਚ ਹੀ ਹੋਣੀ ਸੀ ਜਿਹੜੇ ਮੈਂ ਘੱਗਰ ਵਾਲੀ ਘਟਨਾ ਤੋਂ ਬਾਅਦ ਆਪਣੇ ਲਈ ਬਣਾਏ ਹੋਏ ਸਨ।

ਰਾਹ ਵਿਚ ਤਾਂ ਇਹ ਧੱਕਾ-ਮੁੱਕੀ ਜ਼ਰਾ ਨਰਮ ਹੀ ਰਿਹਾ, ਪਰ ਸ਼ਿਮਲਾ ਪੁੱਜ ਕੇ ਮੋਢਿਆਂ ਤੇ ਅਰਕਾਂ ਦਾ ਵਟਾਂਦਰਾ ਵਾਹਵਾ ਜ਼ੋਰ ਨਾਲ ਹੋਇਆ। ਟਾਂਗੇ ਤੋਂ ਉਤਰਨ ਵੇਲੇ ਉਹਨੇ ਮੈਨੂੰ ਬਹੁਤ ਜ਼ੋਰ ਦੀ ਮੋਢਾ ਮਾਰਿਆ ਤੇ ਮੈਂ ਅੱਗੋਂ ਓਨੇ ਹੀ ਜ਼ੋਰ ਨਾਲ ਅਰਕ ਮਾਰੀ। ਅਜਿਹੀਆਂ ਘਟਨਾਵਾਂ ਏਨੀਆਂ ਆਮ ਹੋ ਗਈਆਂ ਸਨ ਕਿ ਮੈਂ ਸਦਾ ਹੀ ਇਹਨਾਂ ਲਈ ਤਿਆਰ ਰਹਿੰਦਾ ਸੀ ਤੇ ਮੇਰਾ ਖ਼ਿਆਲ ਹੈ ਕਿ ਮੈਂ ਕਦੇ ਵੀ ਨਿਰਾਸ਼ ਨਹੀਂ ਸੀ ਹੋਇਆ।

## ਸੋਚ ਲਉ, ਮੈਂ ਪੰਜਾਬੀ ਹਾਂ !

ਮੈਂ ਇਕ ਅਜਿਹੀ ਘਟਨਾ ਦਾ ਭਰਵਾਂ ਜ਼ਿਕਰ ਕਰਨਾ ਚਾਹੁੰਦਾ ਸੀ ਜਿਸ ਵਿਚ ਮੇਰਾ 8 ਜਾਂ 9 ਨੌਜਵਾਨਾਂ ਨਾਲ ਸਿੱਧੇ ਮੱਥੇ ਟਾਕਰਾ ਹੋ ਗਿਆ ਸੀ, ਪਰ ਮੈਂ ਇਹਦੇ ਪੂਰੇ ਵੇਰਵੇ ਭੁੱਲ ਗਿਆ ਹਾਂ। ਪਰ ਇਸ ਘਟਨਾ ਤੋਂ ਸਿੱਖਿਆ ਇਕ ਸਬਕ ਮੈਂ ਕਦੇ ਨਹੀਂ ਭੁੱਲਿਆ। ਜਦੋਂ ਹਾਲਤ ਬਹੁਤ ਨਾਜ਼ੁਕ ਬਣ ਗਈ ਸੀ ਤੇ ਮੈਂ ਸਮਝ ਲਿਆ ਸੀ ਕਿ ਹੁਣ ਲੜਾਈ ਤੋਂ ਬਿਨਾਂ ਕੋਈ ਚਾਰਾ ਨਹੀਂ ਬਚਿਆ; ਮੈਂ ਉਹਨਾਂ ਨੂੰ ਗਰਜਵੀਂ ਆਵਾਜ਼ ਵਿਚ ਕਿਹਾ :

"ਇਹ ਗੱਲ ਸੋਚ ਲਉ, ਮੈਂ ਪੰਜਾਬੀ ਹਾਂ। ਆ ਜੋ ਜੀਹਨੇ ਆਉਣਾ ਹੈ।"

ਇਹ ਕਹਿੰਦਿਆਂ ਮੈਂ ਬਾਹਵਾਂ ਟੁੰਗਣ ਲੱਗ ਪਿਆ। ਫੁੱਟਬਾਲ ਦਾ ਮੈਚ ਹਾਰ ਕੇ ਆ ਰਹੇ ਮੁੰਡਿਆਂ ਨੂੰ ਲੱਗਿਆ ਕਿ ਹੁਣ ਤਾਂ ਗੱਲ ਵਿਗੜ ਕੇ ਹੀ ਰਹੇਗੀ। ਬਸ ਫੇਰ ਕੀ ਸੀ, ਉਹ ਮੈਦਾਨ ਛੱਡ ਕੇ ਭੱਜ ਗਏ। ਮੈਂ ਆਪਣੇ ਤੌਰ ਉੱਤੇ ਮਨ ਵਿਚ ਇਹ ਧਾਰੀ ਬੈਠਾ ਸੀ ਕਿ ਇਹਨਾਂ ਵਿਚੋਂ ਜਿਹੜਾ ਵੀ ਹੱਥ ਆਇਆ, ਉਹਨੂੰ ਰੂਹ ਨਾਲ ਕੁੱਟ ਕੱਢਣਾ ਹੈ ਅਤੇ ਇਸ ਤਰ੍ਹਾਂ ਮੈਂ ਘੱਟੋ-ਘੱਟ ਇਕ ਜਣੇ ਤੋਂ ਤਾਂ ਖਹਿੜਾ ਛੁਡਾ ਲੈਣਾ ਸੀ। ਮੈਂ ਦੂਜਿਆਂ ਤੋਂ ਕੁੱਟ ਖਾਣ ਲਈ ਤਿਆਰ ਸੀ, ਪਰ ਜੇ ਨਿਆਂ ਦੀ ਗੱਲ ਕੀਤੀ ਜਾਵੇ ਤਾਂ ਇਹ ਉਹਨਾਂ ਦੀ ਕੋਈ ਜਿੱਤ ਨਹੀਂ ਸੀ ਹੋਣੀ। ਲੜਾਈ ਵਿਚ ਆਤਮ-ਸਨਮਾਣ ਦੀਆਂ ਬੁਲੰਦੀਆਂ ਨੇ ਮੇਰੇ ਹੱਕ ਵਿਚ ਭੁਗਤਣਾ ਸੀ। ਇਹ ਮੇਰਾ ਵਿਸ਼ਵਾਸ ਸੀ ਅਤੇ ਇਸੇ ਹੀ ਭਾਵਨਾ ਵਿਚ ਮੈਂ ਮਨ ਵਿਚ ਧਾਰ ਲਈ ਸੀ ਕਿ ਜਦੋਂ ਵੀ ਕਿਤੇ ਕਈ ਜਣੇ ਮਿਲ ਕੇ ਮੇਰੇ ਨਾਲ ਲੜਨ ਲਈ ਤਿਆਰ ਹੋਣ, ਉਦੋਂ ਇਹੀ ਵਿਧੀ ਅਪਣਾਈ ਜਾਵੇ।

## ਇਕ ਆਖ਼ਰੀ ਘਟਨਾ

ਮੈਂ ਇਸ ਘਟਨਾ ਦਾ ਜ਼ਿਕਰ ਇਸ ਲਈ ਕਰ ਰਿਹਾ ਹਾਂ ਕਿਉਂਕਿ ਇਹ ਇਕ ਨਿਵੇਕਲੀ ਕਿਸਮ ਦੀ ਘਟਨਾ ਹੈ ਤੇ ਇਸ ਤਰ੍ਹਾਂ ਦੀ ਘਟਨਾ ਦਾ ਜ਼ਿਕਰ ਮੈਂ ਪਹਿਲਾਂ ਨਹੀਂ ਕੀਤਾ। ਕੋਈ ਦਸ ਵਰ੍ਹੇ ਪਹਿਲਾਂ, ਮੈਂ ਆਪਣੇ ਦੋਸਤਾਂ ਨਾਲ ਲਾਹੌਰ ਵਿਖੇ ਮਾਲ ਰੋਡ ਉੱਤੇ ਫੁੱਟਪਾਥ ਉੱਤੇ ਖੜ੍ਹਾ ਸੀ। ਉੱਥੇ ਦੋ ਅੰਗਰੇਜ਼ ਵੀ ਆ ਨਿਕਲੇ। ਫੁੱਟਪਾਥ ਤੋਂ ਲੰਘਣ ਲਈ ਉਹਨਾਂ ਵਾਸਤੇ ਕਾਫ਼ੀ ਰਸਤਾ ਸੀ, ਪਰ ਉਹ ਸ਼ਾਇਦ ਆਪਣੇ ਲਈ ਜ਼ਿਆਦਾ ਰਸਤਾ ਚਾਹੁੰਦੇ ਸਨ। ਜਿੰਨਾ ਕੁ ਰਸਤਾ ਬਚਿਆ ਸੀ, ਉਸ ਰਾਹੀਂ ਸ਼ਾਇਦ ਉਹ ਨਾਲੋ-ਨਾਲ ਨਹੀਂ ਸਨ ਲੰਘ ਸਕਦੇ ਤੇ ਜੇ ਲੰਘਦੇ ਸਨ ਤਾਂ ਉਹਨਾਂ ਵਿਚਕਾਰ ਬਹੁਤੀ ਵਿੱਥ ਨਹੀਂ ਸੀ ਰਹਿੰਦੀ। ਖ਼ੈਰ, ਉਹ ਸਾਡੇ ਲਾਗਿਉਂ ਇਕੱਲੇ-ਇਕੱਲੇ ਲੰਘੇ। ਜਦੋਂ ਪਹਿਲਾ ਅੰਗਰੇਜ਼ ਲੰਘਿਆ, ਉਹਨੇ ਇਕ ਵੀ ਸ਼ਬਦ ਕਹੇ ਬਿਨਾਂ ਮੇਰੇ ਇਕ ਮਿੱਤਰ ਨੂੰ ਮੋਢਾ ਮਾਰਿਆ ਤੇ ਲੰਘ ਗਿਆ। ਮੈਂ ਉਸੇ ਵੇਲੇ ਆਪਣੀ ਖੂੰਡੀ ਉਹਦੀ ਪਿੱਠ ਨਾਲ ਛੁਹਾ ਦਿੱਤੀ। ਉਹਨੇ ਕੋਈ ਇਤਰਾਜ਼ ਨਾ ਕੀਤਾ ਅਤੇ ਬੰਦਿਆਂ ਵਾਂਗ ਅੱਗੇ ਤੁਰ ਗਿਆ। ਮੇਰਾ ਮੰਤਵ ਵੀ ਉਹਨੂੰ ਬਸ ਇਹ ਚੇਤੇ ਕਰਾਉਣਾ ਸੀ ਕਿ ਉਹਨੂੰ ਠੀਕ ਢੰਗ ਨਾਲ ਲੰਘਣਾ ਚਾਹੀਦਾ ਸੀ। ਥੋੜ੍ਹੇ ਜਿਹੇ ਫਾਸਲੇ ਉੱਤੇ ਉਹਦੇ ਪਿੱਛੇ ਆ ਰਿਹਾ ਉਹਦਾ ਸਾਥੀ ਹੁਣ ਭੱਜ ਕੇ ਮੇਰੇ ਕੋਲ ਆਇਆ ਅਤੇ ਆਪਣੀ ਸੋਟੀ ਮੈਨੂੰ ਮਾਰ ਕੇ ਅਹੁ ਗਿਆ। ਮੈਂ ਅੱਖ ਦੇ ਪਲਕਾਰੇ ਵਿਚ ਉਹਦੇ ਮਗਰ ਭੱਜਿਆ ਅਤੇ ਆਪਣੀ ਸੋਟੀ ਨਾਲ ਧਰਤੀ ਉੱਤੇ ਲੀਕ ਖਿੱਚ ਕੇ ਉਹਨੂੰ ਕਿਹਾ ਕਿ ਜੇ ਉਹਨੇ ਇਹ ਲੀਕ ਪਾਰ ਕੀਤੀ ਤਾਂ ਮੈਂ ਵੀ ਉਹਨੂੰ ਮਾਰਾਂਗਾ। ਉਹ ਬੌਂਦਲ ਗਿਆ। ਉਹਨੇ ਪੁੱਛਿਆ, "ਤੂੰ ਮੇਰੇ ਮਿੱਤਰ ਦੀ ਪਿੱਠ ਉੱਤੇ ਸੋਟੀ ਕਿਉਂ ਮਾਰੀ ਸੀ ?" ਮੈਂ ਉਹਨੂੰ ਕਿਹਾ, "ਇਹ ਗੱਲ ਮੈਨੂੰ ਨਾ ਪੁੱਛ, ਆਪਣੇ ਮਿੱਤਰ ਨੂੰ ਪੁੱਛ ਕਿ ਉਹ ਕੀ ਕਰ ਕੇ ਗਿਆ ਹੈ।" ਮੇਰਾ ਤਜਰਬਾ ਹੈ ਕਿ ਜਦੋਂ ਗੱਲ ਕਿਉਂ ਅਤੇ ਕਿਵੇਂ ਉੱਤੇ ਆ ਜਾਵੇ ਤਾਂ ਗੁੱਸੇ ਦੀ ਪਹਿਲੀ ਕਾਂਗ ਠੰਢੀ ਪੈ ਜਾਂਦੀ ਹੈ ਅਤੇ ਸਮੁੱਚੀ ਗੱਲ ਗਰਮਾ-ਗਰਮੀ ਤੱਕ ਸੀਮਿਤ ਹੋ ਜਾਂਦੀ ਹੈ। ਤੇ ਆਖਰ ਵਿਚ ਗੱਲ "ਚਲੋ ਜਾਣ ਦਿਉ" ਉੱਤੇ ਆ ਕੇ ਨਿਬੜ ਜਾਂਦੀ ਹੈ। ਇਸ ਕੇਸ ਵਿਚ ਵੀ ਗੱਲ ਇੰਜ ਹੀ ਹੋਈ। ਅਜਿਹੀਆਂ ਹਾਲਤਾਂ ਵਿਚ ਵੱਡੀ ਗੱਲ ਇਹ ਹੁੰਦੀ ਹੈ ਕਿ ਤੁਸੀਂ ਆਪ ਕੋਈ ਵਾਧਾ ਨਾ ਕਰੋ ਅਤੇ ਤੁਹਾਡੀ ਆਪਣੀ ਹਰਕਤ ਅਗਲੇ ਨੂੰ ਉਹਦੀ ਗ਼ਲਤੀ ਚੇਤੇ ਕਰਾਉਣ ਅਤੇ ਰੋਸ ਜ਼ਾਹਿਰ ਕਰਨ ਦੀਆਂ ਹੱਦਾਂ ਤੋਂ ਪਾਰ ਨਹੀਂ ਜਾਣੀ ਚਾਹੀਦੀ।

ਜਦੋਂ ਇਹ ਆਖ਼ਰੀ ਘਟਨਾ ਵਾਪਰੀ ਸੀ ਉਦੋਂ ਤੱਕ ਪੁਰਾਣੀਆਂ ਹਿੰਸਕ ਵਾਰਦਾਤਾਂ ਬਹੁਤ ਹੀ ਘੱਟ ਚੁੱਕੀਆਂ ਸਨ। ਅਜਿਹੀਆਂ ਹਿੰਸਕ ਵਾਰਦਾਤਾਂ ਪੂਰੀ ਤਰ੍ਹਾਂ ਬੰਦ ਤਾਂ ਨਹੀਂ ਸਨ ਹੋਈਆਂ, ਪਰ ਉਹ ਜਿਸ ਤਰ੍ਹਾਂ ਦੀਆਂ ਵੀ ਸਨ ਉਹਨਾਂ ਨੂੰ ਨਜਿੱਠਣ ਲਈ ਮੇਰੀ ਤਕਨੀਕ ਕਾਫੀ ਸਫਲ ਸਿੱਧ ਹੋਈ ਸੀ। ਇਕ ਬਰਤਾਨਵੀ ਨਾਗਰਿਕ ਨਾਲ ਘੱਗਰ ਚੋਅ ਪਾਰ ਕਰਨ ਵੇਲੇ ਹਾਥੀ ਉੱਤੇ ਚੜ੍ਹਿਆਂ ਜਿਹੜੀ ਮੰਦਭਾਗੀ ਘਟਨਾ ਵਾਪਰੀ ਸੀ, ਉਸ ਤੋਂ ਬਾਅਦ ਹੋਏ ਤਜਰਬਿਆਂ ਉੱਤੇ ਮੈਂ ਝਾਤ ਪਾਉਂਦਾ ਹਾਂ ਤਾਂ ਮੈਨੂੰ ਕਿਸੇ ਵੀ ਗੱਲ ਉੱਤੇ ਪਛਤਾਵਾ ਨਹੀਂ ਹੁੰਦਾ। ਹਾਂ, ਇਹ ਜ਼ਰੂਰ ਪ੍ਰੇਸ਼ਾਨੀ ਹੁੰਦੀ ਹੈ ਕਿ ਮੈਨੂੰ ਮਜਬੂਰੀ ਵਸ ਆਪਣੇ ਸੁਭਾਅ ਤੋਂ ਉਲਟ ਵਿਹਾਰ ਕਰਨਾ ਪੈਂਦਾ ਰਿਹਾ ਸੀ। ਆਪਣੀ ਗੱਲ ਮੁਕਾਉਣ ਤੋਂ ਪਹਿਲਾਂ ਮੈਂ ਇਹ ਗੱਲ ਸੁਹਿਰਦਤਾ ਨਾਲ

ਦੱਸਣੀ ਚਾਹੁੰਦਾ ਹਾ ਕਿ ਮੈ ਇਹਨਾ ਘਟਨਾਵਾ ਨੂੰ ਕਦੇ ਬਹੁਤੀ ਗੰਭੀਰਤਾ ਨਾਲ ਨਹੀ ਸੀ ਲਿਆ। ਮੈ ਸਮਝਦਾ ਸੀ ਕਿ ਜਿਨ੍ਹਾਂ ਬੰਦਿਆ ਵਿਚ ਸਲੀਕੇ ਦੀ ਘਾਟ ਹੁੰਦੀ ਹੈ, ਉਹੀ ਬੰਦੇ ਅਜਿਹੀਆ ਅਸਭਿਅਕ ਹਰਕਤਾਂ ਕਰਦੇ ਹਨ। ਬਹੁਤ ਕੁਝ ਵਾਪਰਨ ਦੇ ਬਾਵਜੂਦ, ਇਹਨਾਂ ਘਟਨਾਵਾਂ ਨੇ ਉਸ ਸਮੇ ਦੇ ਮੇਰੇ ਰਾਜਨੀਤਕ ਫਲਸਫੇ ਉੱਤੇ ਕੋਈ ਅਸਰ ਨਹੀ ਸੀ ਪਾਇਆ ਕਿ "ਭਾਰਤ ਵਿਚ ਅੰਗਰੇਜ਼ਾਂ ਦਾ ਉਭਾਰ ਰੱਬੀ ਮਿਹਰ ਦਾ ਨਤੀਜਾ ਹੈ।" ਰਾਣਾਡੇ, ਦਾਦਾਭਾਈ ਨਾਰੋਜੀ[51], ਫਿਰੋਜ਼ਸ਼ਾਹ ਮਹਿਤਾ[52] ਅਤੇ ਹੋਰ ਸ਼ਖਸੀਅਤਾਂ ਦੀ ਇਹੀ ਸਿਖਿਆ ਸੀ। ਜਿਵੇਂ ਸਾਰੇ ਭਾਰਤੀ ਚੰਗੀ ਤਰ੍ਹਾਂ ਜਾਣਦੇ ਹਨ, ਇਹ ਸਾਰੇ ਵਿਅਕਤੀ ਨਿਕਟਦਰਸ਼ੀ ਅਤੇ ਸੱਤਾ ਦੀ ਹੈਂਕੜ 'ਚ ਆਏ ਹੋਏ ਅੰਗਰੇਜ਼ਾਂ ਹੱਥੋਂ ਗੰਭੀਰ ਗ਼ਲਤ-ਫ਼ਹਿਮੀਆਂ ਅਤੇ ਗੰਦੇ ਵਿਹਾਰ ਦੇ ਸਿਕਾਰ ਹੋਏ ਹਨ। ਪਰ ਇਹਨਾਂ ਮਹਾਨ ਤੇ ਚੰਗੇ ਵਿਅਕਤੀਆ ਦੀ ਸਮੁੱਚੀ ਹਾਲਤ ਉੱਤੇ ਸਰਬੰਗੀ ਪਕੜ ਸੀ। ਉਹਨਾਂ ਨੂੰ ਦੂਰ-ਦ੍ਰਿਸ਼ਟੀ, ਕਲਪਨਾ ਅਤੇ ਸਿਆਸੀ ਸੂਝ ਦਾ ਵਰਦਾਨ ਪ੍ਰਾਪਤ ਸੀ। ਭਾਰਤ ਦੇ ਰਵੱਈਏ ਵਿਚ ਤਬਦੀਲੀ ਕਿਵੇਂ ਆਈ, ਇਹ ਇਕ ਵੱਖਰਾ ਮਾਮਲਾ ਹੈ। ਇਸ ਨਿੱਜੀ ਕਿਸਮ ਦੇ ਕਿੱਸੇ ਨਾਲ ਇਹਦਾ ਕੋਈ ਸਬੰਧ ਨਹੀਂ ਹੈ।



*ਦਾਦਾਭਾਈ ਨਾਰੋਜੀ*

ਮੈਂ ਇਹ ਕਾਂਡ ਮੁਕਾਉਣ ਤੋਂ ਪਹਿਲਾਂ ਇਕ ਛੋਟੀ ਜਿਹੀ ਘਟਨਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਘਟਨਾ ਨੂੰ ਮੈਂ ਇਸ ਕਰਕੇ ਨਹੀਂ ਦਰਜ ਕਰ ਰਿਹਾ ਕਿ ਉਪਰੋਕਤ ਦਰਜ ਘਟਨਾਵਾਂ ਨਾਲੋਂ ਇਹ ਕੋਈ ਵੱਖਰੀ ਕਿਸਮ ਦੀ ਹੈ, ਸਗੋਂ ਇਸ ਕਰਕੇ ਦਰਜ ਕਰ ਰਿਹਾ ਹਾਂ, ਕਿਉਂਕਿ ਇਹ ਉਸ ਭਾਵਨਾ ਨੂੰ ਦਰਸਾਏਗੀ ਜਿਸ ਨਾਲ ਮੈਂ ਸਥਿਤੀਆਂ ਦਾ ਸਾਹਮਣਾ ਕਰਨ ਦਾ ਯਤਨ ਕਰਦਾ ਸੀ। ਸਾਇੰਸ ਕਾਂਗਰਸ ਦਾ ਛੇਵਾਂ ਸਮਾਗਮ 1917 ਵਿਚ ਲਾਹੌਰ ਵਿਚ ਹੋਇਆ ਸੀ। ਪ੍ਰੋਫੈਸਰ ਐਚ. ਨੂੰ ਅਤੇ ਮੈਨੂੰ ਸਥਾਨਕ ਸਕੱਤਰ ਨਿਯੁਕਤ ਕੀਤਾ ਗਿਆ ਸੀ, ਜਦੋਂ ਕਿ ਪ੍ਰੋ: ਐਸ. ਕਾਂਗਰਸ ਦੇ ਜਨਰਲ ਸਕੱਤਰ ਸਨ। ਇਕ ਸਥਾਨਕ ਸਕੱਤਰ ਹੋਣ ਦੇ ਨਾਤੇ ਮੈਨੂੰ ਪ੍ਰੋਫੈਸਰ ਐਸ ਨਾਲ ਕਾਫੀ ਚਿੱਠੀ-ਪੱਤਰ ਕਰਨਾ ਪਿਆ ਸੀ। (ਇੱਥੇ ਮੈਂ ਦੱਸ ਦੇਵਾਂ ਕਿ ਪ੍ਰੋਫੈਸਰ ਐਚ ਅਤੇ ਪ੍ਰੋਫੈਸਰ ਐਸ ਦੋਵੇਂ ਯੂਰਪੀ ਪ੍ਰੋਫੈਸਰ ਸਨ) ਜਦੋਂ ਮੈਨੂੰ ਪ੍ਰੋਫੈਸਰ ਐਸ. ਤੋਂ ਪਹਿਲੀ ਚਿੱਠੀ ਮਿਲੀ ਤਾਂ ਮੈਂ ਵੇਖਿਆ ਕਿ ਲਿਫਾਫੇ ਉੱਤੇ ਮੇਰਾ ਨਾਂ ਇਸ ਪ੍ਰਕਾਰ ਲਿਖਿਆ ਹੋਇਆ ਸੀ: ਸ੍ਰੀ ਰੁਚੀ ਰਾਮ ਸਾਹਨੀ, ਸਰਕਾਰੀ ਕਾਲਜ, ਲਾਹੌਰ। ਚਿੱਠੀ ਦੇ ਜਵਾਬ ਵਿਚ ਮੈਂ ਵੀ ਉਹਨਾਂ ਦਾ ਪਤਾ ਇਸੇ ਪ੍ਰਕਾਰ ਲਿਖਿਆ। ਬਾਅਦ ਦੀਆਂ ਚਿੱਠੀਆਂ ਵਿਚ ਵੀ ਪ੍ਰੋਫੈਸਰ ਐਸ. ਜਿਸ ਤਰ੍ਹਾਂ ਮੈਨੂੰ ਸੰਬੋਧਨ ਕਰਦੇ, ਉਸੇ ਤਰ੍ਹਾਂ ਹੀ ਮੈਂ ਉਹਨਾਂ ਨੂੰ ਸੰਬੋਧਨ ਕਰਦਾ। ਇਹ ਬਹੁਤ ਮਾਮੂਲੀ ਮਾਮਲਾ ਸੀ ਅਤੇ ਇਹਦੇ ਉੱਤੇ ਬਹੁਤਾ ਰੌਲਾ ਤਾਂ ਪਾਇਆ ਨਹੀਂ ਸੀ ਜਾ ਸਕਦਾ। ਪਰ ਬਾਕੀ ਦੇ ਭਾਰਤੀ ਪ੍ਰੋਫੈਸਰ ਅਤੇ ਹੋਰ ਸੱਜਣ ਪੁਰਸ਼ ਇਸ ਵਿਚਾਰ

ਦੇ ਨਹੀਂ ਸਨ। ਉਹਨਾਂ ਵਿਚੋਂ ਕੁਝ ਨੇ ਮੈਨੂੰ ਕਈ ਗੁੱਸੇ-ਭਰੀਆਂ ਚਿੱਠੀਆਂ ਲਿਖੀਆਂ ਅਤੇ ਮੈਨੂੰ ਕਿਹਾ ਕਿ ਮੈਂ ਇਹ ਮਾਮਲਾ ਮੌਸਮ ਨੀਝਸ਼ਾਲਾਵਾਂ ਦੇ ਡਾਇਰੈਕਟਰ ਤੇ ਕਾਂਗਰਸ ਦੇ ਪ੍ਰਧਾਨ, ਸਰ ਗਿਲਬਰਟ ਵਾਕਰ ਦੇ ਧਿਆਨ ਵਿਚ ਲਿਆਵਾਂ। ਮੈਂ ਉਹਨਾਂ ਨੂੰ ਦੱਸਿਆ ਕਿ ਇਹ ਮਾਮਲਾ ਏਨਾਂ ਮਾਮੂਲੀ ਹੈ ਕਿ ਇਹਦਾ ਗੰਭੀਰ ਨੋਟਿਸ ਨਹੀਂ ਲਿਆ ਜਾ ਸਕਦਾ। ਮੈਂ ਉਹਨਾਂ ਨੂੰ ਇਹ ਵੀ ਦੱਸਿਆ ਕਿ ਮੈਂ ਇਸ ਨੂੰ ਕਿਵੇਂ ਨਜਿੱਠਿਆ ਹੈ।

ਇਕ ਦਿਨ ਮੈਂ ਪ੍ਰੋਫ਼ੈਸਰ ਐਚ. ਨੂੰ ਦੱਸਿਆ ਕਿ ਮੈਨੂੰ ਕਾਂਗਰਸ ਦੇ ਕਈ ਮੈਂਬਰਾਂ ਨੇ ਸ਼ਿਕਾਇਤ ਕੀਤੀ ਹੈ ਕਿ ਪ੍ਰੋਫ਼ੈਸਰ ਐਸ. ਨੇ ਚਿੱਠੀਆਂ ਲਿਖਣ ਵੇਲੇ ਉਹਨਾਂ ਨੂੰ ਅਸਭਿਅਕ ਢੰਗ ਨਾਲ ਸੰਬੋਧਨ ਕੀਤਾ ਹੈ। ਪ੍ਰੋਫ਼ੈਸਰ ਐਚ. ਨੇ ਕਿਹਾ ਕਿ "ਸੰਬੋਧਨ ਕਰਨ ਅਤੇ ਪਤਾ ਲਿਖਣ ਦਾ ਇਹ ਵੀ ਇਕ ਢੰਗ ਹੈ" ਅਤੇ ਉਹਨਾਂ ਦਾ ਖ਼ਿਆਲ ਹੈ ਕਿ ਜਿਨ੍ਹਾਂ ਨੇ ਗੁੱਸੇ ਭਰੀ ਚਿੱਠੀ ਲਿਖੀ ਹੈ, ਉਹਨਾਂ ਕੋਲ ਗੁੱਸਾ ਜਾਂ ਸ਼ਿਕਾਇਤ ਕਰਨ ਦਾ ਕੋਈ ਕਾਰਨ ਹੀ ਨਹੀਂ ਹੈ। ਮੈਂ ਪ੍ਰੋਫ਼ੈਸਰ ਐਚ. ਨੂੰ ਕਿਹਾ ਕਿ ਜੇ ਉਹ ਮੈਨੂੰ ਅਜਿਹੀ ਇਕ ਚਿੱਠੀ ਹੀ ਦਿਖਾ ਦੇਣ ਜਿਹੜੀ ਪ੍ਰੋਫ਼ੈਸਰ ਐਸ. ਨੇ ਉਹਨਾਂ ਨੂੰ ਉਸ ਢੰਗ ਨਾਲ ਲਿਖੀ ਹੈ, ਜਿਸ ਢੰਗ ਨਾਲ ਪ੍ਰੋਫ਼ੈਸਰ ਐਸ. ਨੇ ਭਾਰਤੀਆਂ ਨੂੰ ਚਿੱਠੀਆਂ ਲਿਖੀਆਂ ਹਨ ਤਾਂ ਮੇਰੀ ਤਸੱਲੀ ਹੋ ਜਾਵੇਗੀ। ਮੈਂ ਉਹਨਾਂ ਨੂੰ ਹੋਰ ਦੱਸਿਆ ਕਿ ਮੈਨੂੰ ਨਿੱਜੀ ਤੌਰ ਉੱਤੇ ਪ੍ਰੋਫ਼ੈਸਰ ਐਸ. ਨਾਲ ਕੋਈ ਸ਼ਿਕਾਇਤ ਨਹੀਂ ਹੈ, ਕਿਉਂਕਿ ਮੈਂ ਤਾਂ ਉਹਨਾਂ ਨਾਲ ਆਪਣਾ ਹਿਸਾਬ-ਕਿਤਾਬ ਨਾਲੋ-ਨਾਲ ਨਿਬੇੜਦਾ ਰਿਹਾ ਹਾਂ। ਜਿੱਥੋਂ ਤੱਕ ਮੇਰਾ ਸਬੰਧ ਹੈ, ਮੈਂ ਇਸ ਤੋਂ ਬਾਅਦ ਇਹ ਮਾਮਲਾ ਇੱਥੇ ਹੀ ਛੱਡ ਦਿੱਤਾ।

ਸਾਇੰਸ ਕਾਂਗਰਸ ਦੇ ਸਮਾਗਮ ਦੌਰਾਨ ਮੈਂ ਵੇਖਿਆ ਕਿ ਕਿਸੇ ਸਤਾਏ ਹੋਏ ਮੈਂਬਰ ਨੇ ਪ੍ਰਧਾਨ ਕੋਲ ਸ਼ਿਕਾਇਤ ਕਰ ਦਿੱਤੀ ਸੀ। ਇਹ ਗੱਲ ਮੈਂ ਇਸ ਲਈ ਕਹਿ ਰਿਹਾ ਹਾਂ ਕਿਉਂਕਿ ਸਰ ਗਿਲਬਰਟ ਨੇ ਭਾਰਤੀ ਪ੍ਰੋਫ਼ੈਸਰਾਂ ਨਾਲ ਸਬੰਧਿਤ ਵੱਖ-ਵੱਖ ਮਾਮਲੇ ਮੇਰੇ ਨਾਲ ਵਿਸ਼ੇਸ਼ ਤੌਰ ਉੱਤੇ ਵਿਚਾਰੇ, ਇਹ ਮਾਮਲੇ ਏਨੇਂ ਮਾਮੂਲੀ ਸਨ ਕਿ ਉਹਨਾਂ ਦਾ ਨੋਟਿਸ ਲੈਣ ਦੀ ਵੀ ਲੋੜ ਨਹੀਂ ਸੀ।

ਸਮਾਗਮ ਦੇ ਅੰਤ ਉੱਤੇ ਵਾਈਸ ਚਾਂਸਲਰ ਨੇ ਪ੍ਰਧਾਨ ਨੂੰ ਅਤੇ ਕਾਂਗਰਸ ਦੇ ਕੁਝ ਮੈਂਬਰਾਂ ਨੂੰ ਦਾਅਵਤ ਦਿੱਤੀ। ਖਾਣੇ ਵਾਲੇ ਟੇਬਲ ਉੱਤੇ ਮੈਂ ਪ੍ਰੋਫ਼ੈਸਰ ਐਸ. ਦੇ ਨਾਲ ਬੈਠਾ ਸੀ। ਬੜੀ ਦਿਲਚਸਪ ਸਥਿਤੀ ਸੀ। ਮੈਂ ਛੇਤੀ ਹੀ ਮਹਿਸੂਸ ਕੀਤਾ ਕਿ ਅਸੀਂ ਐਵੇਂ ਸਬੱਬ ਨਾਲ ਨਹੀਂ, ਸਗੋਂ ਇਕ ਵਿਸ਼ੇਸ਼ ਮੰਤਵ ਲਈ ਇਕ ਦੂਜੇ ਦੇ ਨੇੜੇ ਆਣ ਬੈਠੇ ਸੀ। ਪ੍ਰੋਫ਼ੈਸਰ ਐਸ. ਨੇ ਹੀ ਗੱਲ ਸ਼ੁਰੂ ਕੀਤੀ ਅਤੇ ਉਹਨਾਂ ਜਿਹੜੇ ਪਹਿਲੇ ਸ਼ਬਦ ਬੋਲੇ, ਉਹ ਪਛਤਾਵੇ ਦੇ ਸ਼ਬਦ ਸਨ ਕਿ ਉਹਨਾਂ ਨੇ ਮੈਨੂੰ ਚਿੱਠੀਆਂ ਠੀਕ ਢੰਗ ਨਾਲ ਨਹੀਂ ਸਨ ਲਿਖੀਆਂ। ਇਸ ਤਰਾਂ ਇਹ ਮਾਮਲਾ ਖ਼ੁਸ਼ਗਵਾਰ ਤੇ ਤਸੱਲੀਬਖ਼ਸ਼ ਢੰਗ ਨਾਲ ਖ਼ਤਮ ਹੋ ਗਿਆ।

8.

# ਲੰਮੇ ਤੰਦਰੁਸਤ ਜੀਵਨ ਦਾ ਭੇਤ

ਨੌਜਵਾਨਾਂ ਅਤੇ ਬਜ਼ੁਰਗਾਂ ਨੇ, ਮਿੱਤਰਾਂ ਅਤੇ ਅਜਨਬੀਆਂ ਨੇ ਮੈਨੂੰ ਜਿਹੜਾ ਸਵਾਲ ਹਜ਼ਾਰ ਵਾਰ ਪੁੱਛਿਆ ਹੈ, ਉਹ ਹੈ : "ਤੁਹਾਡੇ ਲੰਮੇ ਤੰਦਰੁਸਤ ਜੀਵਨ ਦਾ ਭੇਤ ਕੀ ਹੈ? ਇਹ ਸਵਾਲ ਪੁੱਛਣ ਵਾਲਾ ਪੰਜ-ਛੇ ਸਵਾਲ ਹੋਰ ਪੁੱਛਦਾ ਹੈ ਕਿ ਮੈਂ ਕੀ ਖਾਂਦਾ ਹਾਂ, ਕਿੰਨੀ ਵਾਰ ਖਾਂਦਾ ਹਾਂ, ਮੈਂ ਕਿੰਨੇ ਵਜੇ ਸੌਂਦਾ ਹਾਂ, ਕਿੰਨੇ ਘੰਟੇ ਸੌਂਦਾ ਹਾਂ, ਕੀ ਮੈਨੂੰ ਡੂੰਘੀ ਨੀਂਦ ਆਉਂਦੀ ਹੈ, ਮੈਂ ਸੈਰ ਕਿੰਨੀ ਕੁ ਕਰਦਾ ਹਾਂ, ਆਦਿ, ਆਦਿ। ਬਹੁਤੇ ਲੋਕ ਇਹ ਸੋਚਦੇ ਹਨ ਕਿ ਜੇ ਉਹ ਮੇਰੇ ਵਾਂਗ ਖਾਣ, ਸੌਣ ਅਤੇ ਸੈਰ ਕਰਨ ਦੀ ਆਦਤ ਪਾ ਲੈਣ ਤਾਂ ਉਹ ਵੀ ਤੰਦਰੁਸਤ ਰਹਿਣਗੇ। ਪਰ ਮੈਂ ਇਸ ਤਰ੍ਹਾਂ ਨਹੀਂ ਸੋਚਦਾ। ਸਖ਼ਤੀ ਨਾਲ ਮੇਰੇ ਵਾਲੀਆਂ ਆਦਤਾਂ ਅਪਣਾਉਣ ਨਾਲ ਕਿਸੇ ਨੂੰ ਨੁਕਸਾਨ ਵੀ ਹੋ ਸਕਦਾ ਹੈ।

ਇਹ ਗੱਲ ਕਿਸੇ ਨੂੰ ਵੀ ਨਹੀਂ ਭੁੱਲਣੀ ਚਾਹੀਦੀ ਕਿ ਆਪਣੀਆਂ ਖਾਣ, ਸੌਣ, ਸੈਰ ਕਰਨ, ਆਦਿ ਦੀਆਂ ਆਦਤਾਂ ਮੈਂ ਆਪਣੇ ਪਹਿਲੇ ਸਮੁੱਚੇ ਜੀਵਨ ਅਨੁਸਾਰ ਢਾਲੀਆਂ ਹੋਈਆਂ ਹਨ। ਮੈਂ ਆਪਣੀਆਂ ਚੰਗੀਆਂ ਜਾਂ ਮਾੜੀਆਂ ਆਦਤਾਂ ਕਿਸੇ ਦੇ ਕਹੇ-ਕਹਾਏ ਇਕਦਮ ਛੱਡਣ ਦੇ ਹੱਕ ਵਿੱਚ ਨਹੀਂ ਹਾਂ। ਮਾਨਵੀ ਪ੍ਰਣਾਲੀ, ਜਿਸ ਤੋਂ ਮੇਰਾ ਭਾਵ ਮਾਨਸਿਕ, ਸਦਾਚਾਰਕ ਤੇ ਆਤਮਿਕ ਝੁਕਾਅ ਅਤੇ ਸਰੀਰਕ ਬਣਤਰ ਸਮੇਤ ਮਨੁੱਖ ਦੀ ਸਮੁੱਚੀ ਬਣਤਰ ਹੈ, ਇਕ ਅਤਿਅੰਤ ਗੁੰਝਲਦਾਰ ਚੀਜ਼ ਹੈ ਅਤੇ ਵਿਗਿਆਨਕ ਤੇ ਦਰਸ਼ਨ ਸ਼ਾਸਤਰ ਦੇ ਵੱਖ-ਵੱਖ ਖੇਤਰਾਂ ਬਾਰੇ ਆਪਣੇ ਗਿਆਨ ਸਬੰਧੀ ਅਸੀਂ ਭਾਵੇਂ ਕਈ ਦਾਅਵੇ ਕਰਦੇ ਹਾਂ, ਪਰ ਅਸੀਂ ਇਸ ਪ੍ਰਣਾਲੀ ਦੇ ਕੰਮ ਬਾਰੇ ਬਹੁਤ ਘੱਟ ਜਾਣਦੇ ਹਾਂ। ਅਜੇ ਤੱਕ ਵੀ ਇਸ ਸਬੰਧੀ ਸਾਡਾ ਗਿਆਨ ਅਨੁਭਵ ਉੱਤੇ ਆਧਾਰਤ ਹੈ।

## ਦੁਹਰਾਓ ਦਾ ਨੇਮ

ਯੁੱਗਾਂ-ਯੁੱਗਾਂ ਤੋਂ ਮਨੁੱਖ ਨੇ ਜਿਹੜਾ ਗਿਆਨ ਸੰਚਿਤ ਕੀਤਾ ਹੈ, ਉਹਦੇ ਵਿਚੋਂ ਮੈਂ ਦੁਹਰਾਓ ਦੇ ਨੇਮ ਨੂੰ ਆਪਣੇ ਜੀਵਨ ਫ਼ਲਸਫ਼ੇ 'ਚ ਵਧੇਰੇ ਵਿਹਾਰਕ ਮੰਨਦਾ ਹਾਂ। ਮੈਨੂੰ ਨਹੀਂ ਪਤਾ ਕਿ ਹੋਰ ਵਿਦਵਾਨਾਂ ਨੇ ਵੀ ਇਸ ਨੇਮ ਨੂੰ ਇਹ ਨਾਂ ਦਿੱਤਾ ਹੈ। ਪਰ ਇਹ ਨੇਮ ਜਿਸ ਸਿਧਾਂਤ ਦੀ ਪ੍ਰਤੀਨਿਧਤਾ ਕਰਦਾ ਹੈ, ਉਹ ਸਵੈ-ਸਿੱਧ ਹੀ ਹੈ। ਹਰੇਕ ਐਕਰੋਬੈਟ, ਹਰੇਕ ਡਰਿੱਲ ਸਾਰਜੈਂਟ ਅਤੇ ਹਰੇਕ ਅਧਿਆਪਕ ਇਸ ਨੇਮ ਤੋਂ ਵਾਕਿਫ਼ ਹੈ। ਕੋਈ ਵੀ ਚੰਗੀ ਜਾਂ ਮਾੜੀ ਆਦਤ ਇਕ ਹੀ ਅਮਲ ਨੂੰ ਅਨੇਕ ਵਾਰ ਦੁਹਰਾਏ ਜਾਣ ਦਾ ਹੀ ਨਤੀਜਾ ਹੁੰਦੀ ਹੈ, ਹੋਰ ਕੁਝ ਨਹੀਂ। ਇਹ ਅਮਲ ਏਨੀਂ ਵਾਰ ਦੁਹਰਾਇਆ ਜਾਂਦਾ ਹੈ ਕਿ ਇਹ ਸਹਿਜ ਪ੍ਰਵਿਰਤੀ ਬਣ ਜਾਂਦਾ ਹੈ। ਆਦਤ ਇਕ ਵਾਰ ਪੱਕ ਜਾਵੇ, ਉਹਨੂੰ ਛੱਡਣਾ ਬਹੁਤ ਮੁਸ਼ਕਲ ਹੁੰਦਾ ਹੈ।

ਇਕ ਹੋਰ ਗੱਲ ਬਾਰੇ ਵਿਚਾਰ ਕਰੋ। ਕਿਸੇ ਅਮਲ ਦੇ ਬਾਰ-ਬਾਰ ਦੁਹਰਾਓ



5. 4. 1943

ਆਪਣੇ 80ਵੇਂ ਜਨਮ-ਦਿਵਸ ਮੌਕੇ (5 ਅਪਰੈਲ 1943)

ਨਾਲ ਉਹ ਆਦਤ ਬਣ ਜਾਂਦਾ ਹੈ। ਪਰ ਗੱਲ ਇੱਥੇ ਹੀ ਨਹੀਂ ਮੁੱਕ ਜਾਂਦੀ। ਸਹਿਜੇ-ਸਹਿਜੇ ਇਸ ਦੁਹਰਾਉ ਦਾ ਵਕਫਾ ਘਟਦਾ ਜਾਂਦਾ ਹੈ, ਭਾਵ ਅਮਲ ਦੀ ਗਿਣਤੀ ਵਧਦੀ ਜਾਂਦੀ ਹੈ। ਕੋਈ ਵੀ ਬੰਦਾ ਸਿਗਰਟ ਪੀਣ ਦੀ ਆਦਤ ਇਕ ਜਾਂ ਦੋ ਸਿਗਰਟਾਂ ਨਾਲ ਸ਼ੁਰੂ ਕਰਦਾ ਹੈ। ਪਰ ਸਹਿਜੇ-ਸਹਿਜੇ ਉਹ ਦਿਨ 'ਚ ਦੋ, ਤਿੰਨ, ਦਸ. .ਵੀਹ ਸਿਗਰਟਾਂ ਫੂਕਣ ਤੱਕ ਜਾ ਪੁੱਜਦਾ ਹੈ। ਮੈਂ ਅਜਿਹੇ ਬੰਦਿਆਂ ਨੂੰ ਜਾਣਦਾ ਹਾਂ ਜਿਨ੍ਹਾਂ ਨੂੰ ਸਵੇਰ ਤੋਂ ਰਾਤ ਸੌਣ ਵੇਲੇ ਤੱਕ 50 ਸਿਗਰਟਾਂ ਪੀਣ ਦੀ ਆਦਤ ਸੀ। ਮੈਂ ਜਿਹੜਾ ਨੁਕਤਾ ਸਪੱਸ਼ਟ ਕਰਨਾ ਚਾਹੁੰਦਾ ਹਾਂ, ਉਹ ਇਹ ਹੈ ਕਿ ਉਹਨਾਂ ਰੋਜ਼ਾਨਾ ਵੀਹ, ਤੀਹ ਜਾਂ ਪੰਜਾਹ ਸਿਗਰਟਾਂ ਤੋਂ ਆਦਤ ਸ਼ੁਰੂ ਨਹੀਂ ਸੀ ਕੀਤੀ। ਉਹਨਾਂ ਦੀ ਇਹ ਆਦਤ ਸਹਿਜੇ-ਸਹਿਜੇ ਵਧੀ ਸੀ। ਤੇ ਉਹ ਇਸ ਆਦਤ ਤੋਂ ਛੁਟਕਾਰਾ ਸਿਗਰਟਾਂ ਦੀ ਗਿਣਤੀ ਸਹਿਜੇ-ਸਹਿਜੇ ਘਟਾ ਕੇ ਹੀ ਪਾ ਸਕਦੇ ਹਨ। ਦੂਜੇ ਸ਼ਬਦਾਂ ਵਿਚ ਜਿਵੇਂ ਕੋਈ ਆਦਤ ਸਹਿਜੇ ਸਹਿਜੇ ਲਤ ਬਣਦੀ ਹੈ, ਇਸੇ ਤਰ੍ਹਾਂ ਉਹ ਛੁੱਟਦੀ ਵੀ ਸਹਿਜੇ ਸਹਿਜੇ ਹੈ।

ਮੈਂ ਆਪਣੇ ਜੀਵਨ ਵਿਚੋਂ ਹੀ ਇਕ ਉਦਾਹਰਨ ਦਿੰਦਾ ਹਾਂ। ਮੈਂ ਆਪਣੀ ਜ਼ਿੰਦਗੀ ਵਿਚ ਕਦੇ ਵੀ ਸਿਗਰਟ-ਸ਼ਰਾਬ ਨਹੀਂ ਪੀਤੀ ਤੇ ਨਾ ਹੀ ਕਦੇ ਕਿਸੇ ਨਸ਼ੀਲੀ ਦਵਾਈ ਦਾ ਸੇਵਨ ਕੀਤਾ ਹੈ। ਪਰ ਨੌਕਰੀ ਉੱਤੇ ਲਗਣ ਤੋਂ ਬਾਅਦ ਮੈਂ ਚਾਹ ਦਾ ਆਦੀ ਹੋ ਗਿਆ ਸੀ। ਸ਼ਾਇਦ ਇਹ ਰਤਾ ਕੁ ਸਖ਼ਤ ਸ਼ਬਦ ਹੈ। ਮੈਂ ਕਦੇ ਵੀ ਤੇਜ਼ ਚਾਹ ਨਹੀਂ ਪੀਤੀ, ਨਾ ਹੀ ਸਾਧਾਰਨ ਚਾਹ ਕਦੇ ਬਹੁਤੀ ਮਾਤਰਾ ਵਿਚ ਪੀਤੀ ਹੈ। ਪਰ ਮੈਂ ਮਿਥੇ ਸਮੇਂ ਉੱਤੇ ਕੱਪ ਜਾਂ ਡੇਢ ਕੱਪ ਚਾਹ ਜ਼ਰੂਰ ਪੀਂਦਾ ਸੀ। ਮੈਂ ਚਾਹੇ ਕਿੰਨਾ ਵੀ ਰੁਝਿਆ ਹੁੰਦਾ, ਐਨ ਮਿਥੇ ਸਮੇਂ ਉੱਤੇ ਮੈਨੂੰ ਚਾਹ ਦੀ ਤਲਬ ਲੱਗ ਜਾਂਦੀ। ਉਮਰ ਵਧਣ ਨਾਲ ਮੈਨੂੰ ਕਿਸੇ ਨੇ ਦੱਸਿਆ ਕਿ ਚਾਹ ਮੇਰੇ ਲਈ ਹਾਨੀਕਾਰਕ ਹੈ ਅਤੇ ਮੈਂ ਵੀ ਮਹਿਸੂਸ ਕੀਤਾ ਕਿ ਗੱਲ ਠੀਕ ਹੈ। ਪਰ ਮੈਂ ਚਾਹ ਮੂਲੋਂ ਹੀ ਬੰਦ ਨਹੀਂ ਸੀ ਕਰਨੀ ਚਾਹੁੰਦਾ। ਮੈਂ ਸਹਿਜੇ-ਸਹਿਜੇ ਚਾਹ-ਪੱਤੀ ਦੀ ਮਾਤਰਾ ਘਟਾਉਣੀ ਸ਼ੁਰੂ ਕਰ ਦਿੱਤੀ। ਹੁਣ ਮੈਂ ਸਵੇਰੇ ਜਿਹੜੇ ਦੋ ਕੱਪ ਚਾਹ ਦੇ ਪੀਂਦਾ ਹਾਂ, ਉਹਨਾਂ ਵਿਚ ਪੱਤੀ ਓਨੀਂ ਕੁ ਹੀ ਹੁੰਦੀ ਹੈ ਜਿੰਨੀ ਮੈਂ 30-40 ਸਾਲ ਪਹਿਲਾਂ ਇਹ ਆਦਤ ਪੈਣ ਵੇਲੇ ਪੀਂਦਾ ਹੁੰਦਾ ਸੀ। ਹੋਰ ਤੇ ਹੋਰ, ਹੁਣ ਮੈਂ ਜਿਹੜੀ ਚਾਹ ਪੀਂਦਾ ਹਾਂ ਉਹਦੇ ਵਿਚ ਕੇਵਲ ਚਾਹ-ਪੱਤੀ ਨਹੀਂ ਹੁੰਦੀ, ਸਗੋਂ ਬਿਨਫ਼ਸਾ ਵੀ ਰਲਿਆ ਹੁੰਦਾ ਹੈ। ਇਹਦਾ ਦੂਹਰਾ ਲਾਭ ਹੈ। ਸਵੇਰੇ ਥੋੜ੍ਹਾ ਜਿਹਾ ਬਿਨਫ਼ਸਾ ਪੀਣਾ ਸਿਹਤ ਲਈ ਚੰਗਾ ਹੁੰਦਾ ਹੈ ਅਤੇ ਇਹਦੇ ਨਾਲ ਮੇਰੀ ਰੰਗ-ਰਹਿਤ ਚਾਹ ਵਿਚ ਥੋੜ੍ਹੀ ਜਿਹੀ ਰੰਗਤ ਵੀ ਆ ਜਾਂਦੀ ਹੈ। ਇਹ ਦੂਜਾ ਕਾਰਨ ਮਨੁੱਖੀ ਮਨੋਵਿਗਿਆਨ ਦਾ ਸਵਾਲ ਹੈ। ਕਿਸੇ ਨੂੰ ਰੋਜ਼ਾਨਾ ਇਹ ਗੱਲ ਚੇਤੇ ਕਰਾਉਣੀ ਠੀਕ ਨਹੀਂ ਹੈ ਕਿ ਤੁਸੀਂ ਹੁਣ ਵੱਡੀ ਉਮਰ ਦੇ ਹੋ ਗਏ ਹੋ, ਇਸ ਲਈ ਤੇਜ਼ ਚਾਹ ਤੁਹਾਡੀ ਸਿਹਤ ਲਈ ਠੀਕ ਨਹੀਂ ਹੈ।

ਮਨੁੱਖੀ ਮਨੋਵਿਗਿਆਨ ਸਾਡੀ ਰੋਜ਼ਾਨਾ ਜ਼ਿੰਦਗੀ ਵਿਚ ਇਕ ਸਭ ਤੋਂ ਵੱਧ ਅਹਿਮ ਭੂਮਿਕਾ ਨਿਭਾਉਂਦਾ ਹੈ। ਇਹ ਏਨੀਂ ਅਹਿਮ ਭੂਮਿਕਾ ਨਿਭਾਉਂਦਾ ਹੈ ਕਿ ਆਮ ਲੋਕ ਇਹਦੀ ਕਲਪਨਾ ਵੀ ਨਹੀਂ ਕਰ ਸਕਦੇ। ਮੈਂ ਮੰਨਦਾ ਹਾਂ ਕਿ ਮੈਂ ਇਸ ਸਬੰਧ ਵਿਚ ਥੋੜ੍ਹਾ ਜਿਹਾ ਸਨਕੀ ਹਾਂ। ਆਪਣੀ ਗੱਲ ਸਪੱਸ਼ਟ ਕਰਨ ਲਈ ਮੈਂ ਇਕ ਉਦਾਹਰਨ ਦਿੰਦਾ ਹਾਂ। ਪਿਛਲੇ ਤੀਹ ਕੁ ਵਰਿਆਂ ਤੋਂ ਮੈਂ ਕਦੇ ਵੀ ਕਿਸੇ ਬਾਰੇ ਇਹ ਨਹੀਂ ਕਿਹਾ ਕਿ ਉਹ ਪੰਜਾਹ ਸਾਲਾਂ ਦੀ ਬੁੱਢ ਵਰੇਸ ਵਿਚ ਹੈ। ਇਹਦੀ ਥਾਂ ਮੈਂ ਕਹਿੰਦਾ ਹਾਂ ਕਿ ਉਹਦੀ

ਉਮਰ ਪੰਜਾਹ ਸਾਲ ਹੈ। ਮੈਂ ਅਜਿਹੇ ਕਈ ਬੰਦਿਆਂ ਨੂੰ ਜਾਣਦਾ ਹਾਂ ਜਿਹੜੇ ਉਮਰ ਦੇ 40-50 ਵਰ੍ਹੇ ਪੂਰੇ ਕਰਨ ਤੋਂ ਬਾਅਦ ਆਪਣੇ-ਆਪ ਨੂੰ ਬਜ਼ੁਰਗ ਸਮਝਣ ਲੱਗ ਪੈਂਦੇ ਹਨ। ਅਜਿਹੇ ਵੀ ਕੁਝ ਲੋਕ ਹੁੰਦੇ ਹਨ ਜਿਹੜੇ ਇਸ ਉਮਰ ਵਿਚ ਪਹੁੰਚ ਕੇ ਬਜ਼ੁਰਗੀ ਵਾਲੀਆਂ ਰਿਆਇਤਾਂ ਮੰਗਣ ਲੱਗ ਪੈਂਦੇ ਹਨ। ਮੈਨੂੰ ਉਦੋਂ ਵੀ ਸਖ਼ਤ ਇਤਰਾਜ਼ ਹੁੰਦਾ ਹੈ, ਜਦੋਂ ਫਾਰਸੀ ਦੇ ਇਸ ਕਥਨ ਦਾ ਹਵਾਲਾ ਦਿੱਤਾ ਜਾਂਦਾ ਹੈ ਕਿ "ਚਿੱਟੇ ਵਾਲ ਮੌਤ ਦਾ ਸੁਨੇਹਾ ਲੈ ਕੇ ਆਉਂਦੇ ਹਨ।" ਮੈਨੂੰ ਪਤਾ ਹੈ ਕਿ ਕੋਈ ਵੀ ਕੁਦਰਤ ਨਾਲ ਧੋਖਾ ਨਹੀਂ ਕਰ ਸਕਦਾ, ਪਰ ਇਹਦੇ ਨਾਲ ਹੀ ਮੈਂ ਆਪਣੇ ਸਮੁੱਚੇ ਜੀਵਨ ਫ਼ਲਸਫ਼ੇ ਵਿਚ ਆਸ਼ਾਵਾਦ ਨੂੰ ਬਹੁਤ ਅਹਿਮ ਸਥਾਨ ਦਿੰਦਾ ਹਾਂ।

ਗੱਲ ਕੁਝ ਲਾਂਭੇ ਚਲੇ ਗਈ ਹੈ। ਮੈਂ ਤਾਂ ਆਦਤਾਂ ਪੱਕਣ ਅਤੇ ਆਦਤਾਂ ਛੱਡਣ ਦੀ ਗੱਲ ਕਰ ਰਿਹਾ ਸੀ। ਜੇ ਲੰਮੇ ਤਜਰਬੇ ਉੱਤੇ ਆਧਾਰਤ ਮੇਰੇ ਵਿਚਾਰਾਂ ਦਾ ਕੋਈ ਮੁੱਲ ਹੈ ਤਾਂ ਮੈਂ ਪੂਰੇ ਜ਼ੋਰ ਨਾਲ ਕਹਾਂਗਾ ਕਿ ਅਜਿਹਾ ਕੁਝ ਵੀ ਨਹੀਂ ਕੀਤਾ ਜਾਣਾ ਚਾਹੀਦਾ ਜੋ ਲੰਮੇ ਸਮੇਂ ਤੋਂ ਬਣੀਆਂ ਹੋਈਆਂ ਆਦਤਾਂ ਜਾਂ ਜੀਵਨ-ਢੰਗ ਲਈ ਝਟਕਾ ਸਾਬਤ ਹੋਵੇ। ਉਦਾਹਰਨ ਵਜੋਂ, ਮੈਂ ਕਹਿ ਸਕਦਾ ਹਾਂ ਕਿ ਕਿਸੇ ਵੀ ਮੋਟੇ ਵਿਅਕਤੀ ਨੂੰ ਆਪਣਾ ਮੋਟਾਪਾ ਤੇਜ਼ੀ ਨਾਲ ਘਟਾਉਣ ਲਈ ਕੁਝ ਨਹੀਂ ਕਰਨਾ ਚਾਹੀਦਾ। ਉਹਨੂੰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਉਹ ਮੋਟਾ ਰਾਤੋ-ਰਾਤ ਨਹੀਂ ਸੀ ਹੋਇਆ ਅਤੇ ਕਿਸੇ ਵੀ ਕਿਸਮ ਦੀ ਵਿਸ਼ੇਸ਼ ਖ਼ੁਰਾਕ, ਦਵਾਈ, ਕਸਰਤ ਉਹਨੂੰ ਰਾਤੋ-ਰਾਤ ਪਤਲਾ ਨਹੀਂ ਕਰ ਸਕਦੀ। ਤਬਦੀਲੀ ਸਹਿਜੇ-ਸਹਿਜੇ, ਸੂਖਮ ਢੰਗ ਨਾਲ ਵਾਪਰਦੀ ਹੈ- ਕੋਈ ਵੀ ਕਾਹਲ ਭਰੀ ਤਬਦੀਲੀ ਫਾਇਦੇ ਨਾਲੋਂ ਨੁਕਸਾਨ ਵੱਧ ਕਰੇਗੀ। 40-50 ਸਾਲ ਦੀ ਉਮਰ ਦੇ ਵਿਅਕਤੀਆਂ ਦੇ ਸਬੰਧ ਵਿਚ ਤਾਂ ਇਹ ਗੱਲ ਵਿਸ਼ੇਸ਼ ਤੌਰ ਉੱਤੇ ਸੱਚ ਹੈ।

ਇਹਦਾ ਭਾਵ ਇਹ ਹੈ ਕਿ ਮੈਨੂੰ ਯੋਗ ਆਸਣਾਂ ਬਾਰੇ ਕੀਤੇ ਜਾਂਦੇ ਵੱਡੇ-ਵੱਡੇ ਦਾਅਵਿਆਂ ਵਿਚ ਕੋਈ ਵਿਸ਼ਵਾਸ ਨਹੀਂ ਹੈ ਕਿ ਇਹਨਾਂ ਨਾਲ ਜਵਾਨੀ ਪਰਤ ਆਉਂਦੀ ਹੈ। ਮੇਰੇ ਕੋਲ ਇਸ ਧਾਰਨਾ ਦੇ ਠੋਸ ਕਾਰਨ ਹਨ। ਇਹਨਾਂ ਆਸਣਾਂ ਦੇ ਪ੍ਰਸੰਸਕ ਚਾਹੇ ਕੁਝ ਵੀ ਕਹੀ ਜਾਣ, ਪਰ ਮੇਰਾ ਵਿਚਾਰ ਹੈ ਕਿ ਅਧਖੜ ਉਮਰ ਵਿਚ ਜੇ ਕੋਈ ਬੰਦਾ ਇਹਨਾਂ ਆਸਣਾਂ ਮੁਤਾਬਿਕ ਆਪਣਾ ਜੀਵਨ-ਢੰਗ ਬਦਲੇਗਾ ਤਾਂ ਉਹਦੀ ਸਮੁੱਚੀ ਸਰੀਰਕ ਪ੍ਰਣਾਲੀ ਨੂੰ ਗੰਭੀਰ ਨੁਕਸਾਨ ਪੁਜ ਸਕਦਾ ਹੈ ਅਤੇ ਉਹਦਾ ਅੰਤ ਛੇਤੀ ਹੋ ਸਕਦਾ ਹੈ। ਭਾਰਤ ਦੀ ਪੁਰਾਤਨ ਸਭਿਅਤਾ ਦੇ ਮੇਰੇ ਨਾਲੋਂ ਵੱਧ ਸੁਹਿਰਦ ਪ੍ਰਸੰਸਕ ਮੌਜੂਦ ਹਨ, ਪਰ ਮੇਰਾ ਤਰਕ ਮੈਨੂੰ ਇਹ ਨਹੀਂ ਭੁੱਲਣ ਦਿੰਦਾ ਕਿ ਕਰਾਮਾਤਾਂ ਦਾ ਯੁੱਗ ਸਮਾਪਤ ਹੋ ਗਿਆ ਹੈ।

## ਇਲਾਜ ਨਾਲੋਂ ਪਰਹੇਜ਼ ਚੰਗਾ

ਜਿੱਥੋਂ ਤੱਕ ਮੈਨੂੰ ਪਤਾ ਹੈ, ਤੰਦਰੁਸਤੀ ਦਾ ਪਹਿਲਾ ਨੇਮ ਇਹ ਹੈ ਕਿ ਜਿੱਥੋਂ ਤੱਕ ਵੀ ਸੰਭਵ ਹੋਵੇ, ਸਾਫ਼, ਕੁਦਰਤੀ ਅਤੇ ਨੇਮਬੱਧ ਜੀਵਨ ਬਤੀਤ ਕਰੋ ਅਤੇ ਦਵਾਈਆਂ ਤੋਂ ਬਚੋ। ਯਾਦ ਰੱਖੋ, ਮੇਰੀ ਸਭਨਾਂ ਨੂੰ ਹੀ ਸਲਾਹ ਹੈ ਕਿ "ਦਵਾਈਆਂ ਤੋਂ ਦੂਰ ਰਹੋ।" ਮੈਂ ਇਹ ਨਹੀਂ ਕਹਿ ਰਿਹਾ ਕਿ "ਕਿਸੇ ਡਾਕਟਰ ਦੇ ਨੇੜੇ ਵੀ ਨਾ ਜਾਉ।" ਮੈਂ ਜੀਵਨ-ਭਰ ਇਸ ਅਸੂਲ ਦੀ ਸਖ਼ਤੀ ਨਾਲ ਪਾਲਣਾ ਕੀਤੀ : ਇਲਾਜ ਨਾਲੋਂ ਪ੍ਰਹੇਜ਼

ਚੰਗਾ। ਪਰ ਲੋਕ ਅਜਿਹਾ ਨਹੀਂ ਕਰਦੇ, ਭਾਵੇਂ ਕਿ ਜ਼ਬਾਨੀ-ਕਲਾਮੀ ਸਾਰੇ ਹੀ ਇਹ ਗੱਲ ਕਹਿੰਦੇ ਹਨ। ਮੈਂ ਕਦੇ ਵੀ ਕੋਈ ਅਜਿਹਾ ਬੰਦਾ ਨਹੀਂ ਵੇਖਿਆ ਜਿਹੜਾ ਪੂਰੀ ਤਰ੍ਹਾਂ ਤੰਦਰੁਸਤ ਹੋਵੇ, ਪਰ ਸਮੇਂ-ਸਮੇਂ ਡਾਕਟਰ ਕੋਲ ਜਾਂਦਾ ਹੋਵੇ, ਉਹਨੂੰ ਪੂਰੀ ਫੀਸ ਦੇ ਕੇ ਆਪਣੀ ਭਵਿੱਖੀ ਸਿਹਤ ਬਾਰੇ, ਆਪਣੀ ਤੰਦਰੁਸਤੀ ਬਣਾਈ ਰਖਣ ਬਾਰੇ ਉਹਦੇ ਤੋਂ ਸਲਾਹ ਲੈਂਦਾ ਹੋਵੇ। ਤੰਦਰੁਸਤ ਹਾਲਤ ਵਿਚ ਵੀ ਸਮੇਂ-ਸਮੇਂ ਕਿਸੇ ਕਾਬਲ ਡਾਕਟਰ ਦੀ ਸਲਾਹ ਲੈਣ ਦਾ ਕੀ ਮਹੱਤਵ ਹੈ, ਇਹ ਗੱਲ ਪ੍ਰਭਾਵਸ਼ਾਲੀ ਢੰਗ ਨਾਲ ਦੱਸਣ ਲਈ ਮੈਂ ਆਪਣੀ ਹੀ ਉਦਾਹਰਨ ਦਿੰਦਾ ਹਾਂ ਕਿ ਮੈਂ ਕਿਵੇਂ ਲਗਾਤਾਰ ਕਰੀਬ ਬਾਰਾਂ ਸਾਲ ਡਾਕਟਰੀ ਚੈੱਕਅਪ ਕਰਾਉਂਦਾ ਰਿਹਾ ਸੀ।

1887 ਵਿਚ ਲਾਹੌਰ ਵਿਚ ਸਰਕਾਰੀ ਕਾਲਜ ਦੀ ਨੌਕਰੀ ਲੈਣ ਤੋਂ ਛੇਤੀ ਹੀ ਬਾਅਦ ਮੇਰੀ ਜਾਣ-ਪਛਾਣ ਇਕ ਬਹੁਤ ਹੀ ਕਾਬਲ ਡਾਕਟਰ ਬੇਲੀ ਰਾਮ ਨਾਲ ਹੋ ਗਈ। ਕਾਰ ਹਾਦਸੇ ਵਿਚ ਦਰਦਨਾਕ ਮੌਤ ਤੱਕ ਉਹ ਸਾਡਾ ਪਰਿਵਾਰਕ ਡਾਕਟਰ ਰਿਹਾ। 1912 ਵਿਚ ਮੇਰਾ ਵੱਡਾ ਪੁੱਤਰ ਡਾ. ਬੀ. ਜੇ. ਸਾਹਨੀ ਇੰਗਲੈਂਡ ਤੋਂ ਪਰਤ ਆਇਆ ਤੇ ਇਸ ਤਰ੍ਹਾਂ ਪਰਿਵਾਰ ਨੂੰ ਡਾਕਟਰੀ ਸਲਾਹ ਮਸ਼ਵਰੇ ਦੀ ਹੋਰ ਵੀ ਸਹੂਲਤ ਹੋ ਗਈ।

ਕੇਵਲ ਇਹੀ ਨਹੀਂ। ਜਦੋਂ ਮੈਂ 35 ਸਾਲ ਦਾ ਸੀ ਉਸ ਵੇਲੇ ਮੈਨੂੰ ਇਕ ਬਹੁਤ ਹੀ ਕਾਬਲ ਡਾਕਟਰ, ਕਰਨਲ ਹੈਂਡਲੇ ਦਾ ਪਤਾ ਲੱਗਾ ਜੋ ਲਾਹੌਰ ਵਿਚ ਤਾਇਨਾਤ ਸੀ। ਮੈਂ ਉਹਨੂੰ ਉਹਦੇ ਘਰ ਜਾ ਕੇ ਮਿਲਿਆ ਤੇ ਪੂਰਾ ਇਕ ਘੰਟਾ ਉਹਦੇ ਕੋਲੋਂ ਚੈੱਕ ਅਪ ਕਰਵਾਈ। ਮੈਂ ਉਹਨੂੰ ਦੱਸਿਆ ਕਿ ਮੇਰੇ ਆਪਣੇ ਖ਼ਿਆਲ ਅਨੁਸਾਰ ਮੈਂ ਹੁਣ ਤੱਕ ਬਿਲਕੁਲ ਠੀਕ-ਠਾਕ ਹਾਂ, ਪਰ ਡਾਕਟਰ ਹੋਣ ਦੇ ਨਾਤੇ ਉਹ ਸਰੀਰ ਵਿਚ ਪਲ ਰਹੀ ਕਿਸੇ ਬਿਮਾਰੀ ਦਾ ਪਤਾ ਲਾ ਸਕਦਾ ਹੈ, ਪੁਰਾਣੀਆਂ ਬਣੀਆਂ ਹੋਈਆਂ ਆਦਤਾਂ ਛੱਡਣ ਜਾਂ ਜਾਰੀ ਰਖਣ ਬਾਰੇ ਸਲਾਹ ਦੇ ਸਕਦਾ ਹੈ। ਇਸ ਤਰ੍ਹਾਂ ਦੇ ਸਲਾਹ-ਮਸ਼ਵਰੇ ਲਈ ਮੈਂ ਕਈ ਵਰ੍ਹਿਆਂ ਤੱਕ ਉਹਦੇ ਕੋਲ ਹਰ ਸਾਲ ਜਾਂਦਾ ਰਿਹਾ। ਇਹ ਸਿਲਸਿਲਾ ਉਦੋਂ ਖ਼ਤਮ ਹੋਇਆ ਜਦੋਂ ਕਰਨਲ ਹੈਂਡਲੇ ਪੱਕੇ ਤੌਰ ਉੱਤੇ ਪੰਜਾਬ ਵਿਚੋਂ ਚਲਿਆ ਗਿਆ। ਪੰਜਾਬ ਵਿਚ ਰਹਿੰਦਿਆਂ, ਜਦੋਂ ਉਹ ਲਾਹੌਰ ਤੋਂ ਕਿਤੇ ਹੋਰ ਵੀ ਤਾਇਨਾਤ ਹੁੰਦਾ ਸੀ, ਮੈਂ ਉੱਥੇ ਵੀ ਹਰ ਸਾਲ ਉਹਦੇ ਕੋਲ ਜਾਂਦਾ ਸੀ। ਮੈਂ ਜਦੋਂ ਵੀ ਚੈੱਕਅਪ ਲਈ ਜਾਂਦਾ, ਉਹਨੂੰ ਫੀਸ ਵਜੋਂ 32 ਰੁਪਏ ਦਿੰਦਾ। ਮੈਨੂੰ ਯਕੀਨ ਹੈ ਕਿ ਇਸ ਤਰ੍ਹਾਂ ਦੀ ਚੈੱਕਅਪ ਦਾ ਬਹੁਤ ਲਾਭ ਹੋਇਆ। ਇਹਦੇ ਨਾਲ ਮੇਰੇ ਬਹੁਤ ਸਾਰੇ ਧਨ ਦੀ ਬਚਤ ਹੀ ਨਹੀਂ ਹੋਈ ਸਗੋਂ ਨਿਰੰਤਰ ਤੰਦਰੁਸਤੀ ਦੀ ਦਾਤ ਵੀ ਮਿਲੀ। ਕਈ ਵਾਰ ਉਹ ਮੇਰੀ ਰੁਟੀਨ ਡਾਕਟਰੀ ਚੈੱਕਅਪ ਨਹੀਂ ਸੀ ਕਰਦਾ, ਸਗੋਂ ਚਾਹ ਦੇ ਕੱਪ ਉੱਤੇ ਗੱਲਾਂ ਕਰਦਾ ਰਹਿੰਦਾ। ਇਹ ਗੱਲਾਂ ਮੇਰੀਆਂ ਲੰਮੀਆਂ ਯਾਤਰਾਵਾਂ, ਮੇਰੇ ਭੋਜਨ ਕਰਨ, ਸੌਣ, ਕੰਮ ਕਰਨ ਤੇ ਦਿਲ-ਪ੍ਰਚਾਵਾ ਕਰਨ ਦੇ ਸਮੇਂ ਬਾਰੇ, ਮੇਰੇ ਦੋਸਤਾਂ ਅਤੇ ਪੜ੍ਹਨ-ਲਿਖਣ ਬਾਰੇ, ਅਸਲ ਵਿਚ ਬੀਤੇ ਸਾਲ 'ਚ ਮੇਰੇ ਜੀਵਨ 'ਚ ਹੋਈਆਂ-ਬੀਤੀਆਂ ਦੇ ਹਰੇਕ ਵੇਰਵੇ ਬਾਰੇ ਹੁੰਦੀਆਂ। ਪਹਿਲੇ ਕੁਝ ਸਾਲਾਂ ਦੌਰਾਨ ਹੀ ਉਹ ਮੈਨੂੰ ਚੰਗੀ ਤਰ੍ਹਾਂ ਜਾਣ ਗਿਆ ਸੀ, ਇਸ ਲਈ ਉਹਦੇ ਸਵਾਲ ਬਹੁਤ ਘੋਖਵੇਂ ਹੁੰਦੇ। ਗੱਲਬਾਤ ਦੌਰਾਨ ਉਹ ਮੈਨੂੰ ਕੁਝ ਸੁਝਾਅ ਵੀ ਦੇਈ ਜਾਂਦਾ ਜੋ ਮੇਰੇ ਲਈ ਬਹੁਤ ਲਾਭਦਾਇਕ ਸਿੱਧ ਹੁੰਦੇ। ਇਸ ਤਰ੍ਹਾਂ ਮੈਂ ਕਈ ਤਰ੍ਹਾਂ ਦੀਆਂ ਬਿਮਾਰੀਆਂ ਤੋਂ ਬਚ ਜਾਂਦਾ।

ਮੈਂ ਇਸ ਤਰ੍ਹਾਂ ਦੇ ਇਕ-ਦੋ ਸੁਝਾਵਾਂ ਦਾ ਜ਼ਿਕਰ ਕਰਾਂਗਾ। ਮੈਂ ਇਕ ਦਿਨ ਉਹਨੂੰ ਦੱਸਿਆ ਕਿ ਮੈਂ ਸਰਦੀਆਂ ਵਿਚ ਹਰ ਮਹੀਨੇ ਆਪਣੇ ਇਕ ਮਿੱਤਰ ਨੂੰ ਮਿਲਣ ਲਈ ਅੰਮ੍ਰਿਤਸਰ ਜਾਇਆ ਕਰਦਾ ਹਾਂ। 1896 ਜਾਂ 1897 ਵਿਚ ਸਰਕਾਰੀ ਕਾਲਜ, ਲਾਹੌਰ ਤੋਂ ਰਿਟਾਇਰ ਹੋਣ ਤੋਂ ਬਾਅਦ ਪ੍ਰੋਫੈਸਰ ਓਮੈਨ ਨੇ ਖ਼ਾਲਸਾ ਕਾਲਜ ਦੀ ਪ੍ਰਿੰਸੀਪਲਸ਼ਿਪ ਦੀ ਪੇਸ਼ਕਸ਼ ਪ੍ਰਵਾਨ ਕਰ ਲਈ ਸੀ। ਮੈਨੂੰ ਉਹਨਾਂ ਨੇ ਪੱਕੇ ਤੌਰ ਉੱਤੇ ਕਹਿ ਰਖਿਆ ਸੀ ਕਿ ਮੈਂ ਮਹੀਨੇ ਦੇ ਆਖ਼ਰੀ ਐਤਵਾਰ ਨੂੰ ਅੰਮ੍ਰਿਤਸਰ ਆ ਜਾਇਆ ਕਰਾਂ। ਮੈਂ ਜਦੋਂ ਵੀ ਵਿਹਲਾ ਹੁੰਦਾ, ਚਲੇ ਜਾਂਦਾ। ਸਵੇਰੇ ਚਾਹ ਦਾ ਕੱਪ ਪੀ ਕੇ ਮੈਂ ਸਾਈਕਲ ਉੱਤੇ ਅੰਮ੍ਰਿਤਸਰ ਜਾ ਪੁੱਜਦਾ ਅਤੇ ਪ੍ਰੋਫੈਸਰ ਓਮੈਨ ਨਾਲ ਪੁਸਤਕਾਂ, ਯੂਨੀਵਰਸਿਟੀ, ਮਿੱਤਰਾਂ-ਦੋਸਤਾਂ ਬਾਰੇ ਅਤੇ ਹੋਰ ਆਮ ਵਿਸ਼ਿਆਂ ਬਾਰੇ ਗੱਲਾਂ ਕਰਦਾ। ਰਾਜਨੀਤਕ ਤੌਰ ਉੱਤੇ ਪ੍ਰੋਫ਼ੈਸਰ ਓਮੈਨ ਐਂਗਲੋ-ਇੰਡੀਅਨ ਸਨ। ਪਰ ਅਸੀਂ ਸੁਚੇਤ ਤੌਰ ਉੱਤੇ ਰਾਜਨੀਤੀ ਨੂੰ ਦੂਰ-ਦੂਰ ਰੱਖਦੇ ਸੀ। ਓਮੈਨ ਪਰਿਵਾਰ ਨਾਲ ਸ਼ਾਮ ਦੀ ਚਾਹ ਪੀ ਕੇ, ਮੈਂ ਆਪਣਾ ਸਾਈਕਲ ਚੁੱਕਦਾ ਤੇ ਹਰਿਮੰਦਰ ਸਾਹਿਬ ਜਾਂਦਾ, ਇਕ-ਦੋ ਦੋਸਤਾਂ ਨੂੰ ਮਿਲਦਾ ਅਤੇ ਰਾਤ ਨੂੰ ਗੱਡੀ ਰਾਹੀਂ ਲਾਹੌਰ ਆ ਜਾਂਦਾ। ਨੁਕਤਾ ਇਹ ਹੈ ਕਿ ਇਹਨਾਂ ਦਿਨਾਂ ਵਿਚ ਮੈਂ ਕਰੀਬ 40 ਮੀਲ ਸਾਈਕਲ ਚਲਾਉਂਦਾ। ਕਰਨਲ ਹੈਂਡਲੇ ਨੂੰ ਪਤਾ ਸੀ ਕਿ ਮੇਰੇ ਗੋਡੇ ਉੱਤੇ ਦੋ ਵਾਰ ਸੱਟ ਲੱਗੀ ਸੀ। ਇਕ ਵਾਰ ਮੈਂ ਟਾਂਗੇ ਨਾਲ ਹੋਈ ਟੱਕਰ ਵਿਚ ਸੱਟ ਲੁਆ ਬੈਠਾ ਸੀ ਅਤੇ ਇਕ ਵਾਰ ਕਾਲਜ ਦੇ ਬੋਰਡਿੰਗ ਹਾਊਸ ਵਿਚ ਦੋਸਤਾਨਾ ਮੁਕਾਬਲੇ ਦੌਰਾਨ ਮੈਂ ਪੀਂਘ ਤੋਂ ਡਿੱਗ ਪਿਆ ਸੀ। ਮੈਂ ਪੂਰੇ ਜ਼ੋਰ ਨਾਲ ਪੀਂਘ ਚੜ੍ਹਾ ਰਿਹਾ ਸੀ ਕਿ ਰੱਸਾ ਟੁੱਟ ਗਿਆ ਸੀ। ਮੈਂ ਕਾਫ਼ੀ ਦੂਰ ਜਾ ਡਿੱਗਿਆ ਸੀ ਤੇ ਕਿਨ੍ਹੀਂ ਚਿਰ ਮੰਜਾ ਮੱਲੀ ਰਖਿਆ ਸੀ। ਹੋਰ ਘੋਖਵੇਂ ਸਵਾਲ ਕਰ ਕੇ ਕਰਨਲ ਹੈਂਡਲੇ ਨੇ ਪਤਾ ਲਾ ਲਿਆ ਕਿ ਜਦੋਂ ਬਹੁਤੀ ਠੰਢ ਪੈਂਦੀ ਹੈ, ਉਦੋਂ ਮੇਰੇ ਜ਼ਖ਼ਮੀ ਗੋਡੇ ਵਿਚ ਮੱਠੀ-ਮੱਠੀ ਦਰਦ ਉਠਦੀ ਹੈ। ਇਸ ਤੋਂ ਪਹਿਲਾਂ ਦੀ ਜਾਂਚ-ਪੜਤਾਲ ਦੌਰਾਨ ਉਹਨੂੰ ਗੰਠੀਏ ਦੀ ਪ੍ਰਵਿਰਤੀ ਦਾ ਵੀ ਸ਼ੱਕ ਪਿਆ ਸੀ। ਹਰੇਕ ਗੱਲ ਉੱਤੇ ਚੰਗੀ ਤਰ੍ਹਾਂ ਗੌਰ ਕਰ ਕੇ ਉਹਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਸਾਈਕਲ ਚਲਾਉਣੀ ਬਿਲਕੁਲ ਬੰਦ ਕਰ ਦੇਵਾਂ। ਉਸ ਤੋਂ ਬਾਅਦ ਮੈਂ ਕੇਵਲ ਇਕ ਵਾਰ ਦੋ ਕੁ ਫ਼ਰਲਾਂਗ ਸਾਈਕਲ ਚਲਾਇਆ ਸੀ ਕਿਉਂਕਿ ਇਕ ਮਰੀਜ਼ ਦੀ ਖ਼ਾਤਰ ਮੇਰਾ ਜਾਣਾ ਜ਼ਰੂਰੀ ਹੋ ਗਿਆ ਸੀ।

ਸਾਈਕਲ ਦੀ ਗੱਲ ਤੁਰੀ ਹੈ ਤਾਂ ਦੋ ਗੱਲਾਂ ਇਹਦੇ ਬਾਰੇ ਵੀ ਕਰ ਲਈਆਂ ਜਾਣ। ਕੁਝ ਲੋਕਾਂ ਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ 1890 ਵਿਆਂ ਦੇ ਸ਼ੁਰੂ ਵਿਚ, ਲਾਹੌਰ ਵਿਚ ਬਹੁਤ ਸਾਰੇ ਲੋਕ, ਯੂਰਪੀ ਤੇ ਭਾਰਤੀ ਲੋਕ ਤਿਪਹੀਏ ਸਾਈਕਲ ਵਰਤਿਆ ਕਰਦੇ ਸਨ। ਮੈਂ ਇਹ ਤਾਂ ਨਹੀਂ ਦੱਸ ਸਕਦਾ ਕਿ ਪੰਜਾਬ ਵਿਚ ਦੁਪਹੀਏ ਸਾਈਕਲ ਕਦੋਂ ਆਏ, ਪਰ ਮੈਨੂੰ ਏਨੀਂ ਕੁ ਗੱਲ ਜ਼ਰੂਰ ਯਾਦ ਹੈ ਕਿ 1890 ਵਿਆਂ ਦੇ ਅੱਧ ਤੱਕ ਵੀ ਕੇਵਲ ਛੇ ਕੁ ਦੁਪਹੀਏ ਸਾਈਕਲ ਚੱਲਦੇ ਸਨ। ਅਗਲਾ ਪਹੀਆ ਬਹੁਤ ਵੱਡਾ, ਸ਼ਾਇਦ ਪੰਜ ਫੁੱਟ ਵਿਆਸ ਦਾ ਹੁੰਦਾ ਸੀ, ਜਦੋਂ ਕਿ ਮਗਰਲਾ ਪਹੀਆ 18 ਇੰਚ ਤੋਂ ਵੱਡਾ ਨਹੀਂ ਸੀ ਹੁੰਦਾ, ਸ਼ਾਇਦ ਕੇਵਲ 15 ਇੰਚ ਦਾ ਹੀ ਹੁੰਦਾ ਸੀ। ਅਜਿਹਾ ਸਾਈਕਲ ਮੇਰੇ ਕਬਾੜ ਵਾਲੇ ਕਮਰੇ ਵਿਚ ਅਜੇ ਵੀ ਪਿਆ ਹੈ। (ਢੁਕਵਾਂ ਮੌਕਾ ਆਉਣ ਉੱਤੇ ਇਹਦੀ ਪ੍ਰਦਰਸ਼ਨੀ ਵੀ ਲਾਈ ਜਾ ਸਕਦੀ ਹੈ)। ਮੈਂ ਇਹ ਸਾਈਕਲ ਕਦੇ ਨਹੀਂ

ਚਲਾਇਆ। ਰੇਲਵੇ ਵਰਕਸ਼ਾਪ ਦੇ ਇਕ-ਦੋ ਮਿਸਤਰੀਆਂ ਕੋਲ ਅਜਿਹੇ ਸਾਈਕਲ ਸਨ। ਸ਼ਾਇਦ ਦੋ-ਤਿੰਨ ਹੋਰ ਬੰਦਿਆਂ ਕੋਲ ਅਜਿਹੇ ਸਾਈਕਲ ਸਨ। ਇਕ ਦਿਨ ਮੈਂ ਤਾਰ-ਘਰ ਜਾ ਰਿਹਾ ਸੀ (ਮੈਨੂੰ ਯਾਦ ਨਹੀਂ ਹੈ ਕਿ ਉਸ ਸਮੇਂ ਤੱਕ ਡਾਕਖਾਨਾ ਬਦਲ ਕੇ ਵਰਤਮਾਨ ਥਾਂ ਉੱਤੇ ਆ ਗਿਆ ਸੀ ਜਾਂ ਨਹੀਂ) ਕਿ ਮੈਂ ਵੇਖਿਆ ਕਿ ਇਕ ਯੂਰਪੀ ਵਿਅਕਤੀ ਅਜਿਹੇ ਦੁਪਹੀਏ ਸਾਈਕਲ ਉੱਤੇ ਚੜ੍ਹਿਆ ਆ ਰਿਹਾ ਹੈ ਜਿਸ ਦੇ ਦੋਵੇਂ ਪਹੀਏ ਲਗਪਗ ਇਕੋ ਜਿਹੇ ਆਕਾਰ ਦੇ ਹਨ। ਐਨ ਉਸੇ ਦਿਨ ਮੈਂ ਆਪਣਾ ਵੱਡੇ ਛੋਟੇ ਪਹੀਆਂ ਵਾਲਾ ਸਾਈਕਲ ਰੱਦ ਕਰ ਦਿੱਤਾ ਅਤੇ ਨਵੀਂ ਕਿਸਮ ਦਾ ਸਾਈਕਲ ਖਰੀਦ ਲਿਆ। ਮੈਂ ਨਵਾਂ ਸਾਈਕਲ ਪਰੇਡ ਗਰਾਊਂਡ (ਹੁਣ ਮਿੰਟੋ ਪਾਰਕ) ਲੈ ਗਿਆ, ਤਿੰਨ ਘੰਟੇ ਲਾ ਕੇ ਉਹਨੂੰ ਚਲਾਉਣਾ ਸਿਖਿਆ ਅਤੇ ਮਜ਼ੇ ਨਾਲ ਉਹਦੇ ਉੱਤੇ ਚੜ੍ਹ ਕੇ ਪਰਤ ਆਇਆ।

ਹਾਂ, ਇਕ ਵਾਰ ਮੈਂ ਜਦੋਂ ਕਰਨਲ ਹੈਂਡਲੇ ਕੋਲ ਗਿਆ ਤਾਂ ਉਹਨੇ ਮਹਿਸੂਸ ਕੀਤਾ ਕਿ ਮੇਰੇ ਸਰੀਰ ਵਿਚ ਗੰਠੀਏ ਦੀ ਪ੍ਰਵਿਰਤੀ ਬਣ ਰਹੀ ਹੈ। ਉਹਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਕਬਜ਼ ਤੋਂ ਬਚਾਂ। ਸੋ ਜਦੋਂ ਵੀ ਮੈਨੂੰ ਕਬਜ਼ ਦੀ ਮਾੜੀ-ਮੋਟੀ ਸ਼ਿਕਾਇਤ ਹੁੰਦੀ ਮੈਂ ਉਹਦੀ ਸਿਫ਼ਾਰਸ਼ ਉੱਤੇ ਇਕ ਵਿਸ਼ੇਸ਼ ਕਿਸਮ ਦਾ ਕਟਨਿਊ ਪਾਊਡਰ ਵਰਤਦਾ। ਮੈਨੂੰ ਇਹ ਵੀ ਦੱਸਿਆ ਗਿਆ ਕਿ ਮੈਂ ਇਹਦੀ ਆਦਤ ਨਾ ਪਾਵਾਂ। ਮੈਂ ਜਦੋਂ ਵੀ ਲੰਮੇ ਸਫਰ ਉੱਤੇ ਜਾਂਦਾ ਇਹ ਪਾਊਡਰ ਨਾਲ ਲੈ ਜਾਂਦਾ। ਮੈਨੂੰ ਜਦੋਂ ਵੀ ਮਹਿਸੂਸ ਹੁੰਦਾ ਕਿ ਪੇਟ ਚੰਗੀ ਤਰ੍ਹਾਂ ਸਾਫ ਨਹੀਂ ਹੋ ਰਿਹਾ ਤਾਂ ਮੈਂ ਬਹੁਤ ਮਾਮੂਲੀ ਮਾਤਰਾ ਵਿਚ ਇਹ ਪਾਊਡਰ ਖਾ ਲੈਂਦਾ।

ਕੁਝ ਸਮੇਂ ਬਾਅਦ ਮੈਂ ਇਕ ਅਜਿਹੀ ਪ੍ਰੈਕਟਿਸ ਸ਼ੁਰੂ ਕਰ ਦਿੱਤੀ ਜਿਸ ਦੇ ਮਾਮੂਲੀ ਜਿਹੇ ਜ਼ਿਕਰ ਨਾਲ ਹੀ ਕੁਝ ਲੋਕ ਹੱਸਣ ਲੱਗ ਪੈਣਗੇ। ਮੈਂ ਇਸ ਦਾ ਜ਼ਿਕਰ ਇਸ ਲਈ ਕਰ ਰਿਹਾ ਹਾਂ ਕਿਉਂਕਿ ਮੇਰਾ ਖ਼ਿਆਲ ਹੈ ਕਿ ਇਸ ਨਾਲ ਕੁਝ ਵਿਅਕਤੀਆਂ ਨੂੰ ਆਪਣੀ ਸਿਹਤ ਸੁਧਾਰਨ ਵਿਚ ਮਦਦ ਮਿਲੇਗੀ। ਜੇ ਗੱਲ ਇੰਜ ਹੋ ਜਾਵੇ ਤਾਂ ਮੈਨੂੰ ਤਾਹਨੇ ਮਾਰਨ ਵਾਲਿਆਂ ਅਤੇ ਮਜ਼ਾਕ ਕਰਨ ਵਾਲਿਆਂ ਦੀ ਪ੍ਰਵਾਹ ਨਹੀਂ।

ਪਿਛਲੇ 40 ਵਰ੍ਹਿਆਂ ਤੋਂ ਮੈਂ ਆਦਤ ਬਣਾਈ ਹੋਈ ਹੈ ਕਿ ਮੈਂ ਪਖਾਨੇ ਵਿਚੋਂ ਨਿਕਲਣ ਤੋਂ ਪਹਿਲਾਂ ਮਲ-ਮੂਤਰ ਦੇ ਰੰਗ, ਕਿਸਮ ਅਤੇ ਸੰਘਣਤਾ ਦੀ ਜ਼ਰੂਰ ਘੋਖ ਕਰਦਾ ਹਾਂ। ਜੇ ਕਿਸੇ ਵੇਲੇ ਇਹਨਾਂ ਤਿੰਨਾਂ ਵਿਚੋਂ ਕਿਸੇ ਵੀ ਇਕ ਪੱਖ ਤੋਂ ਮੇਰੀ ਤਸੱਲੀ ਨਹੀਂ ਹੁੰਦੀ ਤਾਂ ਮੈਂ ਤੁਰੰਤ ਆਪਣੇ ਖਾਣ-ਪੀਣ ਵਿਚ ਜ਼ਰੂਰੀ ਤਬਦੀਲੀ ਕਰ ਦਿੰਦਾ ਹਾਂ, ਕਈ ਵਾਰ ਤਾਂ ਇਕ ਡੰਗ ਦਾ ਫਾਕਾ ਕੱਟਣ ਦੀ ਵੀ ਲੋੜ ਪੈਂਦੀ ਹੈ, ਪਰ ਆਮ ਤੌਰ ਉੱਤੇ ਭੋਜਨ ਦੀ ਮਾਤਰਾ ਘਟਾਉਣ ਜਾਂ ਇਕ-ਦੋ ਚੀਜ਼ਾਂ ਤਜਣ ਨਾਲ ਹੀ ਸਰ ਜਾਂਦਾ ਹੈ। ਇਸ ਸਬੰਧ ਵਿਚ ਮੈਂ ਇਹ ਦੱਸਣਾ ਵੀ ਜ਼ਰੂਰੀ ਸਮਝਦਾ ਹਾਂ ਕਿ ਪਹਿਲੇ ਦਸ ਕੁ ਸਾਲ ਤਾਂ ਮੈਂ ਲਿਖਤੀ ਰਿਕਾਰਡ ਵੀ ਰਖਦਾ ਰਿਹਾ ਸੀ। ਮਲ-ਮੂਤਰ ਦੀਆਂ ਇਹਨਾਂ ਤਿੰਨ ਹਾਲਤਾਂ ਵਿਚੋਂ ਹਰੇਕ ਨੂੰ ਮੈਂ ਦਸ ਨੰਬਰ ਦਿੰਦਾ ਸੀ। ਮੈਂ ਰੋਜ਼ ਹਰੇਕ ਕਾਲਮ ਹੇਠ ਨੰਬਰ ਭਰ ਦਿੰਦਾ ਤੇ ਇਵੇਂ ਆਪਣੇ ਖਾਣ ਉੱਤੇ ਕੰਟਰੋਲ ਰੱਖਦਾ। ਬਾਅਦ ਦੇ ਸਾਲਾ ਵਿਚ ਮੈਂ ਬਸ ਇਹ ਲਿਖਣ ਲਗ ਪਿਆ ਕਿ ਠੀਕ ਹੈ, ਬਹੁਤੀ ਠੀਕ ਨਹੀਂ ਹੈ, ਬਿਲਕੁਲ ਠੀਕ ਨਹੀਂ ਹੈ, ਆਦਿ। ਹੁਣ ਪਿਛਲੇ ਕੁਝ ਕੁ ਸਾਲਾਂ ਤੋਂ ਮੈਂ ਲਿਖਤੀ ਰਿਕਾਰਡ ਨਹੀਂ

ਰਖਦਾ, ਪਰ ਮਲ-ਮੂਤਰ ਦੇ ਰੰਗ, ਕਿਸਮ ਅਤੇ ਸੰਘਣਤਾ ਉੱਤੇ ਨਜ਼ਰ ਮਾਰਨ ਦੀ ਆਦਤ ਨਹੀਂ ਛੱਡੀ। ਇਹ ਆਦਤ ਏਨੀਂ ਪੱਕ ਚੁੱਕੀ ਹੈ ਕਿ ਮੈਂ ਇਹਨੂੰ ਛੱਡਣ ਬਾਰੇ ਸੋਚ ਵੀ ਨਹੀਂ ਸਕਦਾ। ਆਪਣੀ ਇਸ ਆਦਤ ਕਾਰਨ ਮੈਨੂੰ ਗੱਡੀ ਦਾ ਸਫਰ ਕਈ ਵਾਰ ਚੰਗਾ ਨਹੀਂ ਲੱਗਦਾ ਕਿਉਂਕਿ ਗੱਡੀ ਵਿਚ ਮੈਂ ਆਪਣੇ ਮਲ-ਮੂਤਰ ਨੂੰ ਆਪਣੀ ਅੱਖੀਂ ਨਹੀਂ ਵੇਖ ਸਕਦਾ।

ਆਪਣੀ ਇਸ ਆਦਤ ਕਾਰਨ ਮੈਂ ਬੀਤੇ 24 ਘੰਟਿਆਂ ਦੌਰਾਨ ਆਪਣੇ ਖਾਧੇ-ਪੀਤੇ ਬਾਰੇ ਸੋਚਦਾ ਹਾਂ ਅਤੇ ਆਪਣੇ ਸਰੀਰ ਦੀ ਲੋੜ ਅਨੁਸਾਰ ਆਪਣੇ ਰੋਜ਼ਾਨਾ ਭੋਜਨ ਵਿਚ ਤਬਦੀਲੀ ਕਰਦਾ ਹਾਂ। ਉਦਾਹਰਨ ਵਜੋਂ ਮੈਂ ਵੇਖਿਆ ਹੈ ਕਿ ਉਮਰ ਦੇ ਵਧਣ ਨਾਲ ਸਹਿਜੇ-ਸਹਿਜੇ ਮੀਟ ਦੀ ਥਾਂ ਸਬਜ਼ੀਆਂ ਅਤੇ ਫਲਾਂ ਨੇ ਲੈ ਲਈ ਹੈ। ਜਵਾਨੀ ਦੇ ਦਿਨਾਂ ਵਿਚ ਮੈਂ ਮੱਛੀ, ਮੁਰਗੇ ਅਤੇ ਬੱਕਰੇ ਦਾ ਮਾਸ ਢਿੱਡ ਭਰ ਕੇ ਖਾਂਦਾ ਸੀ, ਪਰ ਹੁਣ ਮੈਂ ਮੱਛੀ ਦੇ ਇਕ ਟੁੱਕੜੇ ਜਾਂ ਮੁਰਗੇ ਦੀ ਟੰਗ ਤੋਂ ਵੱਧ ਨਹੀਂ ਖਾਂਦਾ। ਮੈਂ ਕਦੇ-ਕਦੇ ਮੀਟ ਦਾ ਸੂਪ ਪੀਣਾ ਵੀ ਪਸੰਦ ਕਰਦਾ ਹਾਂ। ਆਪਣੇ ਭੋਜਨ ਬਾਰੇ ਬਹੁਤੇ ਵੇਰਵੇ ਵਿਚ ਪੈਣਾ ਮੈਂ ਜ਼ਰੂਰੀ ਨਹੀਂ ਸਮਝਦਾ, ਕਿਉਂਕਿ ਭੋਜਨ ਦੀ ਮਾਤਰਾ ਅਤੇ ਕਿਸਮ ਦਾ ਨਿਰਣਾ ਹਰੇਕ ਵਿਅਕਤੀ ਨੂੰ ਆਪ ਹੀ ਕਰਨਾ ਚਾਹੀਦਾ ਹੈ। ਇਹਦਾ ਨਿਰਣਾ ਹਰੇਕ ਵਿਅਕਤੀ ਨੇ ਆਪਣੀ ਸਰੀਰਕ ਬਣਤਰ ਤੇ ਲੋੜ ਅਨੁਸਾਰ ਕਰਨਾ ਹੁੰਦਾ ਹੈ ਅਤੇ ਵੱਖ-ਵੱਖ ਵਿਅਕਤੀਆਂ ਦੇ ਭੋਜਨ ਦੀ ਮਾਤਰਾ ਅਤੇ ਕਿਸਮ ਵਿਚ ਫਰਕ ਹੋਣਾ ਚਾਹੀਦਾ ਹੈ। ਹੋਰ ਤਾਂ ਹੋਰ, ਇਕ ਹੀ ਵਿਅਕਤੀ ਦੇ ਭੋਜਨ ਦੀ ਮਾਤਰਾ ਅਤੇ ਕਿਸਮ ਵਿਚ ਸਾਲ-ਦਰ-ਸਾਲ, ਮੌਸਮ-ਦਰ-ਮੌਸਮ ਫਰਕ ਪੈਂਦਾ ਹੈ। ਭੋਜਨ ਦੀ ਬਣਤਰ ਨਿਸਚਿਤ ਕਰਨ ਵਿਚ ਏਨੇਂ ਵੰਨਸੁਵੰਨੇ ਪਹਿਲੂ ਕੰਮ ਕਰਦੇ ਹਨ ਕਿ ਕੋਈ ਵੀ ਇਕ ਨੇਮ ਨਿਸਚਿਤ ਨਹੀਂ ਕੀਤਾ ਜਾ ਸਕਦਾ। ਮੈਂ ਕਿਸੇ ਨਾ ਕਿਸੇ ਰੂਪ ਵਿਚ ਦੋ ਪੌਂਡ ਵਧੀਆ ਦੁੱਧ ਪੀਂਦਾ ਹਾਂ। ਕਈ ਵਾਰ ਸਿੱਧਾ ਦੁੱਧ ਹੀ ਪੀ ਲੈਂਦਾ ਹਾਂ ਤੇ ਕਈ ਵਾਰ ਦਹੀਂ ਜਾਂ ਲੱਸੀ ਦੀ ਵਰਤੋਂ ਕਰਦਾ ਹਾਂ। ਮੈਂ ਕਿਸੇ ਨਾ ਕਿਸੇ ਰੂਪ ਵਿਚ ਰੋਜ਼ਾਨਾ ਦੋ ਆਂਡੇ ਜ਼ਰੂਰ ਖਾਂਦਾ ਹਾਂ। ਮੈਂ ਦੁਪਹਿਰ ਅਤੇ ਰਾਤ ਦੇ ਭੋਜਨ ਤੋਂ ਬਾਅਦ ਫਲ ਖਾਣ ਦਾ ਵੀ ਸ਼ੌਕੀਨ ਹਾਂ। ਬੀਤੇ ਚਾਲੀ ਵਰ੍ਹਿਆਂ ਤੋਂ ਮੈਂ ਬਰਫ਼ ਅਤੇ ਆਈਸ ਕਰੀਮ ਤੋਂ ਬੜੀ ਸਾਵਧਾਨੀ ਨਾਲ ਬਚਦਾ ਆ ਰਿਹਾ ਹਾਂ।

ਕੋਈ ਦਸ ਸਾਲ ਪਹਿਲਾਂ, ਭਾਵ ਕਰੀਬ 70 ਸਾਲ ਦੀ ਉਮਰ ਵਿਚ ਮੈਂ ਘਰੋਂ ਬਾਹਰ ਰੋਟੀ ਖਾਣੀ ਛੱਡ ਦਿੱਤੀ ਸੀ। ਉਸ ਤੋਂ ਪਹਿਲਾਂ ਵੀ ਜਦੋਂ ਕਦੇ ਮੈਂ ਘਰੋਂ ਬਾਹਰ ਰੋਟੀ ਖਾਂਦਾ, ਤਾਂ ਮੈਂ ਕਈ ਪਕਵਾਨਾਂ ਨੂੰ ਹੱਥ ਵੀ ਨਾ ਲਾਉਂਦਾ। ਅਜਿਹਾ ਕਰਨ ਦਾ ਮੇਰਾ ਮੰਤਵ ਬੱਸ ਇਹ ਹੁੰਦਾ ਕਿ ਪੇਟ ਉੱਤੇ ਲੋੜ ਨਾਲੋਂ ਵੱਧ ਬੋਝ ਨਾ ਪਵੇ ਅਤੇ ਜੇ ਬਿਲਕੁਲ ਉਹੀ ਨਹੀਂ ਤਾਂ ਕਰੀਬ-ਕਰੀਬ ਉਹੀ ਭੋਜਨ ਖਾਵਾਂ ਜਿਹੜਾ ਮੈਂ ਘਰ ਵਿਚ ਰੋਜ਼ਾਨਾ ਖਾਂਦਾ ਹਾਂ। ਬਹੁਤ ਸਾਰੇ ਪਕਵਾਨਾਂ ਤੋਂ ਮੈਨੂੰ ਇਕ ਤਰ੍ਹਾਂ ਨਾਲ ਭੈ ਆਉਂਦਾ ਹੈ, ਭਾਵੇਂ ਕਿ ਬਹੁਤੇ ਲੋਕ ਮੇਰੇ ਰੋਜ਼ਾਨਾ ਭੋਜਨ ਨੂੰ ਵੀ ਸਾਦਾ ਭੋਜਨ ਨਹੀਂ ਕਹਿਣਗੇ। ਮੈਂ ਥੋੜ੍ਹੀ ਜਿਹੀ ਮਾਤਰਾ ਵਿਚ ਕੋਈ ਨਵਾਂ ਪਕਵਾਨ ਖਾਣਾ ਪਸੰਦ ਕਰਦਾ ਹਾਂ, ਪਰ ਮੁਸ਼ਕਲ ਉਦੋਂ ਹੁੰਦੀ ਹੈ, ਜਦੋਂ ਤੁਹਾਡੇ ਸਾਹਮਣੇ ਛੇ-ਸੱਤ ਪਕਵਾਨ ਸਜਾ ਕੇ ਰੱਖ ਦਿੱਤੇ ਜਾਣ।

ਇਕ ਵਾਰ ਮੇਰੇ ਇਕ ਦੋਸਤ ਨੇ ਮੈਨੂੰ ਆਪਣੇ ਘਰ ਖਾਣੇ ਉੱਤੇ ਬੁਲਾਇਆ। ਮੈਂ ਜਦੋਂ ਪੁੱਜਿਆ ਤਾਂ ਟੇਬਲ ਉੱਤੇ ਵੱਖ-ਵੱਖ ਕਿਸਮਾਂ ਦੇ 52 ਪਦਾਰਥ ਪਰੋਸੇ ਪਏ ਸਨ। ਮੇਰਾ ਮਿੱਤਰ ਕੋਈ ਰਾਜਕੁਮਾਰ ਨਹੀਂ ਸੀ, ਨਾ ਹੀ ਉਹ ਬਹੁਤਾ ਅਮੀਰ ਸੀ। ਅਸੀਂ ਕਿਉਂਕਿ ਲੰਮਾ ਸਮਾਂ ਇਕ-ਦੂਜੇ ਨੂੰ ਮਿਲੇ ਨਹੀਂ ਸੀ, ਇਸ ਲਈ ਉਹਨੇ ਆਪਣੇ ਵਿਤੋਂ ਬਾਹਰ ਜਾ ਕੇ ਵੀ ਮੈਨੂੰ ਸ਼ਾਹਾਨਾ ਦਾਅਵਤ ਦੇਣ ਬਾਰੇ ਸੋਚ ਲਿਆ ਸੀ। ਮੈਨੂੰ ਉਹਦੇ ਨੌਕਰਾਂ ਉੱਤੇ ਵੀ ਤਰਸ ਆਇਆ ਜਿਨ੍ਹਾਂ ਨੇ ਦਿਮਾਗ਼ ਉੱਤੇ ਜ਼ੋਰ ਪਾ ਕੇ ਭੁਲ-ਭੁਲਾ ਚੁੱਕੀਆਂ ਵਿਧੀਆਂ ਚੇਤੇ ਕੀਤੀਆਂ ਹੋਣਗੀਆਂ ਹਨ ਤੇ ਬੜੀ ਮੁਸ਼ਕਲ ਨਾਲ ਵੱਖ-ਵੱਖ ਦੇਸ਼ਾਂ ਦੇ ਇਹ ਪਕਵਾਨ ਤਿਆਰ ਕੀਤੇ ਹੋਣਗੇ। ਮੈਨੂੰ ਇਹਨਾਂ ਪਕਵਾਨਾਂ ਦੇ ਨਾਂ ਵੀ ਨਹੀਂ ਸਨ ਆਉਂਦੇ ਤੇ ਉਹ ਮੈਨੂੰ ਆਪਣੇ ਵੱਲ ਖਿੱਚ ਵੀ ਨਹੀਂ ਸਨ ਰਹੇ। ਮੈਂ ਆਪਣੇ ਮਿੱਤਰ ਨੂੰ ਦੱਸਿਆ ਕਿ ਮੈਂ ਤਾਂ ਉਹੀ ਸਾਦਾ ਤੇ ਤੜਕ-ਭੜਕ ਤੋਂ ਮੁਕਤ ਵਿਅਕਤੀ ਹਾਂ ਜਿਸ ਨੂੰ ਉਹ ਕਈ ਵਰ੍ਹੇ ਪਹਿਲਾਂ ਜਾਣਦਾ ਸੀ। ਮੈਂ ਉਹਨੂੰ ਇਹ ਵੀ ਦੱਸਿਆ ਕਿ ਮੈਨੂੰ ਤਾਂ ਆਹ ਸਾਹਮਣੇ ਪਈਆਂ ਕਈ ਚੀਜ਼ਾਂ ਵਿਚੋਂ ਬਿਮਾਰੀ ਦੀ ਸ਼ਕਲ ਦਿਖਾਈ ਦੇ ਰਹੀ ਹੈ। ਉਹਦੇ ਨਾਲ ਮੇਰੇ ਸਬੰਧ ਬਹੁਤ ਗੂੜ੍ਹੇ ਸਨ, ਇਸ ਲਈ ਮੈਂ ਬਿਨਾਂ ਕਿਸੇ ਝਿਜਕ ਦੇ ਉਹਨੂੰ ਕਿਹਾ ਕਿ ਟੇਬਲ ਉੱਤੇ ਪਰੋਸੇ ਪਏ ਏਨੇਂ ਪਕਵਾਨ ਤਾਂ ਮੈਨੂੰ ਨਵੀਆਂ ਡੱਬੀਆਂ ਵਿਚ ਬੰਦ ਤਾਸ਼ ਦੇ ਪੱਤੇ ਲੱਗਦੇ ਹਨ ਅਤੇ ਮੈਂ ਆਪਣੀ ਸਿਹਤ ਦਾ ਜੂਆ ਖੇਡਣ ਲਈ ਤਿਆਰ ਨਹੀਂ। ਮੈਂ ਉਹਨੂੰ ਨਿਮਰਤਾ ਨਾਲ ਕਿਹਾ ਕਿ ਉਹ ਆਪਣੇ ਨੌਕਰਾਂ ਨੂੰ ਕਹਿ ਕੇ ਪੰਜ-ਚਾਰ ਪਕਵਾਨਾਂ ਨੂੰ ਛੱਡ ਕੇ ਬਾਕੀ ਸਾਰੇ ਪਕਵਾਨ ਚੁਕਵਾ ਦੇਵੇ। ਪਰ ਉਹ ਮੇਰੀ ਗੱਲ ਸੁਣਨ ਲਈ ਤਿਆਰ ਨਹੀਂ ਸੀ। ਉਹਨੇ ਕਿਹਾ ਕਿ ਮੈਨੂੰ ਜੋ ਵੀ ਪਸੰਦ ਹੈ, ਖਾ ਲਵਾਂ ਤੇ ਬਾਕੀ ਦਾ ਪਿਆ ਰਹਿਣ ਦੇਵਾਂ- ਉਹੀ ਦੋਸਤਾਂ ਦੇ ਮਾਣ ਵਿਚ ਚੀਜ਼ਾਂ ਦਾ ਉਜਾੜਾ ਕਰਨ ਦੀ ਭਾਰਤੀ ਰਵਾਇਤ! ਆਖਰ ਮੈਂ ਹੀ ਆਪਣੇ-ਆਪ ਉੱਤੇ ਸੰਜਮ ਲਾਗੂ ਕੀਤਾ ਅਤੇ ਆਪਣੇ ਨੇੜੇ ਪਏ ਪੰਜ ਜਾਂ ਚਾਰ ਪਕਵਾਨ ਲਏ, ਜਦੋਂ ਕਿ ਬਾਕੀਆਂ ਵੱਲ ਵੇਖਿਆ ਵੀ ਨਾ।

## ਲੋਭ ਪਾਪਾਂ ਦੀ ਜੜ੍ਹ ਹੈ

ਕੁਝ ਸਾਲ ਬਾਅਦ ਮੈਨੂੰ ਇਕ ਹੋਰ ਵੀ ਦਿਲਚਸਪ ਸਥਿਤੀ ਵੇਖਣ ਨੂੰ ਮਿਲੀ, ਜਦੋਂ ਮੈਂ ਇਕ ਸ਼ਾਹੀ ਪਰਿਵਾਰ ਦੇ ਵਿਅਕਤੀ ਨਾਲ ਰੋਟੀ ਖਾ ਰਿਹਾ ਸੀ। ਟੇਬਲ ਉੱਤੇ ਅਸੀਂ ਤਿੰਨ ਜਣੇ ਸੀ। ਤੀਜਾ ਬੰਦਾ ਵੀ ਆਪਣੇ-ਆਪ ਨੂੰ ਕਿਸੇ ਉੱਚੇ ਘਰਾਣੇ ਨਾਲ ਸਬੰਧਿਤ ਦੱਸਦਾ ਸੀ। ਸੋ ਸਾਡੀ ਤਿੱਕੜੀ ਬਣੀ ਹੋਈ ਸੀ, ਪਰ ਅਸੀਂ ਤਿੰਨੇ ਹੀ ਸਮਾਜਿਕ ਤੌਰ ਉੱਤੇ ਇਕ-ਦੂਜੇ ਨਾਲੋਂ ਵੱਖਰੇ ਸੀ। ਸੋ ਗੋਲ ਟੇਬਲ ਉੱਤੇ ਇਕ ਪਾਸੇ ਇਕ ਪ੍ਰੋਫ਼ੈਸਰ ਬੈਠਾ ਹੋਇਆ ਸੀ, ਉਹਦੇ ਸੱਜੇ ਉੱਚੇ-ਘਰਾਣੇ ਦਾ ਵਿਅਕਤੀ ਅਤੇ ਖੱਬੇ ਇਕ ਰਾਜਕੁਮਾਰ ਬੈਠਾ ਸੀ। ਦਾਅਵਤ ਸ਼ੁਰੂ ਹੋ ਚੁੱਕੀ ਸੀ। ਸਭ ਤੋਂ ਪਹਿਲਾਂ ਚਾਂਦੀ ਦਾ ਇਕ ਵੱਡਾ ਥਾਲ ਸਾਡੇ ਸਾਹਮਣੇ ਰਖਿਆ ਗਿਆ ਜਿਸ ਵਿਚ ਵੰਨਸੁਵੰਨੇ ਪਦਾਰਥ ਪਰੋਸੇ ਹੋਏ ਸਨ। ਮੈਨੂੰ ਡਰਾਉਣ ਲਈ ਤਾਂ ਥਾਲ ਦਾ ਆਕਾਰ ਹੀ ਕਾਫੀ ਸੀ ਕਿਉਂਕਿ ਮੈਂ ਇਸ ਤੋਂ ਪਹਿਲਾਂ ਭਾਵੇਂ ਪ੍ਰਾਂਤ ਦੇ ਕੁਝ ਵੱਡੇ ਬੰਦਿਆਂ ਨਾਲ ਬੈਠ ਕੇ ਖਾਣਾ ਖਾਣ ਦਾ ਸੁਭਾਗ ਪ੍ਰਾਪਤ ਕਰ ਚੁੱਕਿਆ ਸੀ, ਪਰ ਇਹੋ ਜਿਹਾ ਥਾਲ ਮੈਂ ਕਦੇ ਨਹੀਂ ਸੀ ਵੇਖਿਆ।

ਮੈਂ ਆਪਣੇ ਸ਼ਾਹੀ ਮੇਜ਼ਬਾਨ ਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਸੀ, ਪਰ ਸਾਡੇ ਲਈ ਕੀਤੀ ਗਈ ਇਸ ਸ਼ਾਨਦਾਰ ਦਾਅਵਤ ਦੀ ਤਾਰੀਫ਼ 'ਚ ਮੈਂ ਕੁਝ ਨਹੀਂ ਸੀ ਕਹਿਣਾ ਚਾਹੁੰਦਾ। ਉਹ ਜਿਸ ਰੁਤਬੇ ਉੱਤੇ ਸੀ, ਉਸ ਅਨੁਸਾਰ ਉਹ ਮਾੜੀ ਦਾਅਵਤ ਦੇ ਹੀ ਨਹੀਂ ਸੀ ਸਕਦਾ। ਰੋਟੀ ਖਾਣ ਵੇਲੇ ਵੀ ਮੈਂ ਜਾਣ-ਬੁੱਝ ਕੇ ਕਿਸੇ ਪਕਵਾਨ ਦੀ ਕੋਈ ਤਾਰੀਫ਼ ਨਾ ਕੀਤੀ ਕਿਉਂਕਿ ਰਤਾ ਕੁ ਤਾਰੀਫ਼ ਨਾਲ ਵੀ ਮੇਰੇ ਮੇਜ਼ਬਾਨ ਦਾ ਧਿਆਨ ਮੇਰੇ ਵੱਲ ਖਿੱਚਿਆ ਜਾਣਾ ਸੀ ਤੇ ਉਹਨੇ ਉਸੇ ਹੀ ਤਰ੍ਹਾਂ ਦਾ ਸਵਾਦਿਸ਼ਟ ਇਕ ਹੋਰ ਪਕਵਾਨ ਮੇਰੇ ਅੱਗੇ ਕਰ ਦੇਣਾ ਸੀ। ਐਨ ਸ਼ੁਰੂ ਤੋਂ ਹੀ ਮੈਂ ਮਨ ਬਣਾ ਲਿਆ ਸੀ ਕਿ ਮੈਂ ਥੋੜ੍ਹੇ ਤੋਂ ਥੋੜ੍ਹੇ ਪਕਵਾਨ ਨੂੰ ਹੀ ਹੱਥ ਲਾਉਣਾ ਹੈ। ਬਿਨਾਂ ਸ਼ੱਕ ਮੈਂ ਥਾਲ ਵਿਚ ਪਏ ਸਾਰੇ ਪਕਵਾਨਾਂ ਨੂੰ ਨਜ਼ਰ ਭਰ ਕੇ ਵੇਖਿਆ ਵੀ ਨਹੀਂ ਸੀ। ਮੈਨੂੰ ਯਾਦ ਹੈ ਕਿ ਮੈਂ ਬਿਨਾਂ ਬੋਲਿਆਂ ਕਈ ਵਾਰ ਆਪਣੇ-ਆਪ ਨੂੰ ਕਿਹਾ ਕਿ "ਬੜੀ ਸ਼ਾਨਦਾਰ ਦਾਅਵਤ ਹੈ। ਲਾਲਚ ਤੋਂ ਬਚ ਅਤੇ ਜਿਵੇਂ ਠੀਕ-ਠਾਕ ਆਇਆ ਸੀ, ਉਸੇ ਤਰ੍ਹਾਂ ਠੀਕ-ਠਾਕ ਘਰ ਪਰਤ ਜਾ। ਕੀ ਤੂੰ ਏਦਾਂ ਕਰ ਲਵੇਂਗਾ?" ਮੇਰੇ ਅੰਦਰੋਂ ਹੀ ਜਵਾਬ ਆਇਆ, "ਬਿਨਾਂ ਸ਼ੱਕ।" ਸਾਡੇ ਸਾਹਮਣੇ ਦੋ ਦਰਜਨ ਤੋਂ ਵੱਧ ਪਕਵਾਨ ਪਏ ਸਨ। ਮੈਂ ਫ਼ੈਸਲਾ ਕਰ ਲਿਆ ਕਿ ਦੋ ਤੋਂ ਵੱਧ ਪਕਵਾਨਾਂ ਨੂੰ ਹੱਥ ਵੀ ਨਹੀਂ ਲਾਉਣਾ। ਮੈਂ ਪੁਲਾਉ ਤੋਂ ਸ਼ੁਰੂ ਕੀਤਾ ਅਤੇ ਫੇਰ ਸਭ ਤੋਂ ਨੇੜੇ ਪਏ ਪਕਵਾਨ ਨੂੰ ਹੱਥ ਪਾ ਲਿਆ। ਇਹ ਫੁੱਲ ਗੋਭੀ ਸੀ। ਵਿਚ-ਵਿਚ ਮੈਂ ਹੋਰ ਪਕਵਾਨਾਂ ਨੂੰ ਵੀ ਹੱਥ ਮਾਰ ਲੈਂਦਾ, ਪਰ ਮੂੰਹ ਵਿਚ ਇਕ ਗਰਾਹੀ ਵੀ ਨਾ ਪਾਉਂਦਾ। ਮੈਂ ਉਹਨਾਂ ਵੱਲ ਵੇਖਦਾ ਵੀ ਨਹੀਂ ਸੀ, ਇਸ ਲਈ ਮੈਨੂੰ ਪਤਾ ਹੀ ਨਹੀਂ ਸੀ ਕਿ ਹੋਰ ਕੀ ਕੁਝ ਪਿਆ ਹੈ। ਹੋਰ ਵੇਰਵੇ ਵਿਚ ਜਾਣ ਦੀ ਲੋੜ ਨਹੀਂ ਹੈ। ਸਾਡੇ ਮੇਜ਼ਬਾਨ ਨੇ ਇਕ-ਦੋ ਹੋਰ ਚੀਜ਼ਾਂ ਪੇਸ਼ ਕੀਤੀਆਂ, ਮੈਂ ਉਹ ਥੋੜ੍ਹੀਆਂ-ਥੋੜ੍ਹੀਆਂ ਖਾ ਲਈਆਂ। ਇਹ ਚੀਜ਼ਾਂ, ਬਿਨਾਂ ਸ਼ੱਕ, ਸਵਾਦਿਸ਼ਟ ਸਨ। ਮੇਰੇ ਸੱਜੇ ਪਾਸੇ ਬੈਠੇ ਉੱਚ ਘਰਾਣੇ ਦੇ ਵਿਅਕਤੀ ਨੇ ਇਹਨਾਂ ਚੀਜ਼ਾਂ ਦੀ ਭਾਰੀ ਪ੍ਰਸੰਸਾ ਕੀਤੀ ਜਿਵੇਂ ਕਿ ਉਹਨੇ ਹੋਰਨਾਂ ਚੀਜ਼ਾਂ ਦੀ ਵੀ ਕੀਤੀ ਸੀ। ਇਹਨਾਂ ਦੋ ਚੀਜ਼ਾਂ ਵਿਚੋਂ ਇਕ ਬਦਾਮ ਰਲਾ ਕੇ ਬਣਾਇਆ ਹੋਇਆ ਮਿੱਠਾ ਪਕਵਾਨ ਸੀ। ਇਸ ਪਕਵਾਨ ਦੀ ਵਿਸ਼ੇਸ਼ ਤਾਰੀਫ਼ ਸੁਣਕੇ ਨੌਕਰਾਂ ਨੇ ਮੇਜ਼ਬਾਨ ਦੇ ਇਸ਼ਾਰੇ ਉੱਤੇ ਜਾਂ ਇਸ਼ਾਰੇ ਤੋਂ ਬਿਨਾਂ ਹੀ ਸਾਡੇ ਤਿੰਨਾਂ ਲਈ ਇਕ-ਇਕ ਕੌਲੀ ਹੋਰ ਲਿਆ ਧਰੀ। ਮੈਂ ਤਾਂ ਇਹ ਕਹਿ ਕੇ ਮਾਫ਼ੀ ਮੰਗ ਲਈ : "ਰਾਜਾ ਸਾਹਿਬ, ਮੈਂ ਅਜਿਹੀਆਂ ਭਾਰੀਆਂ ਚੀਜ਼ਾਂ ਖਾਣ ਦਾ ਆਦੀ ਨਹੀਂ ਹਾਂ।" ਮੇਰਾ ਖ਼ਿਆਲ ਹੈ ਕਿ ਮੇਰੇ ਨਾਲ ਬੈਠਾ ਵਿਅਕਤੀ ਬਦਾਮਾਂ ਵਾਲੀ ਪੁਡਿੰਗ ਦੀਆਂ ਚਾਰ-ਪੰਜ ਕੌਲੀਆਂ ਖਾ ਗਿਆ ਸੀ। ਘਰ ਆ ਕੇ ਮੈਂ ਆਦਤਨ ਬਹੁਤ ਸਾਰਾ ਫਲ ਖਾਧਾ ਅਤੇ ਰੋਟੀ ਤੋਂ ਬਿਨਾਂ ਇਕ ਦੋ ਸਬਜ਼ੀਆਂ ਖਾਧੀਆਂ। ਅਗਲੇ ਦਿਨ ਜਦੋਂ ਮੈਂ ਉਸ ਉੱਚੇ ਘਰਾਣੇ ਦੇ ਵਿਅਕਤੀ ਨੂੰ ਮਿਲਿਆ ਤਾਂ ਉਹਨੇ ਦੱਸਿਆ ਕਿ ਰਾਤ ਉਹਨੇ ਬਹੁਤ ਬੇਚੈਨੀ 'ਚ ਕੱਟੀ। ਮੈਂ ਉਹਨੂੰ ਦੱਸਿਆ ਕਿ ਸ਼ਾਸਤਰਾਂ ਵਿਚ ਗੱਲਾਂ ਐਵੇਂ ਹੀ ਨਹੀਂ ਲਿਖੀਆਂ ਹੋਈਆਂ। ਸ਼ਾਸਤਰਾਂ 'ਚ ਲਿਖਿਆ ਹੈ ਕਿ "ਲੋਭ ਪਾਪੋਂ ਕਾ ਮੂਲ ਹੈ।" (ਆਪਣੀ ਗੱਲ ਠੋਸ ਤੇ ਕਾਰਗਰ ਬਣਾਉਣ ਲਈ ਸ਼ਾਸਤਰਾਂ ਦਾ ਹਵਾਲਾ ਸਭ ਤੋਂ ਵਧੀਆ ਰਹਿੰਦਾ ਹੈ।) ਉਹ ਤਾਂ ਸਵੇਰੇ ਵੀ ਬੇਚੈਨ ਫਿਰਦਾ ਸੀ, ਪਰ ਮੈਂ ਆਮ ਵਾਂਗ ਹੀ ਸਵੇਰੇ ਤਿੰਨ ਮੀਲ ਸੈਰ ਕੀਤੀ ਅਤੇ ਆਮ ਵਾਂਗ ਹੀ ਆਪਣੇ ਨਿਤ ਦੇ ਕੰਮਾਂ 'ਚ ਜੁੱਟ ਗਿਆ ਜਿਵੇਂ ਕੁਝ ਹੋਇਆ ਹੀ ਨਾ ਹੋਵੇ।

# ਟਿੱਪਣੀਆਂ

1. **ਐਚ. ਐਫ. ਬਲੈਨਫੋਰਡ, ਐਫ. ਆਰ. ਐਸ.** ਪਹਿਲੇ ਮੌਸਮ-ਵਿਗਿਆਨੀ ਸਨ ਜਿਨ੍ਹਾਂ ਨੇ ਭਾਰਤ ਵਿਚ ਪੈਂਦੇ ਮੀਂਹ ਦਾ ਵਿਸ਼ਾਲ ਅਧਿਅਨ ਕੀਤਾ ਸੀ। (ਬਲੈਨਫੋਰਡ, ਐਚ. ਐਫ., 'ਰੇਨਫ਼ਾਲ ਆਫ਼ ਇੰਡੀਆ', ਮੈਂਬਰ ਭਾਰਤੀ ਮੌਸਮ ਵਿਭਾਗ 3, 658, 1886)

2. **ਜੇ. ਸੀ. ਬੋਸ** (1858-1937) ਭੌਤਿਕ, ਬਿਜਲਈ ਭੌਤਿਕ ਵਿਗਿਆਨਾਂ ਅਤੇ ਪੌਦਿਆਂ ਦੇ ਭੌਤਿਕ-ਵਿਗਿਆਨ ਦੇ ਖੇਤਰਾਂ ਵਿਚ ਭਾਰਤ ਦੇ ਇਕ ਮੋਢੀ ਖੋਜਕਾਰ ਸਨ। ਉਹਨਾਂ ਆਪਣਾ ਖੋਜ ਕਾਰਜ 1894 ਵਿਚ ਜਾਂ ਇਕ-ਦੋ ਸਾਲ ਅਗੜ-ਪਿਛੜ ਸ਼ੁਰੂ ਕੀਤਾ ਸੀ ਜਦੋਂ ਹਰਟਜ਼ ਦੇ ਕੰਮ ਸਦਕਾ ਬਿਜਲਈ ਤਰੰਗਾਂ ਵਿਚ ਉਹਨਾਂ ਦੀ ਦਿਲਚਸਪੀ ਪੈਦਾ ਹੋ ਗਈ ਸੀ। ਉਹ 1915 ਵਿਚ ਪ੍ਰੈਜ਼ੀਡੈਂਸੀ ਕਾਲਜ, ਕਲਕੱਤਾ ਤੋਂ ਰਿਟਾਇਰ ਹੋਏ ਸਨ। 1917 ਵਿਚ ਉਹਨਾਂ ਪੌਦਿਆਂ ਦੀ ਭੌਤਿਕ-ਵਿਗਿਆਨਕ ਖੋਜ ਲਈ ਕਲਕੱਤਾ ਵਿਖੇ ਬੋਸ ਇੰਸਟੀਚਿਊਟ ਕਾਇਮ ਕੀਤਾ ਸੀ। ਇਸ ਕਾਰਜ ਦੀ ਖ਼ਾਤਰ ਉਹਨਾਂ 11 ਲੱਖ ਰੁਪਏ ਦਾ ਪ੍ਰਬੰਧ ਆਪ ਹੀ ਕੀਤਾ ਸੀ।

3. **ਪੀ. ਸੀ. ਰੇਅ** (1861-1944) ਕੌਮਾਂਤਰੀ ਪ੍ਰਸਿੱਧੀ ਦੇ ਰਸਾਇਣ-ਵਿਗਿਆਨੀ ਸਨ। ਲੋਕਾਂ ਵਿਚ ਉਹ ਅਚਾਰੀਆਂ ਪ੍ਰਫੁਲ ਚੰਦਰ ਦੇ ਨਾਂ ਨਾਲ ਪ੍ਰਸਿੱਧ ਸਨ। ਉਹ ਬੰਗਾਲ 'ਚ ਰਸਾਇਣ ਅਤੇ ਔਸ਼ਧੀ ਸਨਅਤਾਂ ਕਾਇਮ ਕਰਨ ਵਾਲੇ ਮੋਢੀਆਂ ਵਿਚੋਂ ਸਨ। ਉਹਨਾਂ ਦੀ ਦਿਲਚਸਪੀ ਦੇ ਕਈ ਖੇਤਰ ਸਨ ਤੇ ਇਸੇ ਕਾਰਨ ਉਹ ਸਮਰੱਥ ਵਿਦਿਆ-ਸ਼ਾਸਤਰੀ, ਨਿਸ਼ਕਾਮ ਦੇਸ਼ਭਗਤ ਅਤੇ ਸਮਰਪਿਤ ਸਮਾਜ-ਸੇਵੀ ਸਨ। ਜਵਾਹਰਲਾਲ ਨਹਿਰੂ ਨੇ ਅਚਾਰੀਆ ਰੇਅ ਬਾਰੇ ਅਤੇ ਉਹਨਾਂ ਦੀਆਂ ਲਿਖਤਾਂ ਬਾਰੇ ਆਪਣੇ ਵਿਚਾਰ ਇਹਨਾਂ ਸ਼ਬਦਾਂ ਵਿਚ ਕਲਮਬੰਦ ਕੀਤੇ ਸਨ : "ਅਚਾਰੀਆ ਰੇਅ ਇਕ ਬਹੁਤ ਵੱਡੀ ਹਸਤੀ ਸਨ। ਇਸ ਤੋਂ ਵੀ ਵਧ ਕੇ ਉਹ ਵਿਗਿਆਨ ਦੇ ਖੇਤਰ ਵਿਚ ਇਕ ਚਮਕਦਾ ਸਿਤਾਰਾ ਸਨ। ਉਹਨਾਂ ਦੇ ਇਕਹਿਰੇ ਸਰੀਰ, ਉਹਨਾਂ ਦੀ ਕੱਟੜ ਦੇਸ਼ਭਗਤੀ, ਉਹਨਾਂ ਦੀ ਵਿਦਵਤਾ ਅਤੇ ਉਹਨਾਂ ਦੀ ਸਾਦਗੀ ਨੇ ਮੈਨੂੰ ਜਵਾਨੀ ਵਿਚ ਬਹੁਤ ਪ੍ਰਭਾਵਿਤ ਕੀਤਾ ਸੀ.. ।"

4. **ਡੇਨਜ਼ਿਲ ਇਬਟਸਨ** ਨੇ ਪੰਜਾਬ ਪ੍ਰਾਂਤ ਵਿਚ ਜਨ-ਗਣਨਾ ਦੇ ਸੁਪਰਿਨਟੈਂਡੈਂਟ, ਡੀ. ਪੀ. ਆਈ ਅਤੇ ਵਿੱਤ ਕਮਿਸ਼ਨਰ ਵਜੋਂ ਅਤੇ ਕੇਂਦਰੀ ਪ੍ਰਾਂਤ ਵਿਚ ਚੀਫ਼ ਕਮਿਸ਼ਨਰ ਵਜੋਂ ਕੰਮ ਕੀਤਾ ਸੀ।

5. **ਆਨੰਦ ਮੋਹਨ ਬੋਸ** (1847-1906) ਭਾਰਤ ਦੇ ਪਹਿਲੇ ਰੈਂਗਲਰ (ਕੈਂਬਰਿਜ ਯੂਨੀਵਰਸਿਟੀ ਦੇ ਗਣਿਤ ਆਨਰਜ਼ ਦੇ ਇਮਤਿਹਾਨ ਵਿਚੋਂ ਅੱਵਲ ਦਰਜਾ ਲੈਣ ਵਾਲੇ) ਸਨ। ਉਹ ਬ੍ਰਹਮੋ ਸਮਾਜ ਦੇ ਇਕ ਆਗੂ, ਸੁਤੰਤਰਤਾ ਲਹਿਰ ਦੇ ਮੋਢੀ, ਵਿਦਿਆ-ਸ਼ਾਸਤਰੀ ਅਤੇ ਸਮਾਜ ਸੁਧਾਰਕ ਸਨ। ਉਹ ਐਨ ਮੁੱਢ ਤੋਂ ਹੀ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਜੁੜ ਗਏ ਸਨ ਅਤੇ 1898 ਵਿਚ ਕਾਂਗਰਸ ਦੇ ਮਦਰਾਸ ਸਮਾਗਮ ਵਿਚ ਇਹਦੇ ਪ੍ਰਧਾਨ ਚੁਣੇ ਗਏ ਸਨ। ਉਹਨਾਂ ਨੇ 1879 ਵਿਚ ਸਿਟੀ ਕਾਲਜ ਕਲਕੱਤਾ ਕਾਇਮ ਕੀਤਾ ਸੀ। ਵਿਦਿਆ ਦੇ ਖੇਤਰ ਵਿਚ ਉਹਨਾਂ ਦੀਆਂ ਸੇਵਾਵਾਂ ਨੂੰ ਧਿਆਨ ਵਿਚ ਰਖਦਿਆਂ ਉਹਨਾਂ ਨੂੰ 1882 ਦੇ ਐਜੂਕੇਸ਼ਨ ਕਮਿਸ਼ਨ ਦਾ ਮੈਂਬਰ ਨਿਯੁਕਤ ਕੀਤਾ ਗਿਆ ਸੀ।

6. **ਸਈਅਦ ਅਹਿਮਦ ਖ਼ਾਨ** (1817-1898) ਨੇ 1875 ਵਿਚ ਮੁਹੰਮਦ ਐਂਗਲੋ ਓਰੀਐਂਟਲ ਕਾਲਜ ਕਾਇਮ ਕੀਤਾ ਸੀ ਜਿਸ ਨੂੰ 1920 ਵਿਚ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਬਣਾ ਦਿੱਤਾ ਗਿਆ ਸੀ। 1882 ਵਿਚ ਸਰਕਾਰ ਨੇ ਉਹਨਾਂ ਨੂੰ ਐਜੂਕੇਸ਼ਨ ਕਮਿਸ਼ਨ ਦਾ ਮੈਂਬਰ ਨਿਯੁਕਤ ਕੀਤਾ ਸੀ। ਦਿੱਲੀ ਦੀਆਂ ਇਤਿਹਾਸਕ ਇਮਾਰਤਾਂ ਦੀ ਭਵਨ-ਨਿਰਮਾਣ ਕਲਾ ਸਬੰਧੀ ਉਹਨਾਂ ਦੀ ਅਹਿਮ ਪੁਸਤਕ "ਅਸਾਰੁਸ ਸੰਦੀਦ" 1847 ਵਿਚ ਛਪੀ ਸੀ। ਉਹਨਾਂ 1866 ਵਿਚ ਪ੍ਰਸਿੱਧ ਸਪਤਾਹਿਕ ਅਖ਼ਬਾਰ "ਅਲੀਗੜ੍ਹ ਇੰਸਟੀਚਿਊਟ ਗਜ਼ਟ" ਦਾ ਪ੍ਰਕਾਸ਼ਨ ਸ਼ੁਰੂ ਕੀਤਾ ਸੀ।

7. **ਅਲੈਗਜ਼ਾਂਡਰ ਪੈਡਲਰ, ਐ.ਫ. ਆਰ. ਐਸ.** ਪ੍ਰੈਜ਼ੀਡੈਂਸੀ ਕਾਲਜ, ਕਲਕੱਤਾ, ਵਿਚ ਕੈਮਿਸਟਰੀ ਦੇ ਪ੍ਰੋਫੈਸਰ ਸਨ। ਉਹਨਾਂ ਨੇ ਬੰਗਾਲ ਸਰਕਾਰ ਦੇ ਅਧੀਨ ਮੌਸਮ ਰਿਪੋਰਟ ਵਜੋਂ ਅਤੇ ਪ੍ਰੈਜੀਡੈਂਸੀ ਕਾਲਜ, ਕਲਕੱਤਾ ਦੇ ਪ੍ਰਿੰਸੀਪਲ ਵਜੋਂ ਵੀ ਕੰਮ ਕੀਤਾ ਸੀ। (1896); 1899 ਵਿਚ ਉਹਨਾਂ ਬੰਗਾਲ ਦੇ ਡੀ. ਪੀ. ਆਈ. ਅਤੇ 1904 'ਚ ਕਲਕੱਤਾ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਵਜੋਂ ਕੰਮ ਕੀਤਾ ਸੀ।

8. **ਅਸੁਤੋਸ਼ ਮੁਕਰਜੀ** (1864-1924) ਨੂੰ ਆਪਣੇ ਸਮੇਂ ਦਾ ਮਹਾਨ ਵਿਦਿਆ-ਸ਼ਾਸਤਰੀ ਅਤੇ ਮਹਾਨ ਨਿਆਂ-ਸ਼ਾਸਤਰੀ ਸਮਝਿਆ ਜਾਂਦਾ ਹੈ। ਉਹ ਕਲਕੱਤਾ ਯੂਨੀਵਰਸਿਟੀ ਵਿਚ ਉਚੇਰੀ ਵਿਦਿਆ ਦੇ ਖੇਤਰ ਦੀ ਇਕ

ਤਰ੍ਹਾਂ ਨਾਲ ਜਾਨ ਸਨ ਅਤੇ ਵੀਹ ਸਾਲਾਂ ਤੱਕ ਉਹ ਕਲਕੱਤਾ ਹਾਈ ਕੋਰਟ ਦੇ ਜੱਜ ਰਹੇ ਸਨ।

9. **ਗੁਰੂ ਗੋਬਿੰਦ ਸਿੰਘ** (1666-1708) ਸਿੱਖਾਂ ਦੇ ਦਸਵੇਂ ਅਤੇ ਆਖਰੀ ਗੁਰੂ ਸਨ। ਉਹਨਾਂ ਨੇ ਆਪਣੇ ਜੀਵਨ-ਕਾਲ ਵਿਚ ਸਿੱਖ ਧਰਮ ਨੂੰ ਇਕ ਨਵੀਂ ਨੁਹਾਰ ਦਿੱਤੀ ਸੀ ਅਤੇ ਸਮਾਜਿਕ ਨਾ-ਬਰਾਬਰੀ ਤੇ ਜਾਤਪਾਤੀ ਵਖਰੇਵਿਆਂ ਦੀ ਨਿਖੇਧੀ ਕੀਤੀ ਸੀ। ਆਪਣੇ ਪਿਤਾ ਗੁਰੂ ਤੇਗ਼ ਬਹਾਦੁਰ ਤੋਂ ਬਾਅਦ ਗੱਦੀ 'ਤੇ ਬੈਠੇ ਗੁਰੂ ਗੋਬਿੰਦ ਸਿੰਘ ਨੇ ਜ਼ੁਲਮ ਦੇ ਟਾਕਰੇ ਲਈ ਆਪਣੇ ਸਿੱਖਾਂ ਨੂੰ ਹਥਿਆਰਬੰਦ ਕੀਤਾ ਸੀ ਤੇ ਮੁਗਲਾਂ ਨਾਲ ਟੱਕਰ ਲਈ ਸੀ। ਉਹਨਾਂ ਦੀ ਬਾਣੀ ਦਸਮ ਗ੍ਰੰਥ ਵਿਚ ਸ਼ਾਮਲ ਕੀਤੀ ਗਈ ਹੈ ਜੋ ਉਹਨਾਂ ਦੇ ਵਿਛੋੜੇ ਤੋਂ ਬਾਅਦ ਸੰਪਾਦਿਤ ਕੀਤਾ ਗਿਆ ਸੀ। ਪਹਾੜੀ ਰਾਜਿਆਂ ਅਤੇ ਮੁਗਲਾਂ ਨਾਲ ਯੁੱਧਾਂ ਦੌਰਾਨ ਉਹਨਾਂ ਕਮਾਲ ਦੀ ਦਲੇਰੀ ਦਾ ਪ੍ਰਗਟਾਵਾ ਕੀਤਾ ਸੀ।

10. **ਮਹਾਰਾਜਾ ਰਣਜੀਤ ਸਿੰਘ** (1780-1839) ਆਧੁਨਿਕ ਭਾਰਤ ਦੇ ਇਤਿਹਾਸ ਦੀ ਇਕ ਸਭ ਤੋਂ ਵੱਧ ਅਹਿਮ ਹਸਤੀ ਹਨ। ਮਹਾਨ ਯੋਧੇ ਰਣਜੀਤ ਸਿੰਘ ਨੇ ਆਪਸ ਵਿਚ ਉਲਝੀਆਂ ਹੋਈਆਂ ਸਿੱਖ ਮਿਸਲਾਂ ਨੂੰ ਫਤਹਿ ਕਰ ਕੇ ਵੱਡਾ ਸਿੱਖ ਰਾਜ ਕਾਇਮ ਕੀਤਾ ਸੀ। 20 ਸਾਲ ਦੀ ਉਮਰ ਵਿਚ ਉਹਨਾਂ ਲਾਹੌਰ 'ਤੇ ਕਬਜ਼ਾ ਕਰ ਲਿਆ ਸੀ ਅਤੇ 1802 ਵਿਚ ਉਹ ਅੰਮ੍ਰਿਤਸਰ 'ਤੇ ਕਾਬਜ਼ ਹੋ ਗਏ ਸਨ। ਮਹਾਰਾਜਾ ਰਣਜੀਤ ਸਿੰਘ ਭਾਵੇਂ ਮਹਾਨ ਯੋਧੇ ਅਤੇ ਤਲਵਾਰ ਦੇ ਧਨੀ ਸਨ, ਪਰ ਉਹ ਸੁਭਾਅ ਪੱਖੋਂ ਸਖ਼ਤ ਨਹੀਂ ਸਨ।

11. **ਹਰੀ ਸਿੰਘ ਨਲਵਾ** ਮਹਾਨ ਸਿੱਖ ਜਰਨੈਲ ਸਨ ਜਿਨ੍ਹਾਂ ਨੇ 6 ਮਈ 1834 ਨੂੰ ਪੇਸ਼ਾਵਰ ਦੇ ਕਿਲੇ 'ਤੇ ਕਬਜ਼ਾ ਕੀਤਾ ਸੀ।

12. **ਰਾਬਿੰਦਰਨਾਥ ਟੈਗੋਰ** (1861-1941) ਭਾਰਤ ਦੇ ਇਕ ਸਭ ਤੋਂ ਵੱਧ ਪ੍ਰਤਿਭਾਸ਼ਾਲੀ ਪੁੱਤਰ ਸਨ। ਉਹਨਾਂ ਦੇ ਚੋਣਵੇਂ ਨਿਬੰਧਾਂ ਦੀ ਪੁਸਤਕ "ਟੂਵਰਡਜ਼ ਯੂਨੀਵਰਸਲ ਮੈਨ" ਦੀ ਭੂਮਿਕਾ ਵਿਚ ਹਮਾਯੂੰ ਕਬੀਰ ਨੇ ਟੈਗੋਰ ਬਾਰੇ ਇਵੇਂ ਲਿਖਿਆ ਹੈ : "ਟੈਗੋਰ ਦੇ ਜੀਵਨ ਅਤੇ ਰਚਨਾਵਾਂ 'ਤੇ ਝਾਤ ਮਾਰੀਏ ਤਾਂ ਉਹਨਾਂ ਦੀ ਪ੍ਰਤਿਭਾ ਦੀ ਹੈਰਾਨੀ ਦੀ ਹੱਦ ਤੱਕ ਵੰਨਸੁਵੰਨਤਾ ਨੂੰ ਵੇਖ ਕੇ ਬੰਦਾ ਕੀਲਿਆ ਹੀ ਜਾਂਦਾ ਹੈ। ਉਹ ਮੂਲ ਰੂਪ ਵਿਚ ਕਵੀ ਸਨ, ਪਰ ਉਹਨਾਂ ਦੀ ਦਿਲਚਸਪੀ ਦੇ ਖੇਤਰ ਕਵਿਤਾ ਤੱਕ ਹੀ ਸੀਮਿਤ ਨਹੀਂ ਸਨ। ਰਚਨਾਵਾਂ ਦੀ ਗਿਣਤੀ ਪੱਖੋਂ ਵੀ ਬਹੁਤ ਥੋੜ੍ਹੇ ਲੇਖਕ ਉਹਨਾਂ ਦਾ ਮੁਕਾਬਲਾ ਕਰ ਸਕਦੇ ਹਨ। ਉਹਨਾਂ ਨੇ ਇਕ ਹਜ਼ਾਰ ਤੋਂ ਵੱਧ ਕਵਿਤਾਵਾਂ ਲਿਖੀਆਂ, ਦੋ ਹਜ਼ਾਰ ਤੋਂ

ਵੱਧ ਗੀਤ ਲਿਖੇ। ਇਸ ਤੋਂ ਇਲਾਵਾ, ਉਹਨਾਂ ਬਹੁਤ ਵੱਡੀ ਗਿਣਤੀ ਵਿਚ ਕਹਾਣੀਆਂ, ਨਾਵਲਾਂ, ਨਾਟਕਾਂ ਅਤੇ ਵੱਖ-ਵੱਖ ਵਿਸ਼ਿਆਂ 'ਤੇ ਨਿਬੰਧਾਂ ਦੀ ਵੀ ਰਚਨਾ ਕੀਤੀ। ਗੁਣਤਾ ਦੇ ਪੱਖੋਂ ਵੀ ਉਹਨਾਂ ਜਿਹੜੀਆਂ ਬੁਲੰਦੀਆਂ ਛੂਹੀਆਂ ਹਨ, ਉਹਨਾਂ ਤੱਕ ਕੁਝ ਕੁ ਬਹੁਤ ਵੱਡੇ ਲੇਖਕ ਹੀ ਪਹੁੰਚ ਸਕੇ ਹਨ।... ਉਹ ਬਹੁਤ ਚੰਗੇ ਸੰਗੀਤਕਾਰ ਵੀ ਸਨ। ਉਹਨਾਂ 70 ਸਾਲ ਦੀ ਉਮਰ ਵਿਚ ਚਿੱਤਰਕਾਰੀ ਸ਼ੁਰੂ ਕੀਤੀ ਅਤੇ ਦਸ ਸਾਲਾਂ ਦੇ ਸਮੇਂ ਵਿਚ ਕਰੀਬ ਤਿੰਨ ਹਜ਼ਾਰ ਚਿੱਤਰ ਬਣਾ ਧਰੇ - ਇਹਨਾਂ ਚਿੱਤਰਾਂ ਵਿਚੋਂ ਕੁਝ ਚਿੱਤਰ ਤਾਂ ਕਲਾ ਪੱਖੋਂ ਅਸਾਧਾਰਨਤਾ ਦਾ ਦਰਜਾ ਪ੍ਰਾਪਤ ਕਰ ਗਏ ਹਨ। ਇਸ ਤੋਂ ਇਲਾਵਾ, ਉਹਨਾਂ ਧਾਰਮਿਕ ਤੇ ਵਿਦਿਅਕ ਚਿੰਤਨ ਵਿਚ, ਸਿਆਸੀ ਤੇ ਸਮਾਜਿਕ ਸੁਧਾਰ ਵਿਚ, ਪਿੰਡਾਂ ਦੇ ਉਥਾਨ ਅਤੇ ਆਰਥਿਕ ਮੁੜ-ਉਸਾਰੀ ਵਿਚ ਜ਼ਿਕਰਯੋਗ ਦੇਣ ਦਿੱਤੀ। ਇਹਨਾਂ ਸਾਰੇ ਖੇਤਰਾਂ ਵਿਚ ਉਹਨਾਂ ਦੀਆਂ ਪ੍ਰਾਪਤੀਆਂ ਏਨੀਆਂ ਵੱਡੀਆਂ ਹਨ ਕਿ ਉਹਨਾਂ ਨੂੰ ਭਾਰਤ ਮਾਂ ਦਾ ਇਕ ਸਭ ਤੋਂ ਮਹਾਨ ਪੁੱਤਰ ਕਹਿਣਾ ਕੋਈ ਅਤਿਕਥਨੀ ਨਹੀਂ ਹੈ। ਉਹ ਭਾਰਤ ਮਾਂ ਦੇ ਅਜਿਹੇ ਪੁੱਤਰ ਹਨ ਜਿਨ੍ਹਾਂ ਦਾ ਸੁਨੇਹਾ ਸਮੁੱਚੀ ਮਾਨਵਜਾਤੀ ਲਈ ਹੈ।"

13. **ਰਾਜਾ ਰਾਮਮੋਹਨ ਰਾਇ** (1772-1833) ਸਮਾਜ-ਸੁਧਾਰਕ ਅਤੇ ਰਾਜਨੇਤਾ ਸਨ। ਉਹਨਾਂ ਬ੍ਰਹਮੋ ਸਮਾਜ ਦੀ ਨੀਂਹ ਰੱਖੀ ਸੀ। ਉਹਨਾਂ ਸਤੀ ਦੀ ਚੰਦਰੀ ਰਸਮ ਵਿਰੁੱਧ ਬਹੁਤ ਵੱਡਾ ਜ਼ਹਾਦ ਛੇੜਿਆ ਸੀ ਤੇ ਇਹਦੇ ਵਿਚ ਸਫ਼ਲਤਾ ਪ੍ਰਾਪਤ ਕੀਤੀ ਸੀ। ਮੁਗ਼ਲ ਤਖ਼ਤ 'ਤੇ ਅਕਬਰ II ਦੇ ਦਾਅਵੇ ਦੀ ਵਕਾਲਤ ਲਈ ਉਹ ਇੰਗਲੈਂਡ ਗਏ ਸਨ ਅਤੇ ਬ੍ਰਿਸਟਲ ਵਿਚ ਉਹਨਾਂ ਦਾ ਦਿਹਾਂਤ ਹੋ ਗਿਆ ਸੀ।

14. **ਦੇਵਿੰਦਰਨਾਥ ਟੈਗੋਰ** ( 1817-1905) ਬ੍ਰਹਮੋ ਸਮਾਜ ਦੇ ਆਗੂ ਸਨ ਅਤੇ ਜੋੜਾਸਾਂਕੋ (ਕਲਕੱਤਾ) ਦੇ ਪ੍ਰਸਿੱਧ ਟੈਗੋਰ ਪਰਿਵਾਰ ਨਾਲ ਸਬੰਧਿਤ ਸਨ। ਬਚਪਨ ਵਿਚ ਸ੍ਰੀ ਦੇਵਿੰਦਰਨਾਥ ਆਧੁਨਿਕ ਭਾਰਤ ਦੇ ਇਕ ਉਸਰਈਏ ਰਾਮਮੋਹਨ ਰਾਇ ਦੇ ਸੰਪਰਕ ਵਿਚ ਆ ਗਏ ਸਨ। ਰਾਮਮੋਹਨ ਰਾਇ ਦੀ ਸ਼ਖ਼ਸੀਅਤ ਨੇ ਉਹਨਾਂ ਦੇ ਮਨ 'ਤੇ ਡੂੰਘਾ ਪ੍ਰਭਾਵ ਪਾਇਆ ਸੀ। ਇਤਿਹਾਸਕ ਤੱਤਵਬੋਧਿਨੀ ਸਭਾ, ਜਿਸ ਨੇ ਆਧੁਨਿਕ ਬੰਗਾਲ ਦੀਆਂ ਰਾਵਾਂ ਅਤੇ ਵਿਚਾਰਾਂ ਨੂੰ ਘੜਿਆ, ਸ੍ਰੀ ਦੇਵਿੰਦਰਨਾਥ ਨੇ 1839 ਵਿਚ ਕਾਇਮ ਕੀਤੀ ਸੀ। ਸੱਚੇ ਦੇਸ਼-ਭਗਤ ਸ੍ਰੀ ਦੇਵਿੰਦਰਨਾਥ ਨੇ 1882 ਵਿਚ ਬੰਗਾਲੀ ਭਾਸ਼ਾ ਦੇ ਪ੍ਰਚਾਰ ਲਈ ਸਰਵ ਤਤਵਦੀਪਿਕਾ ਸਭਾ ਵੀ ਕਾਇਮ ਕੀਤੀ ਸੀ। ਲੋਕਾਂ ਨੂੰ ਸਿਆਸੀ ਤੌਰ ਉੱਤੇ ਜਾਗਰਿਤ ਕਰਨ ਵਿਚ ਉਹਨਾਂ ਦੀ ਭੂਮਿਕਾ ਬਹੁਤ ਨਿੱਗਰ ਹੈ।

ਉਹਨਾਂ ਦੇ ਮਿੱਤਰ ਅਤੇ ਅਨੁਆਈ ਸਤਿਕਾਰ ਨਾਲ ਉਹਨਾਂ ਨੂੰ ਮਹਾਂਰਿਸ਼ੀ ਕਿਹਾ ਕਰਦੇ ਸਨ।

15. **ਮਹਿੰਦਰ ਲਾਲ ਸਰਕਾਰ** (1833-1904) ਨੇ ਮੈਡੀਕਲ ਦਾ ਫਾਈਨਲ ਇਮਤਿਹਾਨ ਮੈਡੀਕਲ ਕਾਲਜ, ਕਲਕੱਤਾ ਤੋਂ 1860 ਵਿਚ ਪਾਸ ਕੀਤਾ ਸੀ ਅਤੇ 1863 ਵਿਚ ਐਮ. ਡੀ. ਦੀ ਡਿਗਰੀ ਲਈ ਸੀ। 1870 ਵਿਚ ਉਹ ਕਲਕੱਤਾ ਯੂਨੀਵਰਸਿਟੀ ਦੇ ਫ਼ੈਲੋ ਨਿਯੁਕਤ ਕੀਤੇ ਗਏ ਸਨ ਅਤੇ 1887 ਵਿਚ ਕਲਕੱਤਾਂ ਦੇ ਸ਼ੈਰਿਫ਼, 1887 ਤੋ 1893 ਤੱਕ ਉਹ ਬੰਗਾਲ ਵਿਧਾਨਕ ਕੌਂਸਲ ਦੇ ਮੈਂਬਰ ਰਹੇ ਸਨ ਅਤੇ ਕਲਕੱਤਾ ਦੀਆਂ ਕਈ ਸੋਸਾਇਟੀਆਂ ਨਾਲ ਕਿਸੇ ਨਾ ਕਿਸੇ ਰੂਪ ਵਿਚ ਜੁੜੇ ਹੋਏ ਸਨ। 1876 ਵਿਚ ਉਹਨਾਂ "ਇੰਡੀਅਨ ਐਸੋਸੀਏਸ਼ਨ ਫ਼ਾਰ ਦੀ ਕਲਟੀਵੇਸ਼ਨ ਆਫ਼ ਸਾਇੰਸ" ਦੀ ਸਥਾਪਨਾ ਕੀਤੀ ਜੋ ਭਾਰਤ ਵਿਚ ਵਿਗਿਆਨਕ ਖੋਜ ਦੀ ਪਹਿਲੀ ਸੰਸਥਾ ਸੀ।

16. **ਰੁਦਯਾਰਡ ਕਿਪਲਿੰਗ** (1865-1936) ਇਕ ਬਰਤਾਨਵੀ ਲੇਖਕ ਅਤੇ ਕਵੀ ਸਨ। ਉਹਨਾਂ ਦਾ ਜਨਮ ਬੰਬਈ ਵਿਚ ਹੋਇਆ ਸੀ, ਪਰ ਪੜ੍ਹਾਈ ਉਹਨਾਂ ਇੰਗਲੈਂਡ ਵਿਚ ਕੀਤੀ ਸੀ। 1882 ਤੋਂ 1889 ਤੱਕ ਉਹਨਾਂ ਇਕ ਪੱਤਰਕਾਰ ਵਜੋਂ ਭਾਰਤ ਵਿਚ ਕੰਮ ਕੀਤਾ ਸੀ। 1907 ਵਿਚ ਉਹਨਾਂ ਨੂੰ ਸਾਹਿਤ ਦਾ ਨੋਬੇਲ ਪੁਰਸਕਾਰ ਮਿਲਿਆ ਸੀ। ਉਹਨਾਂ ਦੀਆਂ ਕੁਝ ਅਹਿਮ ਪੁਸਤਕਾਂ ਇਹ ਹਨ: "ਦਾ ਜੰਗਲ ਬੁੱਕ", "ਕਿਮ", "ਜਸਟ ਸੋ ਸਟੋਰੀਜ਼", "ਪੁਕ ਆਫ ਪੁਕਜ਼ ਹਿਲ", "ਡੈਬਿਟਸ ਐਂਡ ਕਰੈਡਿਟਸ", "ਲਿਮਿਟਿਸ ਐਂਡ ਰੀਨੀਉਲਜ਼", ਆਦਿ।

17. **ਜੀਉਪੇ ਮੈਜ਼ਿਨੀ** (1805-1877) ਇਕ ਇਤਾਲਵੀ ਚਿੱਤਰਕਾਰ ਸਨ ਤੇ ਉਹਨਾਂ ਨੇ ਇਤਾਲਵੀ ਏਕੀਕਰਣ ਦੀ ਲਹਿਰ ਵਿਚ ਮੋਹਰੀ ਭੂਮਿਕਾ ਨਿਭਾਈ ਸੀ। 1831 ਵਿਚ ਉਹਨਾਂ "ਯੰਗ ਇਟਲੀ" ਨਾਂ ਦੀ ਸੰਸਥਾ ਦੀ ਨੀਂਹ ਰੱਖੀ ਜੋ ਯੂਨਾਈਟਿਡ ਰੀਪਬਲੀਕਨ ਇਟਲੀ ਦੀ ਸਥਾਪਨਾ ਲਈ ਇਕ ਲਹਿਰ ਬਣ ਗਈ ਹੈ। ਸ੍ਰੀ ਮੈਜ਼ਿਨੀ ਨੇ ਆਪਣੀ ਜ਼ਿੰਦਗੀ ਦੇ ਬਹੁਤੇ ਸਾਲ ਫ਼ਰਾਂਸ, ਸਵਿਟਜ਼ਰਲੈਂਡ ਅਤੇ ਇੰਗਲੈਂਡ 'ਚ ਜਲਾਵਤਨੀ ਭੋਗਦਿਆਂ ਕੱਟੇ।

18. **ਕਾਸੀਮੀਰ ਫ਼ੈਜਨਜ਼** (1887-1975) ਨੇ ਇੰਗਲੈਂਡ ਦੇ ਫ਼ਰੈਡਰਿਕ ਸੌਡੀ ਦੇ ਨਾਲ-ਨਾਲ ਰੇਡੀਓਐਕਟਿਵ ਡਿਸਪਲੇਸਮੈਂਟ ਨੇਮ ਦੀ ਖੋਜ ਕੀਤੀ ਸੀ। ਉਹਨਾਂ ਨੇ ਲੀਪਜ਼ਿਗ, ਹੈਡਲਬਰਗ, ਜ਼ਿਊਰਿਖ ਅਤੇ ਮਾਨਚੈਸਟਰ ਯੂਨੀਵਰਸਿਟੀਆਂ 'ਚ ਅਧਿਐਨ ਕੀਤਾ ਸੀ। ਉਹ 1911 ਤੋਂ 1917 ਤੱਕ

ਕਾਰਲਸਰੂਏ ਵਿਖੇ ਤੈਕਨੀਸ਼ੇ ਹੋਚਸ਼ੂਲੇ ਦੀ ਫ਼ੈਕੁਲਟੀ ਵਿਚ ਰਹੇ ਸਨ। ਉਹਨਾਂ ਓਟੋ ਗੋਹਰਿੰਗ ਨਾਲ ਮਿਲ ਕੇ ਯੂਰੇਨੀਅਮ x2 ਦੀ ਕਾਢ ਕੱਢੀ ਸੀ ਜਿਸ ਨੂੰ ਅੱਜਕੱਲ੍ਹ ਪ੍ਰੋਟੈਕਟੀਨੀਅਮ-234 ਕਿਹਾ ਜਾਂਦਾ ਹੈ।

19 **ਪਹਿਲੀ ਸੰਸਾਰ ਜੰਗ** (1914-1918) ਇਤਿਹਾਦੀ ਤਾਕਤਾਂ (ਬਰਤਾਨੀਆ ਤੇ ਬਰਤਾਨਵੀ ਸਾਮਰਾਜ ਦੇ ਹੋਰ ਦੇਸ਼ਾਂ, ਫ਼ਰਾਂਸ, ਰੂਸ, ਬੈਲਜੀਅਮ, ਜਾਪਾਨ, ਸਰਬੀਆ, ਇਟਲੀ, ਪੁਰਤਗਾਲ, ਰੁਮਾਨੀਆ ਤੇ ਯੂਨਾਨ) ਅਤੇ ਕੇਂਦਰੀ ਤਾਕਤਾਂ (ਜਰਮਨੀ, ਆਸਟਰੀਆ ਹੰਗਰੀ, ਤੁਰਕੀ ਅਤੇ ਬੁਲਗੇਰੀਆ) ਵਿਚਕਾਰ ਲੜੀ ਗਈ ਸੀ। ਇਸ ਜੰਗ ਵਿਚ 80 ਲੱਖ ਤੋਂ ਵੱਧ ਲੋਕ ਮਾਰੇ ਗਏ ਸਨ ਅਤੇ ਕਰੀਬ 21 ਕਰੋੜ ਲੋਕ ਜ਼ਖ਼ਮੀ ਹੋਏ ਸਨ।

20 **ਪ੍ਰਾਰਥਨਾ ਸਮਾਜ** ਦੀ ਮਹਾਰਾਸ਼ਟਰ ਵਿਚ ਸਥਾਪਨਾ ਬ੍ਰਹਮੋ ਸਮਾਜ ਲਹਿਰ ਸਦਕਾ ਹੀ ਹੋਈ ਸੀ। ਬ੍ਰਹਮੋ ਸਮਾਜ ਵਾਂਗ ਹੀ ਇਹ ਰੱਬ ਦੀ ਤਰਕਸ਼ੀਲ ਭਗਤੀ ਅਤੇ ਸਮਾਜ ਸੁਧਾਰ 'ਤੇ ਜ਼ੋਰ ਦਿੰਦਾ ਸੀ। ਪ੍ਰਾਰਥਨਾ ਸਮਾਜ ਪੱਛਮੀ ਭਾਰਤ ਵਿਚ ਸਮਾਜ ਸੁਧਾਰ ਦੀਆਂ ਕਈ ਸਰਗਰਮੀਆਂ ਦਾ ਕੇਂਦਰ ਰਿਹਾ ਹੈ ਅਤੇ ਇਹਦੀ ਸਫਲਤਾ ਦਾ ਸਿਹਰਾ ਮੁੱਖ ਤੌਰ ਉੱਤੇ ਮਹਾਦੇਵ ਗੋਵਿੰਦ ਰਾਣਾਡੇ ਦੇ ਸਿਰ ਬੱਝਦਾ ਹੈ।

21. **ਮਹਾਦੇਵ ਗੋਵਿੰਦ ਰਾਣਾਡੇ** (1842-1901) ਨੂੰ ਭਾਰਤੀ ਅਰਥ-ਸ਼ਾਸਤਰ ਦਾ ਪਿਤਾਮਾ ਮੰਨਿਆ ਜਾਂਦਾ ਹੈ। *ਇੰਡੀਅਨ ਇਕਨਾਮਿਕਸ* ਅਤੇ *ਰਾਈਜ਼ ਆਫ਼ ਦੀ ਮਰਾਠਾ ਪਾਵਰ* ਉਹਨਾਂ ਦੀਆਂ ਪ੍ਰਸਿੱਧ ਪੁਸਤਕਾਂ ਹਨ। ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੋਢੀਆਂ ਵਿਚੋਂ ਇਕ ਸਨ। 1893 ਤੋਂ 1901 ਤੱਕ ਉਹ ਬੰਬਈ ਹਾਈ ਕੋਰਟ ਦੇ ਜੱਜ ਰਹੇ ਸਨ। 1861 ਵਿਚ ਵਿਧਵਾ ਵਿਆਹ ਐਸੋਸੀਏਸ਼ਨ (ਵਿਡੋ ਮੈਰਿਜ ਐਸੋਸੀਏਸ਼ਨ) ਜਿਨ੍ਹਾਂ ਲੋਕਾਂ ਨੇ ਕਾਇਮ ਕੀਤੀ ਸੀ, ਸ੍ਰੀ ਰਾਣਾਡੇ ਉਹਨਾਂ ਵਿਚ ਸਭ ਤੋਂ ਮੂਹਰੇ ਸਨ। ਪ੍ਰਸਿੱਧ "ਡੱਕਨ ਐਜੂਕੇਸ਼ਨ ਸੋਸਾਇਟੀ" ਵੀ ਉਹਨਾਂ ਦੀ ਪ੍ਰੇਰਨਾ ਸਦਕਾ ਕਾਇਮ ਹੋਈ ਸੀ। ਸੀ. ਐਫ਼. ਐਂਡਰਿਊਜ਼ ਨੇ ਉਹਨਾਂ ਬਾਰੇ ਕਿਹਾ ਸੀ : "ਭਾਰਤ ਵਿਚ ਨਵੇਂ ਸੁਧਾਰਵਾਦੀ ਅੰਦੋਲਨ ਦਾ ਆਖਰੀ ਅਤੇ ਕਈ ਤਰੀਕਿਆਂ ਨਾਲ ਸਭ ਤੋਂ ਉਘੜਵਾਂ ਪੱਖ ਇਹ ਹੈ ਕਿ ਇਹਦਾ ਉਭਾਰ ਬੰਬਈ ਪ੍ਰੈਜ਼ੀਡੈਂਸੀ ਵਿਚ ਹੋਇਆ ਹੈ ਅਤੇ ਇਹ ਜਸਟਿਸ ਰਾਣਾਡੇ ਦੇ ਨਾਂ ਨਾਲ ਨੇੜਵੇਂ ਰੂਪ ਵਿਚ ਜੁੜਿਆ ਹੋਇਆ ਹੈ।"

22 **ਮਾਧਵਰਾਓ ਨਾਮਜੋਸ਼ੀ** (1853-1896) ਇਸ ਗੱਲ ਦੇ ਕਾਇਲ ਸਨ ਕਿ ਭਾਰਤ ਸਨਅਤੀਕਰਨ ਤੋਂ ਬਿਨਾਂ ਤਰੱਕੀ ਨਹੀਂ ਕਰ ਸਕਦਾ। ਉਹਨਾਂ ਨੇ ਡੱਕਨ ਪੇਪਰ

ਮਿਲਜ਼, ਰੇਅ ਇੰਡੀਸਟਰੀਅਲ ਮਿਊਜ਼ੀਅਮ ਅਤੇ ਵਿਕਟੋਰੀਆ ਜੁਬਲੀ ਟੈਕਨੀਕਲ ਸਕੂਲ ਦੀ ਸਥਾਪਨਾ ਵਿਚ ਮੋਹਰੀ ਭੂਮਿਕਾ ਨਿਭਾਈ ਸੀ। 1888 ਵਿਚ ਉਹਨਾਂ ਸਨਅਤਕਾਰਾਂ ਦੇ ਲਾਭ ਲਈ ਪੂਨਾ ਵਿਖੇ ਇਕ ਸਨਅਤੀ ਨੁਮਾਇਸ਼ ਦਾ ਆਯੋਜਨ ਕੀਤਾ ਸੀ। ਇਸੇ ਹੀ ਸਮੇਂ ਉਹਨਾਂ ਇਕ ਸਨਅਤੀ ਕਾਨਫ਼ਰੰਸ ਵੀ ਕਰਵਾਈ ਸੀ ਜਿਸ ਦੇ ਉਹ ਸਕੱਤਰ ਸਨ।

23. **ਸ਼ਿਵਾਜੀ** (1627-1680) ਨੂੰ ਭਾਰਤ ਦੇ ਇਤਿਹਾਸ ਵਿਚ ਇਕ ਅਹਿਮ ਸਥਾਨ ਪ੍ਰਾਪਤ ਹੈ। ਜਨਮ ਤੋਂ ਹੀ ਉਹਨਾਂ ਵਿਚ ਆਗੂ ਵਾਲੇ ਗੁਣ ਸਨ। ਆਪਣੀ ਅਸਾਧਰਨ ਬਹਾਦਰੀ ਅਤੇ ਕੂਟਨੀਤੀ ਸਦਕਾ ਉਹ ਜਾਗੀਰਦਾਰ ਤੋਂ ਛੱਤਰਪਤੀ ਦੇ ਰੁਤਬੇ ਤੱਕ ਪੁੱਜ ਗਏ ਸਨ। ਉਹਨਾਂ ਦੀ ਸਭ ਤੋਂ ਅਹਿਮ ਪ੍ਰਾਪਤੀ ਇਹ ਹੈ ਕਿ ਉਹਨਾਂ ਨੇ ਮਰਾਠਿਆਂ ਨੂੰ ਇਕ ਸ਼ਕਤੀਸ਼ਾਲੀ ਕੌਮ ਦੇ ਰੂਪ ਵਿਚ ਇਕਮੁੱਠ ਕਰ ਦਿੱਤਾ ਸੀ ਜੋ ਔਰੰਗਜ਼ੇਬ ਦੇ ਸਮੇਂ ਦੌਰਾਨ ਵੀ ਅਤੇ ਬਾਅਦ ਵਿੱਚ ਵੀ ਮੁਗ਼ਲ ਸਾਮਰਾਜ ਨਾਲ ਟੱਕਰ ਲੈਂਦੀ ਰਹੀ ਸੀ। ਸ਼ਿਵਾਜੀ ਵੱਲੋਂ ਖੜ੍ਹੀ ਕੀਤੀ ਇਕਮੁੱਠ ਮਰਾਠਾ ਕੌਮ 18ਵੀਂ ਸਦੀ ਦੌਰਾਨ ਪ੍ਰਬਲ ਸ਼ਕਤੀ ਬਣੀ ਰਹੀ ਸੀ।

24. **ਲਾਰਡ ਰਿਪਨ** ਨੇ ਕੁਝ ਹੱਦ ਤੱਕ ਅੰਗਰੇਜ਼ੀ ਕਾਨੂੰਨ ਦੀਆਂ ਲੀਹਾਂ ਉੱਤੇ ਸਥਾਨਕ ਸਵੈ-ਸਰਕਾਰ ਦਾ ਅਸਲ ਸੰਕਲਪ ਲਾਗੂ ਕਰਨ ਦਾ ਗੰਭੀਰ ਯਤਨ ਕੀਤਾ ਸੀ। ਉਹਨਾਂ ਦੇ ਵਿਚਾਰ ਮਈ 1882 ਵਿਚ ਇਕ ਸਰਕਾਰੀ ਮਤੇ ਦੇ ਰੂਪ ਵਿਚ ਅੰਕਿਤ ਹੋਏ ਸਨ। ਇਹ ਮਤਾ ਪੇਸ਼ ਕਰਨ ਦਾ ਮੰਤਵ ਲਾਰਡ ਰਿਪਨ ਨੇ ਇਹਨਾ ਸ਼ਬਦਾਂ ਵਿਚ ਦੱਸਿਆ ਸੀ : "ਇਹ ਮਤਾ ਮੁੱਖ ਤੌਰ ਉੱਤੇ ਪ੍ਰਸ਼ਾਸਨ ਵਿਚ ਸੁਧਾਰ ਦੀ ਦ੍ਰਿਸ਼ਟੀ ਨਾਲ ਨਹੀਂ ਪੇਸ਼ ਕੀਤਾ ਗਿਆ। ਇਹਨੂੰ ਮੁੱਖ ਤੌਰ ਉੱਤੇ ਰਾਜਨੀਤਕ ਅਤੇ ਜਨਤਕ ਸਿੱਖਿਆ ਦੇ ਇਕ ਕਦਮ ਵਜੋਂ ਚਿਤਵਿਆ ਗਿਆ ਹੈ।" ਪਰ ਲਾਰਡ ਰਿਪਨ ਦੇ ਖੁੱਲ੍ਹੇ-ਡੁੱਲ੍ਹੇ ਵਿਚਾਰਾਂ ਨੂੰ ਨਾ ਤਾਂ ਸਥਾਨਕ ਸਰਕਾਰਾਂ ਨੇ ਪਸੰਦ ਕੀਤਾ ਸੀ ਅਤੇ ਨਾ ਹੀ ਇੰਗਲੈਂਡ ਦੇ ਅਧਿਕਾਰੀਆਂ ਨੇ।

25. **ਸੀ. ਆਰ. ਦਾਸ** (1870-1925) ਸੁਤੰਤਰਤਾ ਲਹਿਰ ਦੀ ਇਕ ਉੱਚੀ ਹਸਤੀ ਸਨ। ਉਹਨਾਂ ਨੂੰ ਲੋਕ ਪਿਆਰ ਨਾਲ ਦੇਸ਼ਬੰਧੂ ਕਹਿੰਦੇ ਸਨ। 1890 ਵਿਚ ਪ੍ਰੈਜ਼ੀਡੈਂਸੀ ਕਾਲਜ, ਕਲਕੱਤਾ ਤੋਂ ਗਰੈਜੂਏਸ਼ਨ ਕਰਨ ਤੋਂ ਬਾਅਦ ਉਹ ਇੰਗਲੈਂਡ ਚਲੇ ਗਏ ਸਨ ਜਿੱਥੇ ਉਹ ਇਨਰ ਟੈਂਪਲ 'ਚ ਦਾਖ਼ਲ ਹੋਏ ਸਨ। 1894 ਵਿਚ ਉਹ ਬਾਰ ਐਟ ਲਾਅ ਬਣ ਗਏ ਸਨ। ਸਾਲ 1917 ਤੱਕ ਉਹ ਕੌਮਪ੍ਰਸਤ ਰਾਜਨੀਤੀ ਦੇ ਮੋਹਰੀਆਂ ਵਿਚ ਸ਼ਾਮਲ ਹੋ ਚੁੱਕੇ ਸਨ। 1922 ਵਿਚ

ਗਯਾ ਦੇ ਕਾਂਗਰਸ ਸਮਾਗਮ ਲਈ ਉਹਨਾਂ ਨੂੰ ਪ੍ਰਧਾਨ ਚੁਣਿਆ ਗਿਆ ਸੀ। ਉਹ ਆਪਣੇ "ਵਿਧਾਨ ਸਭਾ ਪ੍ਰਵੇਸ਼ ਪ੍ਰੋਗਰਾਮ" ਰਾਹੀਂ, ਭਾਵ ਵਿਧਾਨ ਸਭਾਵਾਂ ਦੇ ਅੰਦਰੋਂ ਨਾ-ਮਿਲਵਰਤਣ ਰਾਹੀਂ ਭਾਰਤੀ ਸਿਆਸਤ ਨੂੰ ਇਕ ਨਵੀਂ ਸੇਧ ਦੇਣੀ ਚਾਹੁੰਦੇ ਸਨ। ਪਰ ਇਸ ਪ੍ਰੋਗਰਾਮ ਲਈ ਉਹਨਾਂ ਨੂੰ ਕਾਂਗਰਸ ਦੇ ਅੰਦਰੋਂ ਲੋੜੀਂਦੀ ਹਮਾਇਤ ਪ੍ਰਾਪਤ ਨਾ ਹੋਈ ਤੇ ਉਹਨਾਂ ਕਾਂਗਰਸ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ। ਇਸ ਤੋਂ ਬਾਅਦ ਉਹਨਾਂ ਕਾਂਗਰਸ ਦੇ ਅੰਦਰ ਹੀ ਸਵਰਾਜ ਪਾਰਟੀ ਕਾਇਮ ਕੀਤੀ। ਟੈਗੋਰ ਦੇ ਸ਼ਬਦਾਂ ਵਿਚ, "ਚਿਤਰੰਜਨ ਨੇ ਆਪਣੇ ਦੇਸ਼ਵਾਸੀਆਂ ਨੂੰ ਜੋ ਦਿੱਤਾ ਹੈ, ਉਹ ਕੋਈ ਰਾਜਨੀਤਕ ਜਾਂ ਸਮਾਜਿਕ ਪ੍ਰੋਗਰਾਮ ਨਹੀਂ ਹੈ, ਸਗੋਂ ਉੱਚੀਆਂ ਸੁੱਚੀਆਂ ਉਮੰਗਾਂ ਦੀ ਸਿਰਜਣਾਤਮਿਕ ਸ਼ਕਤੀ ਹੈ।"

26. **ਸੁਰਿੰਦਰਨਾਥ ਬੈਨਰਜੀ** (1848-1925) ਸਿਲਹਟ (ਹੁਣ ਬੰਗਲਾਦੇਸ਼ 'ਚ) ਦੇ ਕੁਲੈਕਟਰ ਸਨ, ਪਰ ਆਪਣੇ ਉੱਚ ਅਧਿਕਾਰੀਆਂ ਨਾਲ ਮਤਭੇਦ ਹੋਣ ਕਾਰਨ ਉਹਨਾਂ ਆਈ. ਸੀ. ਐਸ. ਤੋਂ ਅਸਤੀਫਾ ਦੇ ਦਿੱਤਾ ਸੀ। ਉਹ ਰੋਜ਼ਾਨਾ "ਬੰਗਾਲੀ" ਦੇ ਸੰਪਾਦਕ ਸਨ। 1895 ਵਿੱਚ ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਬਣੇ ਸਨ। ਸਰ ਹੈਨਰੀ ਕਾਟਨ ਨੇ ਆਪਣੀ ਪੁਸਤਕ "ਨਿਊ ਇੰਡੀਆ" ਵਿਚ ਲਿਖਿਆ ਸੀ : "ਕਿਸੇ ਬੰਗਾਲੀ ਦਾ ਪੰਜਾਬ 'ਤੇ ਵੀ ਪ੍ਰਭਾਵ ਹੋ ਸਕਦਾ ਹੈ, ਲਾਰਡ ਲਾਰੰਸ ਨੇ ਇਸ ਵਿਚਾਰ ਨੂੰ ਕਦੇ ਵੀ ਨਹੀਂ ਸੀ ਮੰਨਣਾ... ਪਰ ਪਿਛਲੇ ਸਾਲ ਜਦੋਂ ਇਕ ਬੰਗਾਲੀ ਨੇ ਉਤਰੀ ਭਾਰਤ ਦਾ ਦੌਰਾ ਕੀਤਾ ਅਤੇ ਅੰਗਰੇਜ਼ੀ ਵਿਚ ਲੈਕਚਰ ਦਿੱਤੇ ਤਾਂ ਗੱਲ ਹੀ ਹੋਰ ਹੋ ਗਈ। ਤੇ ਅੱਜ ਢਾਕਾ ਵਿਚ ਹੀ ਨਹੀਂ, ਮੁਲਤਾਨ ਵਿਚ ਵੀ ਨਵੀਂ ਪੀੜ੍ਹੀ ਸੁਰਿੰਦਰਨਾਥ ਬੈਨਰਜੀ ਦਾ ਨਾਂ ਸੁਣ ਕੇ ਉਤਸ਼ਾਹ ਵਿਚ ਆ ਜਾਂਦੀ ਹੈ।

27. **ਡਬਲਿਊ ਸੀ. ਬੈਨਰਜੀ** (1844-1906) ਬੈਰਿਸਟਰ ਐਟ ਲਾਅ ਸਨ ਅਤੇ ਪਹਿਲੇ ਭਾਰਤੀ ਸਨ ਜਿਨ੍ਹਾਂ ਨੇ 1882, 1884, 1886-1887 ਵਿਚ ਸਰਕਾਰ ਦੇ ਸਥਾਈ ਕੌਂਸਲ ਵਜੋਂ ਕੰਮ ਕੀਤਾ ਸੀ। 1883 ਵਿਚ ਉਹ ਹੱਤਕ-ਅਦਾਲਤ ਦੇ ਪ੍ਰਸਿੱਧ ਕੇਸ ਵਿਚ ਸੁਰਿੰਦਰਨਾਥ ਬੈਨਰਜੀ ਵੱਲੋਂ ਭੁਗਤੇ ਸਨ।

28. **ਏ. ਓ. ਹਿਊਮ** (1829-1912) ਇੰਡੀਅਨ ਨੈਸ਼ਨਲ ਕਾਂਗਰਸ (1885) ਦੇ ਪਿਤਾਮਾ ਸਨ, ਉਹਨਾਂ ਦੀ ਮਦਦ ਸਦਕਾ 1859 ਵਿਚ ਇਕ ਹਿੰਦੀ ਅਖ਼ਬਾਰ "ਜਨ ਮਿੱਤਰ" ਸ਼ੁਰੂ ਹੋਇਆ ਸੀ। ਸ੍ਰੀ ਹਿਊਮ ਜਦੋਂ ਮਾਲੀਆ ਅਤੇ ਜ਼ਰਾਇਤੀ ਵਿਭਾਗ ਵਿਚ ਭਾਰਤ ਸਰਕਾਰ ਦੇ ਸਕੱਤਰ ਸਨ ਉਦੋਂ ਉਹਨਾਂ ਨੇ ਜ਼ਰਾਇਤੀ

ਕਰਜ਼ੇ ਤੋਂ ਛੁਟਕਾਰੇ ਦੀਆਂ ਅਤੇ ਪੇਂਡੂ ਪੰਚਾਇਤਾਂ ਦੀਆਂ ਸਕੀਮਾਂ ਤਿਆਰ ਕੀਤੀਆਂ ਸਨ।

29. **ਸਰ ਵਿਲੀਅਮ ਵੈਡਰਬਰਨ** (1838-1918) ਹਾਈ ਸਕੂਲ ਆਫ਼ ਇੰਡੀਅਨ ਗਰਲਜ਼, ਪੂਨਾ ਅਤੇ ਅਲੈਗਜ਼ਾਂਡਰ ਸਕੂਲ ਫ਼ਾਰ ਗਰਲਜ਼, ਬੰਬਈ ਦੇ ਇਕ ਸੰਸਥਾਪਕ ਸਨ। ਸ੍ਰੀ ਵੈਡਰਬਰਨ ਨੇ ਲੰਡਨ ਤੋਂ ਛਪਦੇ ਕਾਂਗਰਸ ਦੇ ਬੁਲਾਰੇ "ਇੰਡੀਆ" ਨੂੰ ਸ਼ੁਰੂ ਕਰਨ ਅਤੇ ਚਲਦਾ ਰਖਣ ਵਿਚ ਬਹੁਤ ਮਦਦ ਕੀਤੀ ਸੀ ਤੇ ਇਸ ਸਬੰਧ ਵਿਚ ਉਹਨਾਂ ਆਪਣੇ ਸਮੇਂ ਅਤੇ ਧਨ ਦੀ ਪ੍ਰਵਾਹ ਨਹੀਂ ਸੀ ਕੀਤੀ। ਉਹ ਪਹਿਲਾਂ 1889 ਵਿਚ ਅਤੇ ਫੇਰ 1910 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਬਣੇ ਸਨ।

30. **ਚਾਰਲਸ ਬਰਾਡਲੇ** (1833-1891) ਸੁਤੰਤਰ ਵਿਚਾਰਾਂ ਵਾਲੇ ਬਰਤਾਨਵੀ ਨਾਗਰਿਕ ਸਨ ਅਤੇ ਉਹ ਮਨੁੱਖ ਦੀ ਵਡੇਰੀ ਸੁਤੰਤਰਤਾ ਉੱਤੇ ਜ਼ੋਰ ਦਿੰਦੇ ਸਨ। 1877 ਵਿਚ ਉਹਨਾਂ ਏਨੀ ਬੇਸੈਂਟ ਨਾਲ ਮਿਲ ਕੇ "ਫ਼ਰੂਟਸ ਆਫ਼ ਫ਼ਿਲਾਸਫ਼ੀ" ਦੇ ਮੁੜ ਪ੍ਰਕਾਸ਼ਨ ਦੀ ਪੈਰਵੀ ਕੀਤੀ ਸੀ, ਪਰ ਅਸਫਲ ਰਹੇ ਸਨ। ਇਹ ਪੁਸਤਕ ਪਰਿਵਾਰ ਨਿਯੋਜਨ ਦਾ ਪੱਖ ਪੂਰਦੀ ਸੀ। 1882 ਵਿਚ ਉਹ ਹੇਠਲੇ ਸਦਨ ਦੇ ਮੈਂਬਰ ਚੁਣੇ ਗਏ ਸਨ, ਪਰ 1886 ਤੱਕ ਉਹ ਸਦਨ ਵਿਚ ਨਹੀਂ ਸਨ ਗਏ। ਇੰਡੀਅਨ ਨੈਸ਼ਨਲ ਕਾਂਗਰਸ ਦੇ 1889 ਵਿਚ ਬੰਬਈ ਵਿਚ ਹੋਏ ਸਮਾਗਮ 'ਚ ਉਹ ਸ਼ਾਮਲ ਹੋਏ ਸਨ।

31. **ਗੋਪਾਲ ਕ੍ਰਿਸ਼ਨ ਗੋਖਲੇ** (1866-1915) ਆਧੁਨਿਕ ਭਾਰਤ ਦੇ ਨਿਰਮਾਤਾਵਾਂ ਵਿਚੋਂ ਇਕ ਸਨ। ਮਹਾਤਮਾ ਗਾਂਧੀ ਸ੍ਰੀ ਗੋਖਲੇ ਨੂੰ ਆਪਣਾ 'ਸਿਆਸੀ ਗੁਰੂ' ਮੰਨਦੇ ਸਨ। 36 ਸਾਲ ਦੀ ਉਮਰ ਵਿਚ ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਬਣ ਗਏ ਸਨ ਅਤੇ ਕਰੀਬ 25 ਸਾਲ ਭਾਰਤ ਦੀ ਸਿਆਸਤ ਉੱਤੇ ਛਾਏ ਰਹੇ ਸਨ। ਭਾਰਤੀ ਸਿਆਸੀ ਆਗੂਆਂ ਵਿਚ ਉਹਨਾਂ ਨੂੰ ਮੋਹਰੀ ਸਥਾਨ ਪ੍ਰਾਪਤ ਸੀ। ਉਹਨਾਂ "ਸਰਵੈਂਟਸ ਆਫ਼ ਇੰਡੀਅਨ ਸੋਸਾਇਟੀ" ਦੀ ਵੀ ਸਥਾਪਨਾ ਕੀਤੀ ਸੀ।

32. **ਦੋ-ਧਾਤੀ ਸਿੱਕਾ ਪ੍ਰਣਾਲੀ** ਇਕ ਅਜਿਹੀ ਪ੍ਰਣਾਲੀ ਸੀ ਜਿਸ ਵਿਚ ਸਿੱਕਾ ਇਕ ਨਿਸਚਿਤ ਅਨੁਪਾਤ ਵਿਚ ਸੋਨੇ ਅਤੇ ਚਾਂਦੀ ਦੇ ਰੂਪ ਵਿਚ ਬਦਲਣਯੋਗ ਸੀ। 19ਵੀਂ ਸਦੀ ਦੇ ਸ਼ੁਰੂ ਵਿਚ ਇਹਨੂੰ ਕਈ ਦੇਸਾਂ ਨੇ ਅਪਣਾਇਆ ਸੀ, ਪਰ ਇਹ ਅਸਥਿਰ ਪ੍ਰਣਾਲੀ ਸਿੱਧ ਹੋਈ ਕਿਉਂਕਿ ਇਕ ਧਾਤ ਦਾ ਮੁੱਲ ਸਦਾ ਹੀ ਵੱਧ ਹੁੰਦਾ ਸੀ ਅਤੇ ਦੂਜੀ ਦਾ ਘੱਟ।

33. **ਸਰੋਜਨੀ ਨਾਇਡੂ** (1879-1949) ਨੇ ਸੁਤੰਤਰਤਾ ਲਹਿਰ ਵਿਚ ਬਹੁਤ ਅਹਿਮ ਭੂਮਿਕਾ ਨਿਭਾਈ ਸੀ। ਉਹਨਾਂ ਲੂਣ ਸਤਿਆਗ੍ਰਹਿ ਵਿਚ ਇਕ ਮੋਹਰੀ ਭੂਮਿਕਾ ਨਿਭਾਈ ਸੀ। 1929 ਵਿਚ ਉਹ ਗੋਲ ਮੇਜ਼ ਕਾਨਫ਼ਰੰਸ ਵਿਚ ਸ਼ਾਮਲ ਹੋਏ ਸਨ। ਉਹ ਆਜ਼ਾਦ ਭਾਰਤ ਦੀ ਪਹਿਲੀ ਇਸਤਰੀ ਰਾਜਪਾਲ ਬਣੀ ਸੀ। ਉਹਨਾਂ ਦੇ ਵਿਛੋੜੇ ਉੱਤੇ ਜਵਾਰਲਾਲ ਨਹਿਰੂ ਨੇ ਇਹ ਸ਼ਬਦ ਕਹੇ ਸਨ : "ਉਹ ਮਹਾਨ ਪ੍ਰਤਿਭਾ, ਸਜੀਵ ਅਤੇ ਤੇਜੱਸਵੀ ਪ੍ਰਤਿਭਾ ਦੀ ਮਾਲਕ ਸੀ। ਕੁਦਰਤ ਨੇ ਉਹਨੂੰ ਕਈ ਗੁਣਾਂ ਨਾਲ ਵਰੋਸਾਇਆ ਹੋਇਆ ਸੀ ਅਤੇ ਕੁਝ ਗੁਣ ਅਜਿਹੇ ਸਨ ਜਿਨ੍ਹਾਂ ਸਦਕਾ ਉਹ ਅਦੁੱਤੀ ਸ਼ਖ਼ਸੀਅਤ ਬਣ ਗਈ ਸੀ। ਉਹਨੇ ਸਾਡੇ ਕੌਮੀ ਸੰਗਰਾਮ ਨੂੰ ਕਲਾਤਮਕ ਅਤੇ ਕਾਵਿਕ ਰੰਗਣ ਦਿੱਤੀ ਸੀ।"

34. **ਸਵਾਮੀ ਵਿਵੇਕਾਨੰਦ** (1863-1902) ਦੇ ਵਿਚਾਰਾਂ ਅਤੇ ਦੇਸ਼ਭਗਤੀ ਨੇ ਕਈ ਲੋਕਾਂ ਦੇ ਮਨਾਂ ਨੂੰ ਟੁੰਬਿਆ ਸੀ ਅਤੇ ਉਹ ਅਧਿਆਤਮਕਤਾ ਨੂੰ ਨਿਭਾਉਂਦਿਆਂ ਤੇ ਆਪਣੇ ਨਿਤ ਜੀਵਨ ਦੇ ਕਾਰਵਿਹਾਰ ਕਰਦਿਆਂ ਦੇਸ਼ ਦੀ ਸੇਵਾ ਵਿਚ ਜੁੱਟ ਗਏ ਸਨ। ਉਹਨਾਂ ਨੇ ਆਧੁਨਿਕ ਭਾਰਤ ਦੀਆਂ ਸਾਰੀਆਂ ਮੁੱਖ ਸਮੱਸਿਆਵਾਂ ਦੇ ਹੱਲ ਲਈ ਸੁਹਿਰਦ ਯਤਨ ਕੀਤੇ ਸਨ। ਉਹ ਪੁਰਸ਼ਾਂ ਅਤੇ ਇਸਤਰੀਆਂ ਦੀ ਵਿਦਿਆ ਉੱਤੇ ਜ਼ੋਰ ਦਿੰਦੇ ਸਨ। ਉਹ ਤਕਨੀਕੀ ਸਿੱਖਿਆ 'ਤੇ ਅਤੇ ਸੰਸਕ੍ਰਿਤ ਸਿਖਣ ਉੱਤੇ ਵੀ ਜ਼ੋਰ ਦਿੰਦੇ ਸਨ। ਧਰਮ ਬਾਰੇ ਉਹਨਾਂ ਦਾ ਦ੍ਰਿਸ਼ਟੀਕੋਣ ਸਰਬਵਿਆਪਕ ਸੀ। ਉਹਨਾਂ ਲਿਖਿਆ ਸੀ ਕਿ "ਹਰੇਕ ਪੁਰਸ਼ ਸੁਭਾਵਿਕ ਰੂਪ ਵਿਚ ਦੈਵੀ ਸ਼ਕਤੀ ਦਾ ਮਾਲਕ ਹੈ। ਅਸਲ ਟੀਚਾ ਬਾਹਰੀ ਅਤੇ ਅੰਦਰੂਨੀ ਖਾਸੇ ਉੱਤੇ ਕਾਬੂ ਪਾ ਕੇ ਇਸ ਦੈਵੀ ਸ਼ਕਤੀ ਨੂੰ ਰੂਪਮਾਨ ਕਰਨਾ ਹੈ। ਇਹੀ ਧਰਮ ਦਾ ਸਾਰ ਹੈ।"

35. **ਏਨੀ ਬੇਸੈਂਟ** (1847-1933) ਨੇ ਕਈ ਸਾਲ ਚਾਰਲਸ ਬਰਾਡਲੇ ਨਾਲ ਮਿਲ ਕੇ ਕੰਮ ਕੀਤਾ ਸੀ। ਉਹ ਪਰਿਵਾਰ ਨਿਯੋਜਨ ਦੀ ਇਕ ਮੁੱਢਲੀ ਸਮਰਥਕ ਸੀ। ਮਗਰਲੇ 1880ਵਿਆਂ ਵਿਚ ਉਹ ਜੀ. ਬੀ. ਸ਼ਾਅ ਦੇ ਪ੍ਰਭਾਵ ਹੇਠ ਫ਼ੇਬੀਅਨ ਸੋਸਾਇਟੀ ਦੀ ਇਕ ਪ੍ਰਮੁੱਖ ਮੈਂਬਰ ਬਣ ਗਈ ਸੀ। ਉਹਨਾਂ ਨੇ ਆਪਣੇ ਜੀਵਨ ਦਾ ਬਹੁਤਾ ਹਿੱਸਾ ਭਾਰਤ ਵਿਚ ਬਿਤਾਇਆ ਸੀ। ਉਹ ਭਾਰਤੀ ਸੁਤੰਤਰਤਾ ਲਹਿਰ ਦੀ ਇਕ ਪ੍ਰਮੁੱਖ ਆਗੂ ਸੀ। 1916 ਵਿਚ ਏਨੀ ਬੇਸੈਂਟ ਨੇ ਇੰਡੀਅਨ ਹੋਮ ਰੂਲ ਲੀਗ ਕਾਇਮ ਕੀਤੀ ਸੀ। 1907 ਤੋਂ ਲੈ ਕੇ ਆਖ਼ਰੀ ਸਵਾਸਾਂ ਤੱਕ ਉਹ ਥਿਉਸੋਫੀਕਲ ਸੋਸਾਇਟੀ ਦੀ ਪ੍ਰਧਾਨ ਵੀ ਰਹੀ ਸੀ।

36. **ਪੰਡਿਤ ਅਯੁੱਧਿਆ ਨਾਥ** ( 1840-1892) ਆਗਰਾ ਵਿਖੇ ਕਾਨੂੰਨ ਦੇ ਪ੍ਰੋਫ਼ੈਸਰ

ਸਨ। ਉਹਨਾਂ ਨੇ ਆਗਰਾ ਵਿਖੇ ਵਿਕਟੋਰੀਆ ਹਾਈ ਸਕੂਲ ਕਾਇਮ ਕੀਤਾ ਸੀ। 1879 ਵਿਚ ਉਹਨਾਂ ਨੇ ਰੋਜ਼ਾਨਾ ਅੰਗਰੇਜ਼ੀ ਅਖ਼ਬਾਰ "ਇੰਡੀਅਨ ਹੇਰਾਲਡ" ਸ਼ੁਰੂ ਕੀਤਾ ਅਤੇ 1890 ਵਿਚ ਉਹਨਾਂ ਇਕ ਹੋਰ ਅਖ਼ਬਾਰ "ਇੰਡੀਅਨ ਯੂਨੀਅਨ" ਸ਼ੁਰੂ ਕੀਤਾ। 1889 ਤੋਂ 1892 ਤੱਕ ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਜਨਰਲ ਸਕੱਤਰ ਰਹੇ ਸਨ। ਉਤਰ-ਪੱਛਮੀ ਪ੍ਰਾਂਤ ਦੀ ਲੈਜਿਸਲੇਟਿਵ ਕੌਂਸਲ ਦੇ ਉਹ ਪਹਿਲੇ ਭਾਰਤੀ ਮੈਂਬਰ ਸਨ। 1886 ਤੋਂ 1890 ਤੱਕ ਉਹ ਕੌਂਸਲ ਦੇ ਮੈਂਬਰ ਰਹੇ ਸਨ।

37. **ਪੰਡਿਤ ਮਦਨ ਮੋਹਨ ਮਾਲਵੀਆ** (1861-1946) ਬਨਾਰਸ ਹਿੰਦੂ ਯੂਨੀਵਰਸਿਟੀ ਦੇ ਸੰਸਥਾਪਕ ਸਨ। 1931 ਵਿਚ ਉਹ ਲੰਡਨ ਵਿਚ ਭਾਰਤੀ ਗੋਲਮੇਜ਼ ਕਾਨਫ਼ਰੰਸ ਵਿਚ ਸ਼ਾਮਲ ਹੋਏ ਸਨ। 1914 ਵਿਚ ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਬਣੇ ਸਨ। ਉਹ ਹਿੰਦੂ ਮਹਾਸਭਾ ਦੇ ਵੀ ਇਕ ਸੰਸਥਾਪਕ ਸਨ।

38. **ਮੋਤੀ ਲਾਲ ਨਹਿਰੂ** (1861-1931) ਜਵਾਹਰਲਾਲ ਨਹਿਰੂ ਦੇ ਪਿਤਾ ਅਤੇ ਇਕ ਪ੍ਰਮੁੱਖ ਕਾਨੂੰਨਦਾਨ ਤੇ ਸਿਆਸਤਦਾਨ ਸਨ। 1909 ਵਿਚ ਉਹ ਯੂ. ਪੀ. ਲੈਜਿਸਲੇਟਿਵ ਕੌਂਸਲ ਦੇ ਮੈਂਬਰ ਚੁਣੇ ਗਏ ਸਨ ਅਤੇ 1919 ਵਿਚ ਉਹਨਾਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਅੰਮ੍ਰਿਤਸਰ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ। ਉਹ ਬਹੁਤ ਵਧੀਆ ਬੁਲਾਰੇ, ਮਹਾਨ ਪਾਰਲੀਮੈਂਟਰੀਅਨ ਤੇ ਤਕੜੇ ਜਥੇਬੰਦਕ ਸਨ।

39. **ਅੱਬਾਸ ਤਾਇਬਜੀ** (1854-1936) ਇੰਡੀਅਨ ਨੈਸ਼ਨਲ ਕਾਂਗਰਸ ਦੇ ਇਕ ਮੁੱਢਲੇ ਮੈਂਬਰ ਸਨ। ਰਵਾਇਤੀ ਭਾਰਤ-ਇਸਲਾਮਿਕ ਸਭਿਆਚਾਰ ਅਤੇ ਆਧੁਨਿਕ ਪੱਛਮੀ ਚਿੰਤਨ ਦੀ ਇਕ ਸਾਕਾਰ ਮੂਰਤ ਤਾਇਬਜੀ ਨੇ ਮਹਾਤਮਾ ਗਾਂਧੀ ਦੇ ਕਹਿਣ ਉੱਤੇ ਜਲ੍ਹਿਆਂਵਾਲਾ ਬਾਗ ਕਤਲ ਕਾਂਡ ਦੀ ਜਾਂਚ ਲਈ ਕਾਂਗਰਸ ਵੱਲੋਂ 1919 ਵਿਚ ਬਣਾਈ ਗਈ ਕਮੇਟੀ ਦੇ ਮੈਂਬਰ ਵਜੋਂ ਕੰਮ ਕੀਤਾ ਸੀ ਅਤੇ ਅੰਗਰੇਜ਼ਾਂ ਨਾਲੋਂ ਰਾਜਸੀ ਤੌਰ ਉੱਤੇ ਨਾਤਾ ਤੋੜ ਲਿਆ ਸੀ। ਲੂਣ ਸਤਿਅਗ੍ਰਹਿ ਵੇਲੇ ਉਹ ਮਹਾਤਮਾ ਗਾਂਧੀ ਤੋਂ ਬਾਅਦ ਅੰਦੋਲਨ ਦੇ ਦੂਜੇ ਆਗੂ ਸਨ ਅਤੇ ਮਹਾਤਮਾ ਗਾਂਧੀ ਦੀ ਗ੍ਰਿਫਤਾਰੀ ਤੋਂ ਬਾਅਦ ਉਹ ਸਤਿਆਗ੍ਰਹਿ ਦੇ ਆਗੂ ਬਣ ਗਏ ਸਨ। ਉਹ ਮਹਾਤਮਾ ਗਾਂਧੀ ਦੇ ਇਕ ਸਭ ਤੋਂ ਵੱਧ ਵਫਾਦਾਰ ਅਤੇ ਵਿਸ਼ਵਾਸ-ਪਾਤਰ ਅਨੁਆਈ ਸਨ।

40. **ਸੀ. ਐਫ਼. ਐਂਡਰੀਊਜ਼** (1871-1940) ਵਿਦਿਆ-ਸ਼ਾਸਤਰੀ ਅਤੇ

ਸਮਾਜ-ਸੁਧਾਰਕ ਸਨ। ਉਹ ਦਿੱਲੀ ਵਿਚ ਕੈਂਬਰਿਜ ਬਰਦਰਹੁੱਡ ਦੇ ਮੈਂਬਰ ਸਨ। ਉਹਨਾਂ 1904-1907 ਤੱਕ ਦਿੱਲੀ ਦੇ ਸੇਂਟ ਸਟੀਫਨ ਕਾਲਜ ਵਿਚ ਪੜ੍ਹਾਇਆ ਤੇ ਬਾਅਦ ਵਿਚ 1920 ਤੋਂ ਲੈ ਕੇ 1921 ਤੱਕ ਉਹ ਵਿਸ਼ਵ ਭਾਰਤੀ, ਸ਼ਾਂਤੀ ਨਿਕੇਤਨ ਵਿਚ ਪੜ੍ਹਾਉਂਦੇ ਰਹੇ। ਵਿਦੇਸ਼ਾਂ ਵਿਚ ਰਹਿੰਦੇ ਭਾਰਤੀਆਂ ਦੀਆਂ ਸਮੱਸਿਆਵਾਂ ਵਿਚ ਉਹਨਾਂ ਦੀ ਡੂੰਘੀ ਦਿਲਚਸਪੀ ਸੀ।

41. **ਮਹਾਤਮਾ ਗਾਂਧੀ** (1869-1948) ਦਾ ਜਨਮ 2 ਅਕਤੂਬਰ 1869 ਨੂੰ ਪੋਰਬੰਦਰ (ਗੁਜਰਾਤ) ਵਿਖੇ ਹੋਇਆ। ਕਾਨੂੰਨ ਦੀ ਪੜ੍ਹਾਈ ਲਈ 1888 ਵਿਚ ਉਹ ਇੰਗਲੈਂਡ ਗਏ। 1893 ਵਿਚ ਉਹ ਵਕੀਲ ਦੇ ਤੌਰ ਉੱਤੇ ਦੱਖਣੀ ਅਫ਼ਰੀਕਾ ਚਲੇ ਗਏ। ਉੱਥੇ ਉਹਨਾਂ ਭਾਰਤੀ ਭਾਈਚਾਰੇ ਦੇ ਅਧਿਕਾਰਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਅਤੇ ਸਤਿਆਗ੍ਰਹਿ ਨੂੰ ਆਪਣੇ ਸੰਘਰਸ਼ ਦਾ ਹਥਿਆਰ ਬਣਾਇਆ। ਇਹੀ ਹਥਿਆਰ ਉਹਨਾਂ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵਰਤਿਆ। 1915 ਵਿਚ ਉਹ ਦੱਖਣੀ ਅਫ਼ਰੀਕਾ ਤੋਂ ਭਾਰਤ ਪਰਤ ਆਏ। ਪਹਿਲੀ ਸੰਸਾਰ ਜੰਗ ਦੇ ਖ਼ਾਤਮੇ ਤੋਂ ਲੈ ਕੇ ਆਜ਼ਾਦੀ ਦੀ ਪ੍ਰਾਪਤੀ ਤੱਕ ਉਹ ਭਾਰਤ ਦੇ ਰਾਜਨੀਤਕ ਦ੍ਰਿਸ਼ ਉੱਤੇ ਇਕ ਪ੍ਰਮੁੱਖ ਸਿਆਸੀ ਹਸਤੀ ਵਜੋਂ ਛਾਏ ਰਹੇ। ਉਹ ਕੇਵਲ ਸੰਘਰਸ਼ ਕਰਨ ਵਾਲੇ ਰਾਜਨੀਤਕ ਆਗੂ ਹੀ ਨਹੀਂ ਸਨ, ਸਗੋਂ ਵਿਚਾਰਵਾਨ ਵੀ ਸਨ। ਉਹਨਾਂ ਦੇ ਜੀਵਨ-ਫਲਸਫ਼ੇ ਬਾਰੇ ਅਤੇ ਉਹਨਾਂ ਦੇ ਸਿਆਸੀ, ਸਮਾਜਿਕ, ਧਾਰਮਿਕ ਅਤੇ ਆਰਥਿਕ ਵਿਚਾਰਾਂ ਬਾਰੇ ਕਈ ਪੁਸਤਕਾਂ ਲਿਖੀਆਂ ਗਈਆਂ ਹਨ।

42. **ਸਰ ਚਿਮਨਲਾਲ ਐਚ. ਸੇਤਲਵੜ** (1866-1947) ਕਾਨੂੰਨਦਾਨ ਅਤੇ ਉਦਾਰਵਾਦੀ ਆਗੂ ਸਨ। 1931 ਅਤੇ 1932 ਵਿਚ ਉਹ ਲੰਡਨ ਵਿਚ ਭਾਰਤੀ ਗੋਲਮੇਜ਼ ਕਾਨਫ਼ਰੰਸ ਵਿਚ ਸ਼ਾਮਲ ਹੋਏ ਸਨ। ਜਲ੍ਹਿਆਂਵਾਲਾ ਬਾਗ਼ ਕਤਲ ਕਾਂਡ (1919) ਦੀ ਜਾਂਚ ਲਈ ਬਣਾਈ ਗਈ ਹੰਟਰ ਕਮੇਟੀ ਦੇ ਉਹ ਮੈਂਬਰ ਸਨ। ਉਹ 12 ਸਾਲ ਤੱਕ ਬੰਬਈ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਵੀ ਰਹੇ ਸਨ।

43. **ਅਲੀ ਭਰਾ - ਮੁਹੰਮਦ ਅਲੀ** (1878-1931) ਅਤੇ **ਸ਼ੌਕਤ ਅਲੀ** (1873-1938) ਭਾਰਤ ਦੇ ਉੱਘੇ ਸੁਤੰਤਰਤਾ ਸੰਗਰਾਮੀ ਸਨ। ਪਹਿਲੀ ਸੰਸਾਰ ਜੰਗ ਦੇ ਮੌਕੇ ਉੱਤੇ ਅਲੀ ਭਰਾ ਬਰਤਾਨੀਆ ਸਰਕਾਰ ਦੇ ਕੱਟੜ ਆਲੋਚਕ ਬਣ ਗਏ ਸਨ ਕਿਉਂਕਿ ਸਰਕਾਰ ਨੇ ਤੁਰਕੀ ਵਿਰੋਧੀ ਰਵੱਈਆ ਅਪਣਾਇਆ ਸੀ। ਵਰ੍ਹਿਆਂ ਤੱਕ ਉਹ ਮਹਾਤਮਾ ਗਾਂਧੀ ਦੇ ਨੇੜੇ ਰਹੇ ਸਨ। ਮੁਹੰਮਦ ਅਲੀ

ਅੰਗਰੇਜ਼ੀ ਸਪਤਾਹਿਕ ਅਖ਼ਬਾਰ "ਕਾਮਰੇਡ" ਅਤੇ ਰੋਜ਼ਾਨਾ ਉਰਦੂ ਅਖਬਾਰ "ਹਮਦਰਦ" ਕੱਢਦੇ ਸਨ। ਇਹਨਾ ਦੋਵਾਂ ਅਖ਼ਬਾਰਾਂ ਦੀ ਪ੍ਰਬੰਧਕੀ ਜ਼ਿੰਮੇਵਾਰੀ ਸ਼ੌਕਤ ਅਲੀ ਦੇ ਸਿਰ ਸੀ। ਮੁਹੰਮਦ ਅਲੀ ਜਾਮੀਆ ਮਿਲੀਆ ਯੂਨੀਵਰਸਿਟੀ, ਜੋ 1920 ਵਿਚ ਸ਼ੁਰੂ ਹੋਈ ਸੀ, ਦੇ ਪਹਿਲੇ ਵਾਈਸ ਚਾਂਸਲਰ ਬਣੇ ਸਨ। ਉਹ 1930 ਵਿਚ ਗੋਲਮੇਜ਼ ਕਾਨਫਰੰਸ ਵਿਚ ਵੀ ਸ਼ਾਮਲ ਹੋਏ ਸਨ। ਸ਼ੌਕਤ ਅਲੀ ਨੇ ਅੰਜੁਮਨ 'ਖ਼ੁਦਾ-ਇ-ਕਾਬ੍ਹਾ' ਨਾਂ ਦੀ ਇਕ ਜਥੇਬੰਦੀ ਕਾਇਮ ਕੀਤੀ ਸੀ ਜਿਸ ਦਾ ਮੰਤਵ ਮੱਕਾ ਵਿਚ ਕਾਬ੍ਹਾ ਦੀ ਇਮਾਰਤ ਨੂੰ ਸਾਊਦੀ ਸਿਪਾਹੀਆਂ ਤੋਂ ਬਚਾਉਣਾ ਅਤੇ ਹੱਜ ਲਈ ਮੱਕਾ ਜਾਣ ਵਾਲੇ ਮੁਸਲਿਮ ਹਾਜੀਆਂ ਨੂੰ ਸਹੂਲਤਾਂ ਪ੍ਰਦਾਨ ਕਰਨਾ ਸੀ।

44. **ਖ਼ਿਲਾਫ਼ਤ ਲਹਿਰ** : ਪਹਿਲੀ ਸੰਸਾਰ ਜੰਗ ਤੋਂ ਬਾਅਦ ਭਾਰਤੀ ਮੁਸਲਮਾਨਾਂ ਨੇ ਹਮਲਾਵਰ ਬਰਤਾਨੀਆਂ ਵਿਰੋਧੀ ਰੁਖ ਅਪਣਾ ਲਿਆ ਸੀ। ਇਹਦਾ ਕਾਰਨ ਇਹ ਸੀ ਕਿ ਬਰਤਾਨੀਆਂ ਨੇ ਪਹਿਲੀ ਸੰਸਾਰ ਜੰਗ ਦੌਰਾਨ ਤੁਰਕੀ ਨੂੰ ਹਰਾਉਣ ਵਿਚ ਅਤੇ ਤੁਰਕੀ ਦੇ ਬਾਦਸ਼ਾਹ ਨੂੰ ਗੱਦੀ ਤੋਂ ਲਾਹੁਣ ਵਿਚ ਜੋ ਭੂਮਿਕਾ ਨਿਭਾਈ ਸੀ, ਉਸਨੇ ਮੁਸਲਮਾਨਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁਚਾਈ ਸੀ। ਮੁਸਲਮਾਨਾਂ ਦੇ ਬਰਤਾਨੀਆ-ਵਿਰੋਧੀ ਰਵੱਈਏ ਨੂੰ ਕੌਮਵਾਦੀ ਟੀਚੇ ਵੱਲ ਸੇਧਣ ਲਈ ਦੋਵਾਂ ਅਲੀ ਭਰਾਵਾਂ ਅਤੇ ਮੌਲਾਣਾ ਅਬੁਲ ਕਲਾਮ ਆਜ਼ਾਦ ਨੇ ਮੁਸਲਮਾਨਾਂ ਦੀ ਇਕ ਜਨਤਕ ਲਹਿਰ ਜਥੇਬੰਦ ਕੀਤੀ ਜਿਸ ਨੂੰ ਖ਼ਿਲਾਫ਼ਤ ਲਹਿਰ ਦਾ ਨਾਂ ਦਿੱਤਾ ਗਿਆ। ਮਹਾਤਮਾ ਗਾਂਧੀ ਨੇ ਖਿਲਾਫਤ ਲਹਿਰ ਦੀ ਡਟ ਕੇ ਹਮਾਇਤ ਕੀਤੀ ਕਿਉਂਕਿ ਇਹਦੇ ਨਾਲ ਹਿੰਦੂਆਂ ਅਤੇ ਮੁਸਲਮਾਨਾਂ ਦੀ ਏਕਤਾ ਦੇ ਟੀਚੇ ਦੀ ਪ੍ਰਾਪਤੀ ਹੁੰਦੀ ਸੀ।

45. **ਲਾਲਾ ਲਾਜਪਤ ਰਾਇ** (1865-1928) ਪੰਜਾਬ ਕੇਸਰੀ ਦੇ ਨਾਂ ਨਾਲ ਪ੍ਰਸਿੱਧ ਸਨ। ਉਹਨਾਂ ਦੀਆਂ ਰਾਜਨੀਤਕ ਸਰਗਰਮੀਆਂ 1888 ਵਿਚ ਸ਼ੁਰੂ ਹੋਈਆਂ ਜਦੋਂ ਉਹ ਅਲਾਹਬਾਦ ਵਿਖੇ ਕਾਂਗਰਸ ਦੇ ਸਮਾਗਮ ਵਿਚ ਸ਼ਾਮਲ ਹੋਏ। ਉਹਨਾਂ 1920 ਵਿਚ ਕਲਕੱਤਾ ਵਿਚ ਹੋਏ ਕਾਂਗਰਸ ਦੇ ਵਿਸ਼ੇਸ਼ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ। ਉਹ ਇਕ ਵਧੀਆ ਲੇਖਕ ਸਨ। ਪੱਤਰਕਾਰੀ ਵਿਚ ਉਹਨਾਂ ਦੀ ਡੂੰਘੀ ਦਿਲਚਸਪੀ ਸੀ ਅਤੇ ਉਹਨਾਂ ਉਰਦੂ ਰੋਜ਼ਾਨਾ "ਬੰਦੇ ਮਾਤਰਮ" ਅਤੇ ਅੰਗਰੇਜ਼ੀ ਰੋਜ਼ਾਨਾ "ਦਾ ਪੀਪਲ" ਸ਼ੁਰੂ ਕੀਤਾ ਸੀ। ਉਹ ਆਰੀਆ ਸਮਾਜ ਨਾਲ ਨੇੜਿਉਂ ਜੁੜੇ ਹੋਏ ਸਨ ਅਤੇ ਮਹਾਤਮਾ ਹੰਸ ਰਾਜ ਦੇ ਨਾਲ ਮਿਲ ਕੇ, ਉਹਨਾਂ ਲਾਹੌਰ ਵਿਚ ਡੀ. ਏ. ਵੀ. ਕਾਲਜ ਸ਼ੁਰੂ ਕੀਤਾ ਸੀ।

46. **ਬਿਪਨ ਚੰਦਰ ਪਾਲ** (1858-1932) ਨੇ ਆਪਣਾ ਕੰਮਕਾਜੀ ਜੀਵਨ1879

ਵਿਚ ਕੱਟਕ ਵਿਖੇ ਹਾਈ ਸਕੂਲ, ਕੱਟਕ ਅਕੈਡਮੀ ਦੇ ਹੈੱਡਮਾਸਟਰ ਵਜੋਂ ਸ਼ੁਰੂ ਕੀਤਾ ਸੀ। ਉਹਨਾਂ 1880 ਵਿਚ ਸਿਲਹਟ ਵਿਚ ਬੰਗਾਲੀ ਸਪਤਾਹਿਕ ਅਖ਼ਬਾਰ "ਪਰਿਦਰਸ਼ਕ" ਸ਼ੁਰੂ ਕੀਤਾ ਅਤੇ 1882 ਵਿਚ ਉਹ "ਬੰਗਾਲੀ ਪਬਲਿਕ ਉਪੀਨੀਅਨ" ਦੇ ਐਸਿਸਟੈਂਟ ਐਡੀਟਰ ਬਣੇ। 1887 ਵਿਚ ਉਹਨਾਂ ਲਾਹੌਰ ਤੋਂ ਨਿਕਲਦੇ "ਟ੍ਰਿਬਿਊਨ" ਵਿਚ ਕੰਮ ਕੀਤਾ। ਉਹ ਕੇਸ਼ਬ ਚੰਦਰ ਸੇਨ, ਸਿਵਨਾਥ ਸ਼ਾਸਤਰੀ ਅਤੇ ਬਿਜੈ ਕ੍ਰਿਸ਼ਨ ਗੋਸਵਾਮੀ ਤੋਂ ਡੂੰਘੀ ਤਰ੍ਹਾਂ ਪ੍ਰਭਾਵਿਤ ਸਨ। ਉਹ ਪੱਕੇ ਕੌਮਪ੍ਰਸਤ ਸਨ। 1902 ਵਿਚ ਸ਼ੁਰੂ ਕੀਤੇ ਆਪਣੇ ਸਪਤਾਹਿਕ ਅਖ਼ਬਾਰ "ਦਾ ਨਿਊ ਇੰਡੀਆ" ਰਾਹੀਂ ਸਵਰਾਜ ਦੇ ਵਿਚਾਰ ਦਾ ਪ੍ਰਚਾਰ ਕਰਦੇ ਸਨ। 1906 ਵਿਚ ਉਹਨਾਂ ਇਕ ਰੋਜ਼ਾਨਾ ਅਖ਼ਬਾਰ "ਦਾ ਬੰਦੇ ਮਾਤਰਮ" ਸ਼ੁਰੂ ਕੀਤਾ। ਸ੍ਰੀ ਅਰਬਿੰਦੋ ਘੋਸ਼ ਇਹਦੇ ਸੰਪਾਦਕ ਸਨ। 1913 ਵਿਚ ਉਹਨਾਂ ਇਕ ਮਾਸਿਕ ਰਸਾਲਾ "ਹਿੰਦੂ ਰੀਵਿਊ" ਸ਼ੁਰੂ ਕੀਤਾ ਜਿਸ ਰਾਹੀਂ ਉਹਨਾਂ ਇਸ ਵਿਚਾਰ ਦਾ ਪ੍ਰਚਾਰ ਕੀਤਾ ਕਿ ਬਰਤਾਨਵੀ ਸਾਮਰਾਜ ਦਾ ਫ਼ੈਡਰਲ ਯੂਨੀਅਨ ਵਜੋਂ ਮੁੜ ਗਠਨ ਕੀਤਾ ਜਾਣਾ ਚਾਹੀਦਾ ਹੈ ਜਿਸ ਵਿਚ ਭਾਰਤ ਨੂੰ ਬਰਾਬਰ ਅਤੇ ਸੁਤੰਤਰ ਭਿਆਲ ਦਾ ਦਰਜਾ ਦਿੱਤਾ ਜਾਣਾ ਚਾਹੀਦਾ ਹੈ। ਉਹ ਕੇਵਲ ਮਹਾਨ ਪ੍ਰਚਾਰਕ ਹੀ ਨਹੀਂ ਸਨ, ਸਗੋਂ ਇਕ ਵਧੀਆ ਲੇਖਕ ਵੀ ਸਨ।

47. **ਸਲੇਮ ਸੀ. ਵਿਜੈ ਰਾਘਵ ਆਚਾਰੀਆ** (1852-1944) ਇਕ ਬਹੁਤ ਕਾਬਲ ਐਡਵੋਕੇਟ ਅਤੇ ਸਲੇਮ ਵਿਖੇ ਬਾਰ ਦੇ ਆਗੂ ਸਨ। ਉਹਨਾਂ ਉੱਤੇ 1882 ਵਿਚ ਹਿੰਦੂ-ਮੁਸਲਿਮ ਦੰਗਿਆਂ ਦੇ ਸਬੰਧ ਵਿਚ ਗੰਭੀਰ ਦੋਸ਼ ਲਾਏ ਗਏ ਸਨ ਜਿਨ੍ਹਾਂ ਦਾ ਉਹਨਾਂ ਅਦਾਲਤ ਵਿਚ ਦਲੀਲ-ਯੁਕਤ ਠੋਸ ਜਵਾਬ ਦਿੱਤਾ ਅਤੇ ਮੁਕੱਦਮਾ ਸ਼ਾਨ ਨਾਲ ਜਿੱਤਿਆ। ਸਲੇਮ ਦੰਗਾ ਕੇਸ ਕਾਰਨ ਸ੍ਰੀ ਵਿਜੈ ਰਾਘਵ ਆਚਾਰੀਆ ਰਾਤੋ-ਰਾਤ ਪ੍ਰਸਿੱਧ ਹੋ ਗਏ ਸਨ। ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਸੰਸਥਾਪਕ ਏ. ਓ. ਹਿਊਮ ਦੇ ਇਕ ਨੇੜਲੇ ਸਾਥੀ ਸਨ। 1920 ਵਿਚ ਉਹ ਨਾਗਪੁਰ ਕਾਂਗਰਸ ਸਮਾਗਮ ਦੇ ਪ੍ਰਧਾਨ ਚੁਣੇ ਗਏ ਸਨ ਜਿੱਥੇ ਗਾਂਧੀ ਜੀ ਨੇ ਅਹਿੰਸਾ ਤੇ ਨਾ-ਮਿਲਵਰਤਣ ਰਾਹੀਂ ਪੂਰਨ ਸਵਰਾਜ ਪ੍ਰਾਪਤ ਕਰਨ ਦਾ ਮਤਾ ਰਖਿਆ ਸੀ। ਇਹ ਮਤਾ ਭਰਵੀਂ ਬਹਿਸ ਤੋਂ ਬਾਅਦ ਪ੍ਰਵਾਨ ਕਰ ਲਿਆ ਗਿਆ ਸੀ।

48. **ਬ੍ਰਹਮੋ ਸਮਾਜ** ਦੀ ਸਥਾਪਨਾ ਰਾਜਾ ਰਾਮਮੋਹਨ ਰਾਇ ਨੇ 1828 ਵਿਚ ਕੀਤੀ ਸੀ। ਸ਼ੁਰੂ ਵਿਚ ਇਹਨੂੰ ਬ੍ਰਹਮੋ ਸਭਾ ਕਿਹਾ ਜਾਂਦਾ ਸੀ, ਭਾਵ ਇਕ ਰੱਬ ਵਿਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਦੀ ਸਭਾ। ਰਾਜਾ ਜੀ ਦੇ ਦਿਹਾਂਤ ਤੋਂ ਬਾਅਦ

ਦੇਵਿੰਦਰਨਾਥ ਟੈਗੋਰ ਨੇ ਇਹਦੇ ਵਿਚ ਨਵੀਂ ਰੂਹ ਫੂਕੀ। ਦੇਵਿੰਦਰ ਨਾਥ ਰਸਮੀ ਤੌਰ ਉੱਤੇ ਇਸ ਲਹਿਰ ਵਿਚ 1843 ਵਿਚ ਸ਼ਾਮਲ ਹੋਏ ਸਨ, ਪਰ ਇਸ ਲਹਿਰ ਦਾ ਪਸਾਰ ਵੱਡੀ ਹੱਦ ਤੱਕ ਕੇਸ਼ਬ ਚੰਦਰ ਸੇਨ ਸਦਕਾ ਹੋਇਆ ਸੀ ਜਿਹੜੇ 1857 ਵਿਚ ਇਹਦੇ ਵਿਚ ਸ਼ਾਮਲ ਹੋਏ ਸਨ। 1865 ਵਿਚ ਬ੍ਰਹਮੋ ਸਮਾਜ ਦੋ ਧੜਿਆਂ ਵਿਚ ਵੰਡਿਆ ਗਿਆ। ਇਕ ਧੜਾ ਕੱਟੜ-ਪੰਥੀਆਂ ਦਾ ਸੀ ਅਤੇ ਦੂਜਾ ਅੱਗੇਵਧੂ ਲੋਕਾਂ ਦਾ। ਦੂਜੇ ਧੜੇ ਦੇ ਮੁੱਖੀ ਕੇਸ਼ਬ ਚੰਦਰ ਸੇਨ ਸਨ। ਮਾਰਚ 1876 ਵਿਚ ਸ੍ਰੀ ਕੇਸ਼ਬ ਦੀ 14 ਵਰ੍ਹਿਆਂ ਦੀ ਧੀ ਦੇ ਕੂਚ ਬਿਹਾਰ ਦੇ ਮਹਾਰਾਜਾ ਨਾਲ ਵਿਆਹ ਦੇ ਮੁੱਦੇ ਨੂੰ ਲੈ ਕੇ ਬ੍ਰਹਮੋ ਸਮਾਜ ਵਿਚ ਫ਼ੇਰ ਫੁੱਟ ਪੈ ਗਈ। ਕੇਸ਼ਬ ਚੰਦਰ ਇਸਤਰੀਆਂ ਦੀ ਵਿਦਿਆ ਅਤੇ ਇਸਤਰੀਆਂ ਦੀ ਬੰਦਖ਼ਲਾਸੀ ਬਾਰੇ ਵਿਚ-ਵਿਚਾਲੇ ਵਾਲੇ ਵਿਚਾਰ ਰਖਦੇ ਸਨ। ਉਹ ਸਮਝਦੇ ਸਨ ਕਿ ਉਚੇਰੀ ਵਿਦਿਆ, ਵਿਸ਼ੇਸ਼ ਕਰਕੇ ਯੂਨੀਵਰਸਿਟੀ ਦੀ ਵਿਦਿਆ ਇਸਤਰੀਆਂ ਲਈ ਠੀਕ ਨਹੀਂ ਹੈ ਅਤੇ ਪੁਰਸ਼ਾਂ ਤੇ ਇਸਤਰੀਆਂ ਦਾ ਬਿਨਾਂ ਕਿਸੇ ਰੋਕ-ਟੋਕ ਦੇ ਘੁਲਣਾ-ਮਿਲਣਾ ਜਾਂ ਪਰਦੇ ਦੀ ਰਸਮ ਨੂੰ ਬਿਲਕੁਲ ਖ਼ਤਮ ਕਰਨਾ ਸਮਾਜ ਲਈ ਬਹੁਤ ਖ਼ਤਰਨਾਕ ਹੈ। ਜਿਹੜੇ ਲੋਕਾਂ ਦੇ ਇਸ ਮਾਮਲੇ ਬਾਰੇ ਕੇਸ਼ਬ ਚੰਦਰ ਨਾਲ ਮਤਭੇਦ ਸਨ, ਉਹਨਾਂ ਨੇ ਇਕ ਵੱਖਰੀ ਜਥੇਬੰਦੀ "ਸਾਧਾਰਨ ਬ੍ਰਹਮੋ ਸਮਾਜ" ਕਾਇਮ ਕਰ ਲਈ।

49. **ਇੰਡੀਅਨ ਐਸੋਸੀਏਸ਼ਨ ਆਫ ਕਲਕੱਤਾ** ਸੁਰਿੰਦਰ ਨਾਥ ਬੈਨਰਜੀ ਨੇ 26 ਜੁਲਾਈ 1876 ਨੂੰ ਕਾਇਮ ਕੀਤੀ ਸੀ। ਇਹ ਐਸੋਸੀਏਸ਼ਨ ਆਲ ਇੰਡੀਆ ਮੂਵਮੈਂਟ ਦਾ ਕੇਂਦਰ ਬਣੀ ਸੀ। ਇਹਦੇ ਪਿੱਛੇ ਮੈਜ਼ਿਨੀ ਦਾ ਯੂਨਾਈਟਿਡ ਇੰਡੀਆ ਦਾ ਸੰਕਲਪ ਕੰਮ ਕਰਦਾ ਸੀ

50. **ਆਰੀਆ ਸਮਾਜ** ਦੀ ਸਥਾਪਨਾ ਸਵਾਮੀ ਦਇਆਨੰਦ ਸਰਸਵਤੀ (1824-1883) ਨੇ ਕੀਤੀ ਸੀ। ਸਵਾਮੀ ਦਇਆਨੰਦ ਸਭ ਕਿਸਮਾਂ ਦੇ ਵਿਗਾੜਾਂ ਨੂੰ ਦੂਰ ਕਰ ਕੇ ਭਾਰਤੀ ਸਮਾਜ ਨੂੰ ਵੇਦਾਂ ਦੇ ਆਧਾਰ ਉੱਤੇ ਢਾਲਣਾ ਚਾਹੁੰਦੇ ਸਨ। ਉਹ ਇਕ ਰੱਬ ਵਿਚ ਵਿਸ਼ਵਾਸ ਰਖਦੇ ਸਨ, ਬਹੁ-ਦੇਵਵਾਦ ਅਤੇ ਮੂਰਤੀ ਪੂਜਾ ਦੇ ਵਿਰੁੱਧ ਸਨ। ਉਹਨਾਂ ਜਾਤਪਾਤ, ਬਾਲ ਵਿਆਹ ਅਤੇ ਸਮੁੰਦਰ ਯਾਤਰਾ ਦੀ ਮਨਾਹੀ ਵਿਰੁੱਧ ਆਵਾਜ਼ ਬੁਲੰਦ ਕੀਤੀ। ਉਹਨਾਂ ਗ਼ੈਰ-ਹਿੰਦੂਆਂ ਨੂੰ ਹਿੰਦੂ ਸਫਾਂ ਵਿਚ ਸ਼ਾਮਲ ਕਰਨ ਲਈ ਸ਼ੁੱਧੀ ਲਹਿਰ ਸ਼ੁਰੂ ਕੀਤੀ। ਉਹ ਕੌਮੀ ਤੌਰ ਉੱਤੇ, ਸਮਾਜਿਕ ਤੇ ਧਾਰਮਿਕ ਤੌਰ ਉੱਤੇ ਇਕਮੁੱਠ ਭਾਰਤ ਦੇ ਆਦਰਸ਼ ਨੂੰ ਸਾਕਾਰ ਕਰਨਾ ਚਾਹੁੰਦੇ ਸਨ। ਉਹਨਾਂ ਨੇ ਇਸਤਰੀਆਂ ਦੀ ਵਿਦਿਆ ਤੇ ਵਿਧਵਾਵਾਂ ਦੇ ਵਿਆਹ ਉੱਤੇ ਵੀ ਜ਼ੋਰ ਦਿੱਤਾ। ਉਹਨਾਂ ਦੀ

ਸਭ ਤੋਂ ਪ੍ਰਸਿੱਧ ਲਿਖਿਤ *ਸਤਿਆਰਥ ਪ੍ਰਕਾਸ਼* ਸੀ ਜਿਸ ਵਿਚ ਉਹਨਾਂ ਦੇ ਸਿਧਾਂਤ ਉੱਤੇ ਚਰਚਾ ਕੀਤੀ ਗਈ ਹੈ। ਮੁਢਲੇ ਸਾਲਾਂ ਵਿਚ ਦਇਆਨੰਦ ਨੇ ਬ੍ਰਹਮੋ ਸਮਾਜ ਨਾਲ ਵੀ ਮੇਲਜੋਲ ਕਰਨ ਦਾ ਯਤਨ ਕੀਤਾ ਤੇ ਇਸ ਮੰਤਵ ਲਈ 1869 ਵਿਚ ਕਲਕੱਤਾ ਿਚ ਇਕ ਕਾਨਫ਼ਰੰਸ ਕਰਵਾਈ ਗਈ। ਪਰ ਇਸਦਾ ਕੋਈ ਨਤੀਜਾ ਨਾ ਨਿਕਲਿਆ। ਪਰ ਪੰਜਾਬ ਵਿਚ ਆਰੀਆ ਸਮਾਜ ਨੇ ਬ੍ਰਹਮੋ ਸਮਾਜ ਲਹਿਰ ਨੂੰ ਆਪਣੇ ਵਿਚ ਵਿਲੀਨ ਕਰ ਲਿਆ। ਪੰਜਾਬ ਵਿਚ ਆਰੀਆ ਸਮਾਜ ਨੇ ਆਪਣਾ ਕੰਮ 1863 ਵਿਚ ਲਾਹੌਰ ਤੋਂ ਸ਼ੁਰੂ ਕੀਤਾ ਸੀ। ਦਇਆ ਨੰਦ ਦੇ ਮੁੱਖ ਅਨੁਆਈ ਲਾਲਾ ਹੰਸਰਾਜ, ਪੰਡਿਤ ਗੁਰੂ ਦੱਤ, ਲਾਲਾ ਲਾਜਪਤ ਰਾਇ ਅਤੇ ਸਵਾਮੀ ਸ਼ਰਧਾਨੰਦ ਸਨ।

51. **ਦਾਦਾਭਾਈ ਨਾਰੋਜੀ** (1825-1917) ਇੰਡੀਅਨ ਨੈਸ਼ਨਲ ਕਾਂਗਰਸ (1885) ਦੇ ਸੰਸਥਾਪਕਾਂ ਵਿਚੋਂ ਇਕ ਸਨ। ਉਹ 1886, 1893 ਅਤੇ 1906 ਵਿਚ ਤਿੰਨ ਵਾਰ ਕਾਂਗਰਸ ਦੇ ਪ੍ਰਧਾਨ ਰਹੇ। ਉਹਨਾਂ 1867 ਵਿਚ ਈਸਟ ਇੰਡੀਆ ਐਸੋਸੀਏਸ਼ਨ ਲੰਡਨ ਕਾਇਮ ਕੀਤੀ। 1892 ਵਿਚ ਉਹ ਬਰਤਾਨੀਆ ਦੇ ਹੇਠਲੇ ਸਦਨ ਦੇ ਮੈਂਬਰ ਚੁਣੇ ਗਏ। ਉਹਨਾਂ ਦੀਆਂ ਪ੍ਰਮੁੱਖ ਪੁਸਤਕਾਂ *ਪਾਵਰਟੀ ਐਂਡ ਅਨ-ਬ੍ਰਿਟਿਸ਼ ਰੂਲ ਇਨ ਇੰਡੀਆ, ਇੰਗਲੈਂਡਜ਼ ਡਿਊਟੀ ਟੂ ਇੰਡੀਆ* ਅਤੇ *ਫ਼ਾਈਨੈਂਸੀਅਲ ਐਡਮਿਨਿਸਟਰੇਸ਼ਨ ਆਫ਼ ਇੰਡੀਆ* ਹਨ।

52. **ਫਿਰੋਜ਼ਸ਼ਾਹ ਐਮ. ਮਹਿਤਾ** (1845-1915) ਇੰਡੀਅਨ ਨੈਸ਼ਨਲ ਕਾਂਗਰਸ (1885) ਦੇ ਇਕ ਮੋਢੀ ਮੈਂਬਰ ਸਨ। ਉਹ 1890 ਵਿਚ ਕਾਂਗਰਸ ਦੇ ਪ੍ਰਧਾਨ ਬਣੇ। 1910 ਵਿਚ ਉਹ ਬੰਬਈ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਬਣੇ।

***ਆਧਾਰ ਸਮੱਗਰੀ***


1. Speeches and Writings of Gopal Krishna Gokhale, Vol. III (Educational), D.G. Karve and D.V. Ambekar (eds), Bombay: Asia Publishing House.
2. A Century: India Association for the Cultivation of Science, Calcutta, 1976.
3. Gandhi: His life and Thought, J.B.Kriplani, Publication Division, Ministry of Information and Broadcasting, Govt. of India, New Delhi, 1970.
4. An Advanced History of India (3rd Edition), R.C. Majumdar, H.C.Ray Chaudhuri and Kalikinkar Datta, London: Macmillan, 1970.
5. The Macmillan Encyclopedia, Allan Isaacs (ed), London, 1981.
6. An Autobiography, Jawaharlal Nehru, New Delhi: Allied publishers, 1962.
7. Encyclopaedia Britannica (15th Edition)
8. The Indian Struggles (1920-1942), Subhash Chandra Bose, Bombay: Asia Publishing House, 1967.
9. Dictionary of Philosophy, I. Frolov (ed) Moscow: Progress Publishers, 1984.
10. India Wins Freedom (An Autobiographical Narrative). Maulana Abul Kalam Azad, Bombay: Orient Longmans, 1960.
11. Dictionary of National Biography. (vol 1-iv), S.P. Sen (ed), Calcutta: Institute of Historical Studies, 1974

**ਡਾ: ਨਰਿੰਦਰ ਕੇ. ਸਹਿਗਲ** ਵਿਗਿਆਨ ਅਤੇ ਤਕਨਾਲੋਜੀ ਵਿਭਾਗ ਦੇ ਜੁਆਇੰਟ ਐਡਵਾਈਜ਼ਰ ਅਤੇ ਭਾਰਤ ਸਰਕਾਰ ਦੇ ਸਾਇੰਸ ਕਮਿਊਨੀਕੇਸ਼ਨ ਐਂਡ ਪਾਪੂਲਰਾਈਜੇਸ਼ਨ ਪ੍ਰੋਗਰਾਮ ਦੇ ਇੰਚਾਰਜ ਹਨ। ਉਹਨਾਂ ਨੇ ਐਮ ਐਸ ਸੀ (1965) ਅਤੇ ਪੀ ਐਚ. ਡੀ. (1969) ਦੀਆਂ ਡਿਗਰੀਆਂ ਕ੍ਰਮਵਾਰ ਯੂਨੀਵਰਸਿਟੀ ਆਫ਼ ਹਵਾਈ ਅਤੇ ਯੂਨੀਵਰਸਿਟੀ ਆਫ਼ ਵਿਸਕਾਨਸਿਨ, ਅਮਰੀਕਾ ਤੋਂ ਪ੍ਰਾਪਤ ਕੀਤੀਆਂ। ਉਹਨਾਂ ਨੇ 1960-63 ਵਿਚ ਭਾਭਾ ਅਟਾਮਿਕ ਰੀਚਰਚ ਸੈਂਟਰ (ਬਾਰਕ) ਬੰਬਈ ਵਿਚ, 1969-70 ਵਿਚ ਯੂਨੀਵਰਸਿਟੀ ਆਫ਼ ਵਿਸਕਾਨਸਿਨ, ਮੈਡੀਸਨ, ਵਿਸਕਾਨਸਿਨ, ਅਮਰੀਕਾ ਵਿਚ; 1970-71 ਵਿਚ ਮੈਟਸਾਇੰਸ, ਮਦਰਾਸ ਵਿਚ; 1976-78 ਵਿਚ ਸੋਮਾਲੀ ਨੈਸ਼ਨਲ ਯੂਨੀਵਰਸਿਟੀ ਮੋਗਾਡਿਸ਼ੂ ਵਿਚ ਅਤੇ 1978-81 ਵਿਚ ਸਪੇਸ ਐਪਲੀਕੇਸ਼ਨ ਰੀਸਰਚ, ਸੈਂਟਰ, ਅਹਿਮਦਾਬਾਦ ਵਿਚ ਕੰਮ ਕੀਤਾ। 1974 ਤੋਂ 1976 ਤੱਕ ਉਹ ਕੌਮਾਂਤਰੀ ਵਿਗਿਆਨਕ ਸਪਤਾਹਿਕ ਨੇਚਰ (ਲੰਡਨ) ਵਿਚ ਭਾਰਤ ਦੀ ਵਿਗਿਆਨ:- ਤਕਨਾਲੋਜੀ, ਵਿਦਿਆ ਦੀ ਸਥਿਤੀ ਬਾਰੇ ਲਿਖਦੇ ਰਹੇ। ਡਾ: ਸਹਿਗਲ ਅੰਗਰੇਜ਼ੀ ਤਿਮਾਹੀ ਰਸਾਲੇ *ਸਾਇੰਟੇਫਿਕ ਉਪੀਨੀਅਨ* ਦੇ ਸੰਸਥਾਪਕ ਸੰਪਾਦਕ ਸਨ। ਉਹਨਾਂ ਦੇ 20 ਤੋਂ ਵੱਧ ਖੋਜ-ਪੱਤਰ ਕੌਮਾਂਤਰੀ ਰਸਾਲਿਆਂ ਵਿਚ ਛਪੇ ਹਨ। ਜਨਵਰੀ 1989 ਤੋਂ ਉਹ ਐਨ ਸੀ ਐਸ ਟੀ ਸੀ ਦੇ ਮਾਸਿਕ ਰਸਾਲੇ *ਐਨ ਸੀ ਐਸ ਟੀ ਸੀ ਕਮਿਊਨੀਕੇਸ਼ਨਜ਼* (ਹਿੰਦੀ ਅਤੇ ਅੰਗਰੇਜ਼ੀ) ਦਾ ਸੰਪਾਦਨ ਕਰਦੇ ਆ ਰਹੇ ਹਨ। ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਦੇ ਖੇਤਰ ਵਿਚ ਉਹਨਾਂ ਦੇ ਸਿਰਕੱਢਵੇਂ ਕੰਮ ਨੂੰ ਧਿਆਨ ਵਿਚ ਰਖਦਿਆਂ 1991 ਵਿਚ ਡਾ: ਸਹਿਗਲ ਨੂੰ ਰੁਮਾਨੀਆ ਦੇ ਆਰ. ਇਫਤੀਮੋਵੀਸੀ ਦੇ ਨਾਲ *ਯੂਨੈਸਕੋ ਦੇ ਕਲਿੰਗਾ ਪੁਰਸਕਾਰ* ਨਾਲ ਸਨਮਾਨਿਤ ਕੀਤਾ ਗਿਆ।

**ਡਾ: ਸੁਬੋਧ ਮਹੰਤੀ:** ਆਰਗੈਨਿਕ ਕੈਮਿਸਟਰੀ ਵਿਚ ਕੰਮ ਕਰਨ ਤੋਂ ਬਾਅਦ ਡਾ: ਮਹੰਤੀ ਨੇ ਮਾਲੀਕਿਊਲਰ ਬਾਇਉਲਾਜੀ ਵਿਚ ਕੰਮ ਕੀਤਾ। ਇਸ ਵੇਲੇ ਉਹ ਨੈਸ਼ਨਲ ਇੰਸਟੀਚਿਊਟ ਆਫ਼ ਸਾਇੰਸ, ਟੈਕਨਾਲੋਜੀ ਐਂਡ ਡਿਵੈਲਪਮੈਂਟ ਸਟੱਡੀਜ਼, ਨਵੀਂ ਦਿੱਲੀ ਨਾਲ ਜੁੜੇ ਹੋਏ ਹਨ ਅਤੇ ਸਾਇੰਸ ਕਮਿਊਨੀਕੇਸ਼ਨ ਉੱਤੇ ਅਤੇ ਵਿਗਿਆਨ, ਆਬਾਦੀ ਤੇ ਵਿਕਾਸ ਦੇ ਅੰਤਰ-ਸਬੰਧਾਂ ਉੱਤੇ ਕੰਮ ਕਰ ਰਹੇ ਹਨ।

## ਅਣਗੌਲੇ ਵਿਗਿਆਨੀ ਦੀਆਂ ਯਾਦਾਂ

ਪ੍ਰੋਫ਼ੈਸਰ ਰੁਚੀ ਰਾਮ ਸਾਹਨੀ ਅਜਿਹਾ ਨਾਂ ਨਹੀਂ ਹੈ ਜਿਸ ਨੂੰ ਆਮ ਲੋਕ ਜਾਣਦੇ ਹਨ - ਆਮ ਲੋਕਾਂ ਦੀ ਤਾਂ ਗੱਲ ਹੀ ਛੱਡੋ, ਭਾਰਤ ਦੇ ਵਿਗਿਆਨਕ ਭਾਈਚਾਰੇ ਵਿਚੋਂ ਵੀ ਕਿਸੇ ਨੂੰ ਉਹਨਾਂ ਬਾਰੇ ਪਤਾ ਨਹੀਂ ਹੈ। ਬਿਨ੍ਹਾਂ ਸ਼ੱਕ ਇਹ ਤਰਸਯੋਗ ਸਥਿਤੀ ਹੈ ਕਿਉਂਕਿ ਭਾਰਤੀ ਵਿਗਿਆਨ ਦੇ ਇਸ ਅਣਗੌਲੇ, ਪਰ ਪ੍ਰਤਿਭਾਸ਼ਾਲੀ ਘੁਲਾਟੀਏ ਨੂੰ ਤਾਂ ਪੀ. ਸੀ. ਰੇਅ, ਜੇ. ਸੀ. ਬੋਸ, ਐਸ. ਐਨ. ਬੋਸ, ਐਮ. ਐਨ. ਸਾਹਾ ਅਤੇ ਸੀ. ਵੀ. ਰਮਨ ਵਰਗੇ ਵਿਗਿਆਨੀਆਂ ਦੀ ਕਤਾਰ ਵਿਚ ਪ੍ਰਮੁੱਖ ਸਥਾਨ ਪ੍ਰਾਪਤ ਹੋਣਾ ਚਾਹੀਦਾ ਸੀ। ਮਗਰਲੀ 19ਵੀਂ ਸਦੀ ਅਤੇ ਮੁੱਢਲੀ 20ਵੀਂ ਸਦੀ ਅਸਲ ਵਿਚ ਕਲਾ, ਸਾਹਿਤ ਤੇ ਵਿਗਿਆਨ ਦੇ ਖੇਤਰ ਵਿਚ ਭਾਰਤੀ ਪੁਨਰਜਾਗਰਿਤੀ ਦਾ ਦੌਰ ਬਣਦੀਆਂ ਹਨ - ਪ੍ਰੋਫ਼ੈਸਰ ਰੁਚੀ ਰਾਮ ਸਾਹਨੀ ਇਸੇ ਦੌਰ ਨਾਲ ਸਬੰਧਿਤ ਸਨ। ਇਹ ਸਭਿਆਚਾਰਕ ਤੇ ਬੌਧਿਕ ਉਭਾਰ ਦਾ ਦੌਰ ਸੀ ਜਿਸ ਨੇ ਅਜਿਹੇ ਸ਼ਾਨਦਾਰ ਪੁਰਸ਼ਾਂ ਅਤੇ ਇਸਤਰੀਆਂ ਨੂੰ ਸਰਗਰਮੀ ਦੇ ਮੰਚ ਉੱਤੇ ਲਿਆਂਦਾ ਜਿਨ੍ਹਾਂ ਨੇ ਅੱਗੇਵਧੂ ਅਤੇ ਸਵੈ- ਨਿਰਭਰ ਸੁਤੰਤਰ ਭਾਰਤ ਦੀ ਉਸਾਰੀ ਵਿਚ ਸਮਰਪਿਤ ਭਾਵਨਾ ਨਾਲ ਭੂਮਿਕਾ ਨਿਭਾਈ। ਪਰ ਇਤਿਹਾਸ ਦਾ ਮੰਦਭਾਗ ਪਹਿਲੂ ਇਹ ਹੈ ਕਿ ਹਾਲਾਤ ਵੱਸ ਕੁਝ ਲੋਕ ਤਾਂ ਵਾਜਬ ਤੌਰ ਉੱਤੇ ਬਹੁਤ ਪ੍ਰਸਿੱਧ ਹੋ ਗਏ, ਉਹਨਾਂ ਦੀਆਂ ਸੇਵਾਵਾਂ ਨੂੰ ਮਾਨਤਾ ਵੀ ਪ੍ਰਾਪਤ ਹੋ ਗਈ, ਪਰ ਪ੍ਰੋਫ਼ੈਸਰ ਰੁਚੀ ਰਾਮ ਸਾਹਨੀ ਵਰਗੇ ਲੋਕਾਂ ਨੂੰ ਭੁਲਾ ਦਿੱਤਾ ਗਿਆ...। ਰੁਚੀ ਰਾਮ ਸਾਹਨੀ ਮੂਲ ਰੂਪ ਵਿਚ ਰਸਾਇਣ-ਵਿਗਿਆਨੀ ਸਨ, ਪਰ ਉਹਨਾਂ ਦੀ ਇਤਿਹਾਸਕ ਦੇਣ ਖੋਜ ਅਤੇ ਲੱਭਤ ਦੇ ਖੇਤਰ ਵਿਚ ਨਹੀਂ ਹੈ, ਸਗੋਂ ਆਮ ਲੋਕਾਂ ਵਿਚ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਵਿਚ ਹੈ - ਖੋਜ ਦੇ ਖੇਤਰ ਵਿਚ ਕੰਮ ਨਾ ਕਰਨ ਕਰਕੇ ਹੀ ਸ਼ਾਇਦ ਉਹ ਉਸ ਤਰ੍ਹਾਂ ਪ੍ਰਸਿੱਧ ਨਾ ਹੋਏ, ਜਿਸ ਤਰ੍ਹਾਂ ਉਹਨਾਂ ਦੇ ਸਮਕਾਲੀ ਅੱਜ ਤੱਕ ਹਨ। ਭਾਵੇਂ ਇਸ ਪੁਸਤਕ ਦੇ ਸੰਪਾਦਕਾਂ ਨੇ ਉਹਨਾਂ ਨੂੰ ਪੰਜਾਬ ਵਿਚ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਵਾਲਾ ਮੋਢੀ ਵਿਗਿਆਨੀ ਕਿਹਾ ਹੈ, ਪਰ ਅਸਲ ਵਿਚ ਸਮੁੱਚੇ ਦੇਸ਼ ਵਿਚ ਹੀ ਉਹਨਾਂ ਦੇ ਇਹ ਮੁੱਢਲੇ ਯਤਨ ਸਨ। ਰੁਚੀ ਰਾਮ ਸਾਹਨੀ ਦੀ ਅਪ੍ਰਕਾਸ਼ਿਤ ਸਵੈ-ਜੀਵਨੀ ਨੂੰ ਲੱਭਣ ਅਤੇ ਇਹਦਾ ਸੰਪਾਦਨ ਕਰਨ ਅਤੇ ਫੇਰ ਛਾਪਣ ਲਈ ਐਨ ਸੀ ਐਸ ਟੀ ਸੀ ਵਧਾਈ ਦੀ ਪਾਤਰ ਹੈ।

**- ਆਰ. ਰਾਮਚੰਦਰਨ** (*ਦਾ ਇਕਨਾਮਿਕ ਟਾਈਮਜ਼*)